ਗੁਰਮਤਿ ਲੈਕਚਰ ਦੀਆਂ ਪ੍ਰਕਾਸ਼ਤ ਐਡੀਸ਼ਨਾਂ

ਪਹਿਲੀ ਐਡੀਸ਼ਨ ਮਈ ੧੯੪੪
ਦੂਜੀ ਐਡੀਸ਼ਨ ਦਿਸੰਬਰ ੧੯੪੪
ਤੀਜੀ ਐਡੀਸ਼ਨ ਸਿਤੰਬਰ ੧੯੪੫
ਚੌਥੀ ਐਡੀਸ਼ਨ ਅਗਸਤ ੧੯੪੯
ਪੰਜਵੀਂ ਐਡੀਸ਼ਨ ਮਾਰਚ ੧੯੫੫
ਛੇਵੀਂ ਐਡੀਸ਼ਨ ਫਰਵਰੀ ੧੯੫੯



ਪ੍ਰਕਾਸ਼ਕ–ਗਿਆਨ ਅੰਮ੍ਰਿਤ ਪੁਸਤਕ ਮਾਲਾ
ਚੌਕ ਟਾਹਲੀ ਵਾਲਾ, ਸਰਵਰ ਪੁਰਾ, ਅੰਮ੍ਰਿਤਸਰ

---

'ਸਪੈਸਲ ਪ੍ਰਿੰਟਿੰਗ ਪ੍ਰੈਸ' ਬਜ਼ਾਰ ਧੋਬੀਆਂ ਅੰਮ੍ਰਿਤਸਰ ਵਿਚ
ਸ ਮਹਿੰਦਰ ਸਿੰਘ ਪ੍ਰਿੰਟਰ ਦੇ ਯਤਨ ਨਾਲ ਛਪੀ ।

# ਵਚਨਾਰੰਭ

ਇਸ ਪੁਸਤਕ ਵਿਚ ਕੀ ਹੈ ? ਦਸ ਸਤਿਗੁਰਾਂ ਦੇ ਜੀਵਨ ਚਰਿੱਤ੍ਰ ਤੇ ਫ਼ਿਲਾਸਫ਼ੀ। ਇਹ ਮੇਰੀ ਕਈ ਸਾਲਾਂ ਦੀ ਮਿਹਨਤ ਦਾ ਨਤੀਜਾ ਹੈ। ੧੯੧੮ ਵਿਚ ਗੁਰਪੁਰਵਾਸੀ ਭਾਈ ਲਾਭ ਸਿੰਘ ਜੀ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਦੀ ਪ੍ਰੇਰਨਾ ਨਾਲ ਸੰਤ ਅਤਰ ਸਿੰਘ ਜੀ ਪਾਸੋਂ ਅੰਮ੍ਰਿਤ ਪਾਨ ਕੀਤਾ। ਉਸ ਦਿਨ ਤੋਂ ਹੀ ਮੈਨੂੰ ਸਿਖੀ ਪ੍ਰਚਾਰ ਦੀ ਲਟਕ ਲਗੀ। ਜੁਲਾਈ ੧੯੨੩ ਵਿਚ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਪ੍ਰਚਾਰ ਬ੍ਰਾਂਚ ਵਿਚ ਆਇਆ। ਪੰਦਰਾਂ ਬਰਸ ਪ੍ਰਚਾਰ ਦੀ ਸੇਵਾ ਕਰਨ ਦੇ ਬਾਅਦ ੧੯੩੮ ਵਿਚ ਸ੍ਰੀ ਅਕਾਲ ਤਖਤ ਸਾਹਿਬ ਦੀ ਸੇਵਾ ਪ੍ਰਾਪਤ ਹੋਈ। ਇਸ ਵੀਹ ਇਕੀ ਸਾਲ ਦੇ ਸਮੇਂ ਵਿਚ ਮੇਰਾ ਜੀਵਨ-ਉਦੇਸ਼ ਸਿਖੀ ਪ੍ਰਚਾਰ ਰਿਹਾ ਹੈ ਤੇ ਹੁਣ ਹੈ। ਗੁਰਬਾਣੀ, ਸਿਖ ਇਤਿਹਾਸ, ਹੋਰ ਪੁਸਤਕਾਂ ਦੇ ਪੜ੍ਹਨ ਅਤੇ ਵਿਦਵਾਨ ਪੁਰਸਾਂ ਦੀ ਸੰਗਤ ਕਰਕੇ ਜੋ ਚੀਜ਼ਾਂ ਪ੍ਰਾਪਤ ਹੋਈਆਂ, ਉਨ੍ਹਾਂ ਨੂੰ ਮੈਂ ਲਿਖਤ ਰੂਪ ਵਿਚ ਨੋਟ ਕਰਦਾ ਰਿਹਾ। ਇਹ ਮਸਾਲਾ ਚਾਰ ਪੰਜ ਹਜ਼ਾਰ ਸਫ਼ੇ ਦਾ ਇਕੱਤ੍ਰ ਹੋ ਗਿਆ। ਬਹੁਤ ਸਾਰੇ ਸਜਨਾਂ ਮਿੱਤਰਾਂ ਦੀ ਪ੍ਰੇਰਨਾ ਨਾਲ ਉਸ ਚੋਂ ਕੁਝ 'ਗੁਰਮਤਿ ਲੈਕਚਰ' ਦੇ ਰੂਪ ਵਿਚ ਪੇਸ਼ ਕਰਨ ਦਾ ਜਤਨ ਕੀਤਾ ਹੈ।

ਇਹ ਚਾਲੀ ਵਿਆਖਿਆਨ ਹਨ। ਇਸ ਲਈ ਮਜ਼ਮੂਨਾਂ ਅਨੁਸਾਰ ਤਰਤੀਬ ਦਿਤੀ ਹੈ। ਸਾਖੀਆਂ ਤੇ ਘਟਨਾਵਾਂ ਨੂੰ ਇਤਿਹਾਸਕ ਖੋਜ ਤੇ ਸਮੇਂ ਦੀਆਂ ਲੀਹਾਂ ਅਨੁਸਾਰ ਠੀਕ ਕਰਨ ਦਾ ਖਿਆਲ ਰਖਿਆ ਗਿਆ ਹੈ। ਇਸ ਦੇ ਲਿਖਣ ਵਿਚ ਵੱਡੀ ਔਕੜ ਤੇ ਇਹ ਸੀ ਕਿ ਇਕ ਤੇ ਪ੍ਰਮਾਣੀਕ ਤੇ ਸਹੀ ਖੋਜ ਕਰਕੇ ਲਿਖਿਆ ਹੋਇਆ ਇਤਿਹਾਸ ਨਹੀਂ ਮਿਲਦਾ। ਦੂਜੇ ਸਿਖ ਫ਼ਿਲਾਸਫ਼ੀ ਉਤੇ ਭੀ ਪੁਸਤਕਾਂ ਘਟ ਹੀ ਮਿਲਦੀਆਂ ਹਨ। ਵਰਤਮਾਨ ਸਮੇਂ ਵਿਚ ਇਤਿਹਾਸ ਤੇ ਗੁਰਮਤ ਸਬੰਧੀ ਨਵੀਂ ਰੌਸ਼ਨੀ, ਨਵੇਂ ਢੰਗ ਤੇ ਖੋਜ

ਅਨੁਸਾਰ ਪੁਸਤਕਾਂ ਲਿਖਣ ਦੀ ਬੜੀ ਲੋੜ ਹੈ। ਇਹ ਕੰਮ ਇਕ ਆਦਮੀ ਦਾ ਨਹੀਂ, ਪੰਥ ਦਾ ਹੈ। 'ਗੁਰਮਤਿ ਲੈਕਚਰ' ਨੂੰ ਪੁਸਤਕ ਰੂਪ ਦੇਣਾ ਮੇਰਾ ਨਿਤਾਣਾ ਜਿਹਾ ਯਤਨ ਹੈ ਇਸ ਨੂੰ ਸੋਧਣ ਤੇ ਵਿਚਾਰਨ ਵਿਚ ਪ੍ਰੋਫੈਸਰ ਤੇਜਾ ਸਿੰਘ ਜੀ ਨੇ ਜੋ ਕ੍ਰਿਪਾ ਕੀਤੀ ਹੈ, ਉਸ ਲਈ ਮੈਂ ਉਨ੍ਹਾਂ ਦਾ ਰਿਣੀ ਤੇ ਕ੍ਰਿਤੱਗਯ ਹਾਂ। ਕਈ ਇਤਿ-ਹਾਸਕ ਗੱਲਾਂ ਠੀਕ ਕਰਨ ਵਿਚ ਸ੍ਰਦਾਰ ਗੰਡਾ ਸਿੰਘ ਜੀ ਨੇ ਸਹਾ-ਇਤਾ ਕੀਤੀ ਹੈ, ਉਨ੍ਹਾਂ ਦਾ ਹਾਰਦਿਕ ਧੰਨਵਾਦ। ਪਹਿਲੀ ਐਡੀਸ਼ਨ ਗਿਆਨੀ ਸੇਵਾਸਿੰਘ, ਸਿੰਘ ਬ੍ਰਦਰਜ਼ ਤੇ ਸਰਦਾਰ ਹਰਨਾਮ ਸਿੰਘ ਜੀ ਦੇ ਉਦਮ ਨਾਲ ਪ੍ਰਕਾਸਤ ਹੋਈ ਸੀ। ਇਸ ਤੇ ਕਿੰਨੀ ਕੁ ਮਿਹਨਤ ਕੀਤੀ ਗਈ ਹੈ ਤੇ ਇਸ ਵਿਚ ਕਿੰਨਾ ਕੁ ਨਿੱਗਰ ਮੈਟਰ ਦਿਤਾ ਗਿਆ ਹੈ ? ਇਸ ਦਾ ਨਿਰਣਾ ਸੁਹਿਰਦ ਪਾਠਕਾਂ ਤੇ ਛੱਡਦਾ ਹਾਂ। ਗੁਰਮਤਿ ਲੈਕਚਰ ਨੂੰ ਮੇਰੇ ਅਨੁਮਾਨ ਤੋਂ ਵਧੇਰੇ ਪਸੰਦ ਤੇ ਪ੍ਰਵਾਨ ਕੀਤਾ ਗਿਆ ਹੈ।

ਸ੍ਰੀ ਅੰਮ੍ਰਿਤਸਰ ਜੀ,
ਪੋਹ ਸੁਦੀ ਸਮਤਮੀ
ਸੰਮਤ ੨੦੦੧ ਬਿ:

ਪਰਤਾਪ ਸਿੰਘ
ਗਿਆਨੀ

## ਕੁਝ ਛੇਵੀਂ ਐਡੀਸ਼ਨ ਬਾਰੇ

'ਗੁਰਮਤਿ ਲੈਕਚਰਜ਼ ਦੀ ਇਹ ਛੇਵੀਂ ਐਡੀਸ਼ਨ ਪਾਠਕਾਂ ਦੀ ਸੇਵਾ ਵਿਚ ਪੇਸ਼ ਕੀਤੀ ਜਾ ਰਹੀ ਹੈ। ਪੰਜਾਬੀ ਵਿਚ ਬਿਨਾ ਕੋਰਸਾਂ ਦੇ ਕਿਸੇ ਪੁਸਤਕ ਦਾ ਛੇ ਵੇਰ ਪ੍ਰਕਾਸ਼ਤ ਹੋਣਾ ਬਹੁਤ ਸਫ-ਲਤਾ ਦੀ ਨਿਸਾਨੀ ਹੈ।

ਇਸ ਐਡੀਸਨ ਦੀ ਸੁਧਾਈ, ਗੈਟ-ਅਪ ਦਰੁਸਤ ਕਰਨ ਤੇ ਕੁਝ ਨਵਾ ਮੈਟਰ ਪਾਣ ਕਰਕੇ ਅਗੇ ਨਾਲੋਂ ਕੁਝ ਸਫੇ ਵਧ ਗਏ ਹਨ। ਕਾਗਜ਼ ਡਮਈ ਲਾਇਆ ਗਿਆ ਹੈ। ਇਸ ਪੁਸਤਕ ਦੀ ਸਫਲਤਾ ਲਈ ਦਸ ਸਤਿਗੁਰਾਂ ਦਾ ਕੋਟਾਨ ਕੋਟਿ ਧੰਨਵਾਦ ਹੈ। ਜਿਨ੍ਹਾਂ ਦਾ ਜੀਵਨ ਤੇ ਫ਼ਿਲਾਸਫ਼ੀ ਮਨੁਖਤਾ ਨੂੰ ਜੀਵਨ ਤੇ ਆਤ-ਮਿਕ ਰੋਸਨੀ ਦੇਣ ਵਾਲੇ ਹਨ

੧੪ ਫਰਵਰੀ ੧੯੫੯ —ਲੇਖਕ

# ਤਤਕਰਾ

ਜਗਤ ਤਾਰਕ

# ਸ੍ਰੀ ਗੁਰੂ ਨਾਨਕ ਦੇਵ ਜੀ

) ਤਿਨ ਬੇਦੀਅਨ ਕੇ ਕੁਲ ਬਿਖੈ ਪ੍ਰਗਟੇ ਨਾਨਕ ਰਾਇ ।
ਸਭ ਸਿਖਨ ਕੋ ਸੁਖ ਦਏ ਜਹਿ ਤਹਿ ਭਏ ਸਹਾਇ । (ਬਚਿੱਤ)

!) ਹਰ ਦੋ ਨੂਨੇ ਨਾਮ ਪਾਕਸ਼ ਨਈਮੋ ਨਸੀਰ ।
ਅਲਫ਼ੋ ਮਿਆਨਾ ਅਹੱਦ ਕਾਫ਼ ਆਖ਼ਰੀਂ ਰਾ ਆਖ਼ਰੀਂ ਰਬੀਰ ।

ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਵਿਤ੍ਰ ਨਾਮ ਵਿਚ ਦੋ ' ਇਕੱਠੇ ਆਉਂਦੇ ਹਨ । ਪਹਿਲਾ 'ਨ' ਉਨ੍ਹਾਂ ਨੂੰ ਨਈਮ-ਆਮਤਾਂ ਦੇਣ ਵਾਲਾ ਤੇ ਦੂਜਾ ਨਸੀਰ-ਮਦਦਗਾਰ ਪ੍ਰਗਟ ਕਰਦਾ । ਵਿਚਕਾਰਲਾ ਅਲਫ਼ (ਕੰਨਾ) ਅਹੱਦੋ-ਇਕ ਤੇ ਅੰਤਮ ਕਾਫ਼ !) ਉਨ੍ਹਾਂ ਨੂੰ ਕਬੀਰ (ਵੱਡਾ) ਦਸਦਾ ਹੈ ।

(ਤੋਸੀਫ਼ੋ ਸਨਾ ਕ੍ਰਿਤ ਭਾਈ ਨੰਦ ਲਾਲ)

ਬਾਦਰ ਪਰਾਇ ਜਾਤ ਪਸਚਮ ਕੀ ਵਾਤ ਪਾਇ
ਗੁਣ ਹੂੰ ਪਰਾਇ ਜਾਤ ਜੈਸੇ ਲੋਭਵਾਨ ਤੇ
ਉਤਮ ਗੁਨੀ ਨਿਰਾਸ ਹੋਤ ਜਿਉਂ ਨਿਰਾਦਰ ਤੇ
ਦੇਖ ਦ੍ਰਿਗ ਭੋਰ ਚੋਰ ਧਾਮ ਧਨਵਾਨ ਤੇ
ਸਿੰਘ ਕੋ ਨਿਹਾਰ ਮ੍ਰਿਗ ਦੋਰ ਜਾਤ ਦੇਰ ਬਿਨ
ਘਾਮ ਤੇ ਪਲਾਵੈ ਸੀਤ ਰੈਨਿ ਰਵਿ ਧਾਮ ਤੇ
ਬਿਕ੍ਰਮ ਮ੍ਰਿਗੇਸ਼ ਜਿਮ ਅਗਯਾਨ ਕੁਲ ਭਾਗ ਜਾਤ
ਕਾਨ ਸੁਨੇਂ ਨਾਮ ਗੁਰੂ ਨਾਨਕ ਨਿਰਬਾਨ ਕੇ

# ਸ੍ਰੀ ਗੁਰੂ ਨਾਨਕ ਦੇਵ ਜੀ

| | |
|---|---|
| ਅਵਤਾਰ ਧਾਰਿਆ | ਕੱਤਕ ਪੂਰਨਮਾਸੀ,ਸੰ: ੧੫੨੬ ਬਿਕ੍ਰਮੀ |
| ਜਨਮ ਅਸਥਾਨ | ਸ੍ਰੀ ਨਨਕਾਣਾ ਸਾਹਿਬ (ਰਾਇ ਭੁਇ ਦੀ ਤਲਵੰਡੀ) |
| ਮਾਤਾ-ਪਿਤਾ | ਮਹਿਤਾ ਕਾਲੂ ਜੀ, ਤੇ ਮਾਤਾ ਤ੍ਰਿਪਤਾ ਜੀ |
| ਵਿਆਹ | ਪੱਖੋ ਕੇ ਰੰਧਾਵੇ ਦੇ ਮੂਲ ਚੰਦ ਦੀ ਬੇਟੀ ਸ੍ਰੀ ਸੁਲਖਨੀ ਨਾਲ । |
| ਸੰਤਾਨ | ਬਾਬਾ ਸ੍ਰੀ ਚੰਦ ਤੇ ਬਾਬਾ ਲਖਮੀ ਦਾਸ |
| ਪਹਿਲੀ ਉਦਾਸੀ | ਪੂਰਬ ਦੀ ਸੰਮਤ ੧੫੫੪ |
| ਦੂਜੀ ਉਦਾਸੀ | ਦੱਖਣ ਦੀ ਸੰਮਤ ੧੫੬੭ |
| ਤੀਜੀ ਉਦਾਸੀ | ਉਤਰ ਦੀ ਸੰਮਤ ੧੫੭੧ |
| ਚੌਥੀ ਉਦਾਸੀ | ਪੱਛਮ ਦੀ ਸੰਮਤ ੧੫੭੫ |
| ਕਰਤਾਰ ਪੁਰ (ਰਾਵੀ) | ਪਹਿਲੀ ਉਦਾਸੀ ਦੇ ਪਿਛੋਂ ਵਸਾਇਅ |
| ਜੋਤੀ ਜੋਤ ਸਮਾਏ | ਅਸੂ ਵਦੀ ੧੦, ਸੰਮਤ ੧੫੯੧ ਕਰਤਾ ਪੁਰ, (ਹੁਣ ਜ਼ਿਲਾ ਸਿਆਲਕੋਟ ਪਾਕ:) |

ੴ ਸਤਿਗੁਰਪ੍ਰਸਾਦਿ ॥

# ਪਹਿਲਾ ਵਿਆਖਿਆਨ

## ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲੇ ਦੇਸ਼ ਦੀ ਧਾਰਮਿਕ ਤੇ ਰਾਜਨੀਤਕ ਹਾਲਤ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਅਜੇਹੇ ਨਾਜ਼ਕ ਸਮੇਂ ਵਿਚ ਹੋਇਆ, ਜਦ ਕਿ ਭਾਰਤ ਵਿਚ ਧਾਰਮਿਕ ਤੇ ਰਾਜਨੀਤਕ ਤੌਰ ਤੇ ਬੜੀ ਗੜ ਬੜ ਮਚੀ ਹੋਈ ਸੀ। ਪੁਰਾਣੇ ਬ੍ਰਾਹਮਣ ਮਤ ਦੇ ਵਿਰੁਧ ਜੈਨ ਅਤੇ ਬੁਧ ਧਰਮ ਖੜੇ ਹੋਏ, ਪਰ ਮਿਟ ਚੁਕੇ ਸਨ। ਇਨ੍ਹਾਂ ਧਰਮਾਂ ਨੇ ਆਪਣੇ ਪਿਛੇ ਕਾਫੀ ਅਸਰ ਛਡਿਆ, ਇਸ ਲਈ ਕਈ ਨਵੀਆਂ ਸੰਪ੍ਰਦਾਵਾਂ ਦਾ ਜਨਮ ਹੋਇਆ।

ਮਹਾਤਮਾ ਬੁਧ ਨੇ ਕਰਮ ਕਾਂਡ, ਕਠਨ-ਤਪਸਿਆ, ਵੇਦਕ ਦੇਵ-ਪੂਜਾ,ਜਾਤ ਪਾਤ ਦੇ ਬੰਧਨਾਂ ਅਤੇ ਪਸ਼ੂਆਂ ਦੀ ਕੁਰਬਾਨੀ ਆਦਿਕ ਨਿਰਦਈ ਰਸਮਾਂ ਤੋਂ ਇਨਕਾਰ ਕੀਤਾ। ਉਸ ਨੇ ਡੂੰਘੀ ਸੋਚ-ਵਿਚਾਰ ਦੇ ਪਿਛੋਂ ਕੁਝ ਜੀਵਨ-ਤਤ੍ਵ ਮਾਲੂਮ ਕੀਤੇ ਸਨ। ਇਸ ਲਈ ਚੰਗੀ ਸੂਝ ਵਾਲੇ ਆਦਮੀਆਂ ਤੇ ਕਈ ਰਾਜਿਆਂ ਨੇ ਇਸ ਮਤ ਨੂੰ ਧਾਰਨ ਕੀਤਾ।

ਇਕ ਤੇ ਰਾਜ ਦਾ ਤੇਜ ਵੀ ਸੀ, ਦੂਜੇ ਬੁਧ ਨੇ ਪੁਰਾਤਨ ਮੁਰਦਾ ਬੋਲੀਆਂ ਦੀ ਥਾਂ ਪ੍ਰਚਲਤ ਲੋਕ ਬੋਲੀਆਂ ਨੂੰ ਧਰਮ ਵਿਚ ਥਾਂ ਦਿਤੀ। ਇਹਨਾਂ ਵਿਚ ਧਰਮ-ਗਰੰਥ ਲਿਖੇ ਤੇ ਪ੍ਰਚਾਰ ਕੀਤਾ, ਇਸ ਲਈ ਸਧਾਰਨ ਜਨਤਾ ਨੇ ਭੀ ਬੁਧ ਧਰਮ ਨੂੰ ਅਪਣਾਇਆ।

ਬੁਧ ਨੇ ਮਨੁਖ ਨੂੰ ਅੰਤਰ ਮੁਖੀ ਬਣਨ ਦੀ ਪ੍ਰੇਰਨਾ ਕੀਤੀ। ਸੇਵਾ, ਪਿਆਰ, ਬਰਾਬਰੀ ਤੇਅਹਿੰਸਾ ਦੇ ਨਾਲ 'ਨਿਰਬਾਣ ਪਦਵੀ' ਪ੍ਰਾਪਤ

ਕਰਨੀ ਇਸ ਦਾ ਅੰਤਮ ਨਿਸ਼ਾਨਾ ਸੀ। ਬੁਧ 'ਸ਼ੂੰਨ-ਵਾਦੀ' ਸੀ। ਉਸ ਦਾ ਖਿਆਲ ਸੀ ਕਿ ਰਬ ਕੋਈ ਚੇਤੰਨ ਹਸਤੀ ਨਹੀਂ, ਜਿਸ ਤੋਂ ਜਗਤ ਬਣਿਆ ਹੈ। ਉਹ ਕਹਿੰਦਾ ਸੀ, 'ਜੇ ਪ੍ਰਮਾਤਮਾਂ ਹੈ, ਤਦ ਭੀ ਚੰਗੇ ਬਣਨ ਦੀ ਲੋੜ ਹੈ। ਜੇ ਨਹੀਂ ਤਦ ਭੀ ਨੇਕ ਬਣਨਾ ਚਾਹੀਦਾਹੈ।'

ਬੁਧ ਧਰਮ ਵਿਚ ਸੇਵਾ ਤੇ ਬਰਾਬਰੀ ਤਾ ਸੀ,ਪਰ ਈਸ੍ਵਰਭਗਤੀ ਨਹੀਂ ਸੀ। ਇਸ ਤੋਂ ਬਿਨਾ ਬੁਧ ਨੇ ਤ੍ਰਿਸਨਾਂ ਨੂੰ ਦੁਖਾਂ ਦਾ ਮੂਲ ਅਤੇ ਮਨੁੱਖ ਜੀਵਨ ਨੂੰ ਦੁਖ ਰੂਪ ਮੰਨ ਕੇ ਸੰਸਾਰ ਵਲੋਂ ਉਪਰਾਮਤਾ ਪੈਦਾ ਕੀਤੀ। ਜੀਵਨ ਤੋਂ ਉਪਰਾਮਤਾ ਹੋਣ ਕਰਕੇ ਇਹ ਮਤ ਜਰਵਾਣਿਆਂ ਦੇ ਹਮਲਿਆਂ ਦਾ ਟਾਕਰਾ ਨਾ ਕਰ ਸਕਿਆ। ਇਸ ਲਈ ਜਦ ਸ਼ੰਕਰਾ ਚਾਰਯ ਨੇ ਅਦ੍ਵੈਤ-ਵਾਦ ਰਾਹੀਂ ਇਸ ਦਾ ਖੰਡਨ ਕੀਤਾ, ਤਦ ਹਿੰਦੁਸਤਾਨ ਨੇ ਬੁਧ ਧਰਮ ਨੂੰ ਤਿਆਗ ਦਿਤਾ।

ਸੰਕਰ ਨੇ ਪੁਰਾਣੇ ਧਰਮ ਦੀ ਟੁਟੀ ਹੋਈ ਤਾਣੀ ਨੂੰ ਮੁੜ ਗੰਢ ਲਿਆ। 'ਸੁੰਨ-ਵਾਦ, ਦੇ ਮੁਕਾਬਲੇ ਤੇ ਭਗਤੀ ਅਤੇ ਦੁਸਮਨਾਂ ਦਾ ਟਾਕਰਾ ਕਰਨ ਲਈ ਰਾਜਪੂਤ ਤੇ ਛੱਤਰੀ ਰਾਜਿਆਂ ਨੂੰ ਜੋੜਿਆਗਿਆ

ਓਦੋਂ ਤੋਂ ਬੁਧ ਧਰਮ ਹਿੰਦੁਸਾਤਨ ਵਿਚੋਂ ਮਿਟ ਗਿਆ। ਪਰ ਜੋ ਉਸ ਨੇ ਪਿਛੇ ਸੂਖਮ ਅਸਰ ਛੱਡਿਆ ਸੀ, ਉਸ ਨੇ ਜੋਗ ਮਤ ਨੂੰ ਜਨਮ ਦਿਤਾ। ਇਹ ਮਤ ਨਰੋਲ ਅੰਤਰ-ਮੁਖੀ ਸੀ। ਸ੍ਰੀਰਕ ਤਪਸਿਆ ਪ੍ਰਾਣਾਯਾਮ 'ਨਿਰਵਿਕਲਪ ਸਮਾਧੀ' ਅਤੇ ਨਿਰੰਤਰ ਹੋ ਕੇ 'ਅਨਹਦ ਸਬਦ' ਸੁਣਨ ਦਾ ਉਪਦੇਸ ਕਰਦਾ ਸੀ।

ਸੰਸਾਰਕ-ਜੀਵਨ ਤੋਂ ਉਪਰਾਮਤਾ ਇਸ ਵਿਚ ਭੀ ਸੀ। ਜੋਗ ਮਤ ਦਾ ਅਸਰ ਲਗ ਭਗ ਹਿੰਦੁਸਤਾਨ ਦੇ ਸਾਰੇ ਹਿਸਿਆਂ ਤੇ ਪਿਆ। ਜੋਗੀਆਂ ਦੇ ਟਿਕਾਣੇ ਸਾਰੇ ਪ੍ਰਾਂਤਾਂ ਵਿਚ ਮਿਲਦੇ ਹਨ। ਜਿਵੇਂ ਪੰਜਾਬ ਵਿਚ ਗੋਰਖ ਨਾਥ ਦਾ ਟਿੱਲਾ, (ਜੇਹਲਮ ਦੇ ਪਾਸ) ਅਚਲ ਵਟਾਲਾ (ਮੱਧ ਪੰਜਾਬ) ਅਤੇ ਅਟਕ ਤੋਂ ਪਾਰ 'ਗੋਰਖ-ਹਟੜੀ' (ਪਿਸਾਵਰ) ਜੋਗੀਆਂ ਦੇ ਗੜ੍ਹ ਸਨ। ਰਾਜ ਪੂਤਾਨੇ ਤੇ ਮਾਰਵਾੜ ਵਿਚ ਅਜਮੇਰ ਬੜਾ ਭਾਰੀ ਕੇਂਦਰ ਸੀ। ਯੂ. ਪੀ. ਵਿਚ ਗੋਰਖ

ਮਤਾ ਅਤੇ ਗੋਰਖ ਪੁਰ ਆਦਿਕ ਟਿਕਾਣੇ ਸਨ । ਕਸਮੀਰ ਅਤੇ ਉਤਰਾ ਖੰਡ ਦੇ ਪਹਾੜਾਂ ਵਿਚ ਭੀ ਜੋਗੀਆਂ ਦੇ ਮਠ ਸਨ ।

ਭਾਵੇਂ ਜੋਗ ਮਤ ਨੇ ਹਿੰਦੁਸਤਾਨ ਦੇ ਕਈ ਰਾਜਿਆਂ ਨੂੰ ਜੋਗੀ ਬਣਾਇਆ, ਪਰ ਬੁਧ ਧਰਮ ਵਾਂਗੂ ਇਸ ਵਿਚ ਭੀ ਕਈ ਘਾਟੇ ਸਨ । ਜੋਗ ਵਿਚ ਸੰਸਾਰਕ ਜੀਵਨ ਲਸੀ ਰਸ, ਉਤਸ਼ਾਹ, ਸਮਾਜਕ ਸੇਵਾ, ਕੌਮੀ ਜਜਬਾ, ਦੁਸ਼ਮਨਾਂ ਦਾ ਟਾਕਰਾ ਕਰਨ ਲਈ ਸ਼ਕਤੀ ਆਦਿਕ ਗੁਣ ਨਹੀਂ ਸਨ । ਨਿਰੀ ਉਪਰਾਮਤਾ ਤੇ ਅੰਤਰ-ਮੁਖੀ ਬ੍ਰਿਤੀਆਂ ਨੂੰ ਚਮਕਾਣ ਉਤੇ ਹੀ ਜ਼ੋਰ ਸੀ । ਸੰਕਰ ਦੇ ਪ੍ਰਚਾਰ ਪਿਛੋਂ ਅਜੇਹੇ ਹਾਲਾਤ ਵਿਚ ਵੈਸ਼ਨਵ ਸੰਪ੍ਰਦਾਵਾਂ ਦਾ ਜਨਮ ਹੋਇਆ, ਇਨ੍ਹਾਂ ਨੇ 'ਭਗਤੀ-ਮਾਰਗ' ਨੂੰ ਪ੍ਰਚਾਰਿਆ ।

ਹੁਣ ਤਕ ਹਿੰਦੁਸਤਾਨ ਨੇ ਤਿੰਨ ਰੂਹਾਨੀ ਤਜਰਬੇ ਕੀਤੇ ਸਨ:-

(ੳ) ਪੁਰਾਣਾਂ ਬ੍ਰਾਹਮਣ ਧਰਮ, ਜਿਸ ਵਿਚ ਕਰਮਕਾਂਡ, ਯੱਗ ਹੋਮ ਦੇਵ ਪੂਜਾ ਤੇ ਜ਼ਾਤ ਪਾਤ ਦੀ ਪ੍ਰਧਾਨਤਾ ਸੀ ।

(ਅ) ਦੂਸਰਾ ਤਜਰਬਾ ਸੀ-ਗਿਆਨ ਦਾ, ਜਦ ਕਿ ਉਪਨਿਸਦਾਂ ਸਾਸਤ੍ਰਾਂ ਤੇ ਗੀਤਾ ਦੀ ਰਚਨਾ ਹੋਈ । ਜੈਨ ਤੇ ਬੁਧ ਮਤ ਪੈਦਾ ਹੋਏ । ਸਾਸਤ੍ਰਾਂ ਵਿਚੋਂ ਸਾਂਖ ਦਾ ਕਾਫੀ ਅਸਰ ਬੁਧ ਮਤ ਤੇ ਪਿਆ ।

(ੲ) ਤੀਸਰਾ ਤਜਰਬਾ ਜੋਗ ਅਤੇ ਭਗਤੀ ਮਾਰਗ ਦਾ ਸੀ । ਜੋਗ ਮਤ ਬੁਧ ਧਰਮ ਦੇ ਸੂਖਮ ਜੇਹੇ ਅਸਰਾਂ ਦਾ ਨਤੀਜਾ ਸੀ ।

ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਭਗਤੀ ਮਾਰਗ ਕਿਉਂ ਪ੍ਰਚਲਤ ਹੋਇਆ ? ਰਾਮਾਨੁਜ, ਚੇਤਨ, ਵਲਭ ਆਦਿ ਦੀਆਂ ਵੈਸ਼ਨਵ ਸੰਪ੍ਰਦਾਵਾਂ ਨੇ ਕਿਉਂ ਜਨਮ ਲਿਆ ? ਇਸ ਦਾ ਉੱਤਰ ਇਹ ਹੈ ਕਿ ਬੁਧ, ਜੈਨ ਅਤੇ ਜੋਗ ਮਤ ਕਮਜੋਰ ਹੋ ਚੁਕੇ ਸਨ । ਦੇਸ ਉਤੇ ਮੁਸਲਮਾਨਾਂ ਦੇ ਹਮਲੇ ਹੋ ਰਹੇ ਸਨ । ਕਿਸੇ ਕੌਮ ਨੂੰ ਨਿਤਾਣੀ ਹਾਲਤ ਵਿਚ ਰੱਬ ਵਧੇਰੇ ਯਾਦ ਆਉਂਦਾ ਹੈ ।

ਵੈਸ਼ਨਵ ਭਗਤਾਂ ਨੂੰ ਰੱਬ ਚੇਤੇ ਆਇਆ, ਪਰ ਰਾਮ ਅਤੇ ਕ੍ਰਿਸਨ ਦੇ 'ਧਨੁਖ ਤੇ ਚਕ੍ਰ-ਧਾਰੀ' ਰੂਪ ਵਿਚ । ਇਨ੍ਹਾਂ ਭਗਤਾਂ

ਨੇ ਅਵਤਾਰਾਂ ਦੀ ਉਸਤਤਿ ਵਿਚ ਸੋਹਣੇ ਅਤੇ ਮਿਠੇ ਭਜਨ ਦੇਸੀ ਬੋਲੀਆਂ ਵਿਚ ਰਚੇ ਤੇ ਗਾਵੇਂ। ਭਗਤਾਂ ਨੇ ਨੀਵਿਆਂ ਨੂੰ ਉੱਚਿਆਂ ਕਰਨ ਦਾ ਯਤਨ ਭੀ ਕੀਤਾ। ਕਈ ਸਮਾਜਕ ਖਰਾਬੀਆਂ ਦਾ ਖੰਡਨ ਕੀਤਾ। ਮਹਾ ਰਾਸਟਰ ਦੇ ਸੰਤਾ ਨੇ ਲੋਕਾ ਵਿਚ ਕੁਝ ਰਾਜਨੀਤਿਕ ਜਾਗ੍ਰਿਤਿ ਭੀ ਪੈਦਾ ਕੀਤੀ। ਪਰ ਬ੍ਰਾਹਮਣਾਂ ਨੇ ਛੇਤੀ ਹੀ ਭਗਤੀ-ਮਾਰਗ ਤੇ ਅਸਰ ਪਾ ਲਿਆ ਅਤੇ ਉਸ ਨੂੰ ਪ੍ਰਫੁਲਤ ਹੋਣ ਤੋਂ ਰੋਕ ਦਿਤਾ। ਵੈਸਨਵ ਸੰਪ੍ਰਦਾਵਾ ਸਾਧੂ ਮੰਡਲ ਬਣ ਕੇ ਰਹਿ ਗਈਆਂ। ਹਿੰਦੂ ਦਿਮਾਗ਼ ਵਿਚ ਭਿੰਨ ਭਿੰਨ ਵਿਚਾਰਾਂ ਤੇ ਸੰਪ੍ਰਦਾਵਾਂ ਦੇ ਮਤ ਭੇਦ ਦਾ ਸੰਗਰਾਮ ਹੋ ਰਿਹਾ ਸੀ ਤੇ ਸਾਧਾਰਨ ਜਨਤਾ ਘੋਰ ਅੰਧਕਾਰ ਵਿਚ ਫਸੀ ਹੋਈ ਸੀ। ਕੋਈ ਕਰਮ-ਕਾਂਡ ਤੇ ਕੋਈ ਦੇਵ ਪੂਜਾ ਕਰਦਾ ਸੀ। ਕੋਈ ਪਿਤ੍ਰ ਪੂਜਾ ਅਤੇ ਅਵਤਾਰਾਂ ਦੀ ਭਗਤੀ ਵਿਚ ਲੱਗਾ ਹੋਇਆ ਸੀ। ਸਾਧਾਰਨ ਲੋਕ ਸ਼ੰਕਰ ਦੀ ਅਦ੍ਵੈਤ ਫਿਲਾਸਫੀ ਨੂੰ ਸਮਝਦੇ ਨਹੀਂ ਸਨ। ਜੋਗ ਮਤ ਦੇ ਸਾਧਨ ਕਠਨ ਸਨ। 'ਸਿੱਧ ਛਪ ਬੈਠੇ ਪਰਬਤੀਂ' ਦੀ ਹਾਲਤ ਸੀ। ਜੋਗੀ ਮਸਾਣਾ ਵਿਚ ਬੈਠ ਕੇ ਸਰਾਬ ਪੀਂਦੇ ਸਨ। ਵਾਮ ਮਾਰਗ ਤੇ ਭੈਰਵੀ ਚਕ੍ਰ (ਅਯਾਸੀ ਲਈ ਗੁਪਤ ਸਭਾਵਾਂ) ਪਰਚਲਤ ਸਨ। ਗੁਰੂ ਡੰਮ ਤੇ ਪਖੰਡ ਦਾ ਜ਼ੋਰ ਵਧ ਰਿਹਾ ਸੀ।

ਜਦ ਕਿਸੇ ਕੌਮ ਦੀ ਮਾਨਸਿਕ ਅਵਸਥਾ ਇਤਨੀ ਖਿੰਡੀ-ਪੁੰਡੀ ਹੋਵੇ, ਉਹ ਕੀ ਉਨਤੀ ਕਰ ਸਕਦੀ ਹੈ? ਉਸ ਦਾ ਆਚਰਣ ਤੇ ਇਖਲਾਕ ਕਿਸ ਤਰ੍ਹਾ ਚੰਗਾ ਰਹਿ ਸਕਦਾ ਹੈ? ਇਹ ਤੇ ਹਿੰਦੂਆਂ ਦੀ ਧਾਰਮਿਕ ਹਾਲਤ ਸੀ। ਜ਼ਾਤ ਪਾਤ ਦੇ ਬੰਧਨਾਂ ਨੇ ਸਮਾਜਕ ਜੀਵਨ ਕਮਜ਼ੋਰ ਕਰ ਦਿਤਾ ਸੀ। ਇਸ ਦੇ ਨਾਲ ਹਿੰਦੁਸਤਾਨ ਉਤੇ ਬਾਹਰਲੀਆ ਕੌਮਾ ਦੇ ਹਮਲਿਆ ਨੇ ਰਾਜਨੀਤਕ ਜੀਵਨ ਨੂੰ ਭੀ ਖੀਣ ਕਰ ਦਿਤਾ ਸੀ।

ਮੁਸਲਮਾਨ ਬਾਦਸ਼ਾਹ ਹਮਲੇ ਕਰ ਰਹੇ ਸਨ। ਉਨ੍ਹਾਂ ਪਾਸ ਜਥੇਬੰਦੀ ਦੀ ਤਾਕਤ, ਤਲਵਾਰ, ਮਜ਼੍ਹਬੀ ਜੋਸ਼ ਅਤੇ ਪ੍ਰਚਾਰ ਲਈ

ਸੂਫ਼ੀ ਫ਼ਕੀਰ ਸਨ। ਹਿੰਦੂ ਧਰਮ ਤੇ ਸਭਯਤਾ ਅਤੇ ਇਸਲਾਮੀ ਵਿਚਾਰਾਂ ਦੀ ਸਖਤ ਟੱਕਰ ਹੋ ਰਹੀ ਸੀ। ਇਸਲਾਮ ਨਿਸਚੇ ਦਾ ਧਰਮ ਸੀ। ਹਿੰਦੂ ਫਿਲਾਸਫ਼ੀ ਅਤੇ ਗਿਆਨ ਦਾ ਪੁਜਾਰੀ ਸੀ। ਇਸ ਦੇ ਸਮਾਜਕ ਬੰਧਨ ਭੀ ਕਰੜੇ ਸਨ। ਇਸ ਲਈ ਹਿੰਦੂਆਂ ਨੇ ਇਸਲਾਮ ਨੂੰ ਕਬੂਲ ਕਰਨ ਤੋਂ ਇਨਕਾਰ ਕਰ ਦਿਤਾ। ਜਿਸ ਤੇਜ਼ੀ ਨਾਲ ਇਸਲਾਮ ਅਰਬ, ਈਰਾਨ ਤੇ ਅਫ਼ਗਾਨਿਸਤਾਨ ਵਿਚ ਫ਼ੈਲਿਆ ਸੀ, ਹਿੰਦੁਸਤਾਨ ਵਿਚ ਨਹੀਂ ਫੈਲ ਸਕਿਆ। ਫਿਰ ਭੀ ਮੁਸਲਮਾਨਾਂ ਦੀ ਪੁਲੀਟੀਸਲ ਤਾਕਤ ਅਤੇ ਹਿੰਦੂਆਂ ਦੀਆਂ ਸਮਾਜਿਕ ਖ਼ਰਾਬੀਆਂ ਨੇ ਇਸਲਾਮ ਨੂੰ ਹਿੰਦੁਸਤਾਨ ਵਿਚ ਫ਼ੈਲਣ ਲਈ ਕਾਫ਼ੀ ਸਹਾਇਤਾ ਦਿਤੀ। ਉਸ ਸਮੇਂ ਦੀ ਹਾਲਤ ਇਹ ਸੀ—

ਚਾਰ ਵਰਨ ਚਾਰ ਮਜ਼ਬਾ ਜਗ ਵਿਚ ਹਿੰਦੂ ਮੁਸਲਮਾਣੇ।
ਖ਼ੁਦੀ ਬਖੀਲੀ ਤਕਬਰੀ ਖਿੰਚੋਤਾਨ ਕਰੇਨ ਧਿੰਙਾਣੇ।
ਗੰਗ ਬਨਾਰਸ ਹਿੰਦੂਆਂ ਮੱਕਾ ਕਾਹਬਾ ਮੁਸਲਮਾਣੇ।
ਸੁੰਨਤ ਮੁਸਲਮਾਨ ਦੀ ਤਿਲਕ ਜੰਞੂ ਹਿੰਦੂ ਲੋਭਾਣੇ।
ਰਾਮ ਰਹੀਮ ਕਹਾਇੰਦੇ ਇਕ ਨਾਮ ਦੋਇ ਰਾਹ ਭੁਲਾਣੇ।

ਇਸ ਹਾਲਤ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਪੰਜਾਬ ਵਿਚ ਹੋਇਆ। ਉਹ ਦੇਸ਼ ਦਾ ਗੌਰਵ ਹਨ।

ਉਸ ਵਕਤ ਪੰਜਾਬ ਦੀ ਕੀ ਹਾਲਤ ਸੀ ? ਪੰਜਾਬੀਆਂ ਵਿਚ ਕੋਈ ਅਣਖ, ਸ੍ਵੈਮਾਨ ਅਤੇ ਏਕਤਾ ਨਹੀਂ ਸੀ। ਸਾਹਿਤ, ਹੁਨਰ ਤੇ ਤਜਾਰਤ, ਜੋ ਕਿਸੇ ਜੀਉਂਦੀ ਕੌਮ ਦੀਆਂ ਨਿਸ਼ਾਨੀਆਂ ਹੋ ਸਕਦੀਆਂ ਹਨ, ਪੰਜਾਬ ਵਿਚ ਨਹੀਂ ਸਨ। ਇਸ ਦਾ ਕਾਰਣ ਨਿਤ ਦੀਆਂ ਮੁਹਿੰਮਾਂ ਅਤੇ ਜਰਵਾਣਿਆਂ ਦੇ ਹਮਲੇ ਸਨ। ਉਸ ਸਮੇਂ ਹਮਲੇ ਉਤ੍ਰ ਲਹਿੰਦੇ ਵਲੋਂ ਹੁੰਦੇ ਸਨ, ਇਸ ਲਈ ਸਾਰਾ ਜ਼ੋਰ ਪੰਜਾਬ ਤੇ ਪੈਂਦਾ ਸੀ। ਦੱਰਾ ਖੈਬਰ ਹਿੰਦੁਸਤਾਨ ਦਾ ਦਰਵਾਜ਼ਾ ਸੀ ਤੇ ਪੰਜਾਬ ਪਾਇਦਾਨ ਵਾਂਗੂ ਸੀ, ਬਾਹਰੋਂ ਜੋ ਆਉਂਦਾ ਸੀ, ਇਥੋਂ ਪੈਰ ਝਾੜ ਕੇ ਲੰਘਦਾ ਸੀ।

## ਪੰਜਾਬ ਦੀ ਹਾਲਤ

ਜਿਥੇ ਨਿੱਤ ਹਨੇਰੀਆਂ ਤੇ ਝੱਖੜ ਝੁਲਣ, ਉਥੇ ਕਿਹੜਾ ਪੰਛੀ ਆਲ੍ਹਣਾ ਪਾ ਸਕਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲੋਂ ਤੇ ਉਸ ਵਕਤ ਭੀ ਇਸ ਅਭਾਗੇ ਪੰਜਾਬ ਦੀ ਕੰਨੀ ਦੋ ਆਵਾਜ਼ਾਂ ਪੈਂਦੀਆ ਸਨ– ਜਰਵਾਣਿਆ ਦੇ ਆਉਣ ਸਮੇਂ, ਉਨ੍ਹਾਂ ਦੇ ਘੋੜਿਆਂ ਦੇ ਸੁੰਮਾਂ ਦੀਆ ਟਾਪਾਂ, ਤੀਰਾਂ, ਤਲਵਾਰਾਂ, ਆਦਿਕ ਦੀ ਆਵਾਜ਼ ਤੇ ਜਦ ਉਹ ਦੇਸ ਨੂੰ ਲੁਟ ਕੇ ਵਾਪਸ ਜਾਂਦੇ ਸਨ ਤਦ ਭਾਰਤ ਦੀਆਂ ਮਸੂਮ ਬਚੀਆਂ ਦੇ ਰੋਣ ਕੁਰਲਾਣ ਦੀ ਆਵਾਜ਼। ਪੰਜਾਬ ਭਾਵੇਂ ਜੀਵਨ ਹੀਣ ਅਤੇ ਸਿਥਲ ਹੋ ਚੁਕਾ ਸੀ, ਪਰ ਇਸ ਵਿਚ ਕੁਝ ਖੂਬੀਆਂ ਬਾਕੀ ਸਨ। ਇਹ ਹਿੰਦੁਸਤਾਨ ਦਾ ਉਹ ਭਾਗ ਸੀ, ਜਿਸ ਦਾ ਸੰਬੰਧ ਮੱਧ ਏਸੀਆ ਬਲਕਿ ਯੂਰਪ ਨਾਲ ਕਈ ਸਦੀਆ ਤਕ ਰਿਹਾ ਸੀ। ਇਸ ਵਿਚ ਆਰੀਯਨ, ਹੂਨ, ਯੂਨਾਨੀ ਅਤੇ ਹੋਰ ਕਈ ਕੌਮਾਂ ਦਾ ਮੇਲ ਜੋਲ ਹੋਇਆ। ਪੰਜਾਬ ਦੇ ਪੰਜਾਂ ਦਰਿਆਵਾਂ ਦੇ ਕੰਢਿਆ ਤੇ ਹਿੰਦੂ ਰਿਸੀਆ ਨੇ ਵੇਦ ਮੰਤ੍ਰ ਗਾਇਨ ਕੀਤੇ। ਯੂਨਾਨੀਆਂ ਦਾ ਹੁਨਰ ਅਤੇ ਫਿਲਾਸਫ਼ੀ, ਸਿਥੀਅਨ ਆਦਿਕ ਕਈ ਕੌਮਾਂ ਦੀ ਬਹਾਦਰੀ ਅਤੇ ਹੋਰ ਗੁਣ ਸੰਗਮ ਰੂਪ ਵਿਚ ਮਿਲੇ ਸਨ।

ਐਹੋ ਜੇਹੇ ਡੂੰਘੇ ਇਨਸਾਨੀ ਤਜਰਬੇ, ਕੌਮਾਂ ਦੇ ਮੇਲ ਜੋਲ

# ਦੂਸਰਾ ਵਿਆਖਿਆਨ

## ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ

ਹਿੰਦੁਸਤਾਨ ਵਿਚ ਧਾਰਮਿਕ ਤੇ ਰਾਜਨੀਤਕ ਜੁਗ-ਗਰਦੀ ਹੋ ਰਹੀ ਸੀ। ਦਿੱਲੀ ਦੇ ਤਖ਼ਤ ਤੇ ਬਹਿਲੋਲ ਲੋਧੀ ਰਾਜ ਕਰਦਾ ਸੀ। ਯੂਰਪ ਵਿਚ ਪੁਰਾਣੇ ਈਸਾਈ ਮਤ ਦੇ ਵਿਰੁਧ ਲੋਕਾਂ ਵਿਚ ਘ੍ਰਿਣਾ ਵਧ ਰਹੀ ਸੀ। ਪੂਰਬ ਅਤੇ ਪੱਛਮ ਵਿਚ ਇਨਕਲਾਬੀ-ਲਹਿਰਾਂ ਜਨਮ ਲੈ ਰਹੀਆਂ ਸਨ। ਅਜਿਹੀ ਭਿਆਨਕ ਅਤੇ ਡਾਵਾਂ-ਡੋਲ ਦਸਾ ਵਿਚ ਅਕਾਲ ਪੁਰਖ ਅੰਤਰਜਾਮੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿਤ੍ਰ ਆਤਮਾ ਨੂੰ ਸੰਸਾਰ ਵਿਚ ਭੇਜਿਆ।

ਕਤਕਸੁਦੀ ਪੂਰਣਮਾਸ਼ੀ ਸੰਮਤ ੧੫੨੬ ਬਿਕ੍ਰਮੀਨੂੰ ਰਾਇ ਭੋਇ ਦੀ ਤਲਵੰਡੀ ਵਿਚ ਮਹਿਤਾ ਕਾਲੂ ਜੀ ਦੇ ਘਰ ਮਾਤਾ ਤ੍ਰਿਪਤਾ ਜੀ ਦੀ ਕੁਖੋਂ ਗੁਰੂ ਜੀ ਨੇ ਅਵਤਾਰ ਧਾਰਿਆ।*

ਇਸ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ—

ਸੁਣੀ ਪੁਕਾਰ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਹਿ ਪਠਾਯਾ।
ਚਰਨ ਧੋਇ ਰਹਿਰਾਸ ਕਰ, ਚਰਨਾਮ੍ਰਿਤ ਸਿੱਖਾਂ ਪੀਲਾਯਾ।
ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰ ਇਕ ਦਿਖਾਯਾ।
ਚਾਰੇ ਪੈਰ ਧਰਮ ਦੇ ਚਾਰ ਵਰਨ ਇਕ ਵਰਨ ਕਰਾਯਾ।

---

*ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ:—ਸੰਮਤ ੧੫੨੬ ਬਾਬਾ ਨਾਨਕ ਜਨਮਿਆ, ਵੈਸਾਖ ਮਾਂਹਿ ਤ੍ਰਿਤੀਆ ਚਾਨਣੀ ਰਾਤ।

ਅਸੀਂ ਕਤਕ-ਪੂਰਣਮਾਸ਼ੀ ਪ੍ਰਚਲਤ ਹੋਣ ਕਰਕੇ ਦਿਤਾ ਹੈ।

## ਪੰਜਾਬ ਦੀ ਹਾਲਤ

ਜਿਥੇ ਨਿੱਤ ਹਨੇਰੀਆਂ ਤੇ ਝੱਖੜ ਝੁਲਣ, ਉਥੇ ਕਿਹੜਾ ਪੰਛੀ ਆਲ੍ਹਣਾ ਪਾ ਸਕਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲੋਂ ਤੇ ਉਸ ਵਕਤ ਭੀ ਇਸ ਅਭਾਗੇ ਪੰਜਾਬ ਦੀ ਕੰਨੀ ਦੋ ਆਵਾਜ਼ਾਂ ਪੈਂਦੀਆ ਸਨ-ਜਰਵਾਣਿਆ ਦੇ ਆਉਣ ਸਮੇਂ, ਉਨ੍ਹਾਂ ਦੇ ਘੋੜਿਆਂ ਦੇ ਸੁੰਮਾ ਦੀਆਂ ਟਾਪਾਂ, ਤੀਰਾਂ, ਤਲਵਾਰਾਂ, ਆਦਿਕ ਦੀ ਆਵਾਜ਼ ਤੇ ਜਦ ਉਹ ਦੇਸ ਨੂੰ ਲੁਟ ਕੇ ਵਾਪਸ ਜਾਂਦੇ ਸਨ ਤਦ ਭਾਰਤ ਦੀਆਂ ਮਸੂਮ ਬਚੀਆਂ ਦੇ ਰੋਣ ਕੁਰਲਾਣ ਦੀ ਆਵਾਜ਼। ਪੰਜਾਬ ਭਾਵੇਂ ਜੀਵਨ ਹੀਣ ਅਤੇ ਸਿਥਲ ਹੋ ਚੁਕਾ ਸੀ, ਪਰ ਇਸ ਵਿਚ ਕੁਝ ਖੂਬੀਆ ਬਾਕੀ ਸਨ। ਇਹ ਹਿੰਦੁਸਤਾਨ ਦਾ ਉਹ ਭਾਗ ਸੀ, ਜਿਸ ਦਾ ਸੰਬੰਧ ਮੱਧ ਏਸ਼ੀਆ ਬਲਕਿ ਯੂਰਪ ਨਾਲ ਕਈ ਸਦੀਆਂ ਤਕ ਰਿਹਾ ਸੀ। ਇਸ ਵਿਚ ਆਰੀਯਨ, ਹੂਨ, ਯੂਨਾਨੀ ਅਤੇ ਹੋਰ ਕਈ ਕੌਮਾਂ ਦਾ ਮੇਲ ਜੋਲ ਹੋਇਆ। ਪੰਜਾਬ ਦੇ ਪੰਜਾ ਦਰਿਆਵਾਂ ਦੇ ਕੰਢਿਆ ਤੇ ਹਿੰਦੂ ਰਿਸੀਆ ਨੇ ਵੇਦ ਮੰਤ੍ਰ ਗਾਇਨ ਕੀਤੇ। ਯੂਨਾਨੀਆਂ ਦਾ ਹੁਨਰ ਅਤੇ ਫਿਲਾਸਫ਼ੀ, ਸਿਥੀਅਨ ਆਦਿਕ ਕਈ ਕੌਮਾਂ ਦੀ ਬਹਾਦਰੀ ਅਤੇ ਹੋਰ ਗੁਣ ਸੰਗਮ ਰੂਪ ਵਿਚ ਮਿਲੇ ਸਨ।

ਐਹੋ ਜੇਹੇ ਡੂੰਘੇ ਇਨਸਾਨੀ ਤਜਰਬੇ, ਕੌਮਾਂ ਦੇ ਮੇਲ ਜੋਲ ਅਤੇ ਇਤਿਹਾਸਕ ਪਿਛਵਾੜੇ ਵਾਲੇ ਪ੍ਰਾਂਤ ਵਿਚ ਸ੍ਰੀ ਗੁਰੂ ਨਾਨਕਦੇਵ ਜੈਸੀ ਮਹਾਨ ਆਤਮਾ ਦਾ ਜਨਮ ਲੈਣਾ ਅਤੇ ਸਿਖੀ ਵਰਗੇ ਸਰਬ-ਗੁਣ ਸਪੰਨ ਧਰਮ ਦਾ ਵਿਕਾਸ ਹੋਣਾ ਸੰਭਵ ਸੀ। ਮਸਾਲਾ ਮੌਜੂਦ ਸੀ, ਪਰ ਉਸਨੂੰ ਜੋੜਨ ਲਈ ਇਕ ਚੰਗੇ ਰਾਜ ਦੀ ਲੋੜ ਸੀ। ਨਿਤ ਗੜਿਆਂ ਦੀ ਮਾਰ ਦੇ ਕਾਰਣ ਪੰਜਾਬ ਨੇ ਸਦੀਆਂ ਤੋਂ ਕੋਈ ਮਹਾਂ ਪੁਰਖ ਪੈਦਾ ਨਹੀਂ ਸੀ ਕੀਤਾ।*

---

ਹਜ਼ਾਰੋਂ ਸਾਲ ਨਰਗਸ ਅਪਨੀ ਬੇ ਨੂਰੀ ਪੈ ਰੋਤੀ ਹੈ,
*ਬੜੀ ਮੁਸਕਲ ਸੇ ਹੋਤਾ ਹੈ, ਚਮਨ ਮੇਂ ਦੀਦਾਵਰ ਪੈਦਾ। (ਇਕਬਾਲ)

# ਦੂਸਰਾ ਵਿਆਖਿਆਨ

## ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ

ਹਿੰਦੁਸਤਾਨ ਵਿਚ ਧਾਰਮਿਕ ਤੇ ਰਾਜਨੀਤਕ ਜੁਗ-ਗਰਦੀ ਹੋ ਰਹੀ ਸੀ। ਦਿੱਲੀ ਦੇ ਤਖਤ ਤੇ ਬਹਿਲੋਲ ਲੋਧੀ ਰਾਜ ਕਰਦਾ ਸੀ। ਯੂਰਪ ਵਿਚ ਪੁਰਾਣੇ ਈਸਾਈ ਮਤ ਦੇ ਵਿਰੁਧ ਲੋਕਾਂ ਵਿਚ ਘ੍ਰਿਣਾ ਵਧ ਰਹੀ ਸੀ। ਪੂਰਬ ਅਤੇ ਪੱਛਮ ਵਿਚ ਇਨਕਲਾਬੀ-ਲਹਿਰਾਂ ਜਨਮ ਲੈ ਰਹੀਆਂ ਸਨ। ਅਜਿਹੀ ਭਿਆਨਕ ਅਤੇ ਡਾਵਾਂ-ਡੋਲ ਦਸਾ ਵਿਚ ਅਕਾਲ ਪੁਰਖ ਅੰਤਰਜਾਮੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿਤ੍ਰ ਆਤਮਾ ਨੂੰ ਸੰਸਾਰ ਵਿਚ ਭੇਜਿਆ।

ਕਤਕਸੁਦੀ ਪੂਰਨਮਾਸੀ ਸੰਮਤ ੧੫੨੬ ਬਿਕ੍ਰਮੀਨੂੰ ਰਾਇ ਭੋਇ ਦੀ ਤਲਵੰਡੀ ਵਿਚ ਮਹਿਤਾ ਕਾਲੂ ਜੀ ਦੇ ਘਰ ਮਾਤਾ ਤ੍ਰਿਪਤਾ ਜੀ ਦੀ ਕੁਖੋਂ ਗੁਰੂ ਜੀ ਨੇ ਅਵਤਾਰ ਧਾਰਿਆ।*

ਇਸ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ—

ਸੁਣੀ ਪੁਕਾਰ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਹਿ ਪਠਾਯਾ।  
ਚਰਨ ਧੋਇ ਰਹਿਰਾਸ ਕਰ, ਚਰਨਾਮ੍ਰਿਤ ਸਿੱਖਾਂ ਪੀਲਾਯਾ।  
ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰ ਇਕ ਦਿਖਾਯਾ।  
ਚਾਰੇ ਪੈਰ ਧਰਮ ਦੇ ਚਾਰ ਵਰਨ ਇਕ ਵਰਨ ਕਰਾਯਾ।

---

*ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ:—ਸੰਮਤ ੧੫੨੬ ਬਾਬਾ ਨਾਨਕ ਜਨਮਿਆ, ਵੈਸਾਖ ਮਾਂਹਿ ਤ੍ਰਿਤੀਆ ਚਾਨਣੀ ਰਾਤ।

ਅਸੀਂ ਕਤਕ-ਪੂਰਨਮਾਸ਼ੀ ਪ੍ਰਚਲਤ ਹੋਣ ਕਰਕੇ ਦਿਤਾ ਹੈ।

## ਗੁਰੂ ਜੀ ਦਾ ਅਵਤਾਰ

ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗ ਵਰਤਾਯਾ।
ਉਲਟਾ ਖੇਲ ਪਿਰੰਮ ਦਾ ਪੈਰਾ ਉਪਰ ਸੀਸ ਨਿਵਾਯਾ।
ਕਲਿਜੁਗ ਬਾਬੇ ਤਾਰਿਆ, ਸਤਿਨਾਮ ਪੜ੍ਹ ਮੰਤ੍ਰ ਸੁਣਾਯਾ।
ਕਲਿ ਤਾਰਨ ਗੁਰੂ ਨਾਨਕ ਆਯਾ। [ਵਾਰ ੧–੨੩

ਭਾਈ ਸਾਹਿਬ ਫਿਰ ਕਹਿੰਦੇ ਹਨ:–

ਸਤਿਗੁਰ ਨਾਨਕ ਪ੍ਰਗਟਿਆ, ਮਿਟੀ ਧੁੰਧ ਜਗ ਚਾਨਣ ਹੋਆ।
ਜਿਉ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ।
ਸਿੰਘ ਬੁਕੈ ਮ੍ਰਿਗਾਵਲੀ, ਭੰਨੀ ਜਾਇ ਨ ਧੀਰ ਧਰੋਆ।
ਜਿਥੇ ਬਾਬਾ ਪੈਰ ਧਰੇ ਪੂਜਾ ਆਸਣ ਥਾਪਣ ਸੋਆ।
ਸਿਧ ਆਸਣ ਸਭ ਜਗਤ ਦੇ ਨਾਨਕ ਆਦਿ ਮਤੇ ਜੇ ਕੋਆ।
ਘਰ ਘਰ ਅੰਦਰ ਧਰਮਸਾਲ ਹੋਵੈ ਕੀਰਤਨ ਸਦਾ ਵਸੋਆ।
ਬਾਬੇ ਤਾਰੇ ਚਾਰੇ ਚਕ ਨੌ ਖੰਡ ਪ੍ਰਿਥਮੀ ਸਚਾ ਢੋਆ।
ਗੁਰਮੁਖ ਕਲਿ ਵਿਚ ਪ੍ਰਗਟ ਹੋਆ। [ਵਾਰ ੧–੨੭

ਜਿਸ ਤਰ੍ਹਾਂ ਕਾਲੀ ਬੋਲੀ ਰਾਤ ਵਿਚ ਤੇਜ਼ ਹਵਾ ਚਲਣ ਨਾਲ ਬੱਦਲਾ ਦੀ ਟੱਕਰ ਵਿਚੋਂ ਬਿਜਲੀ ਲਿਸਕਦੀ ਹੈ, ਹਿੰਦੁਸਤਾਨ ਵਿਚ ਹਿੰਦੂ ਮਤ ਤੇ ਮੁਸਲਮਾਨਾਂ ਦੀ ਟੱਕਰ ਸਮੇਂ ਗੁਰੂ ਨਾਨਕ-ਜੋਤ ਦਾ ਪ੍ਰਕਾਸ ਹੋਇਆ। ਆਪ ਦਾ ਅਵਤਾਰ ਨਾ ਕੇਵਲ ਹਿੰਦੁਸਤਾਨ ਲਈ ਬਲਕਿ ਮਨੁੱਖ ਮਾਤ੍ਰ ਅਤੇ ਸਾਰੇ ਸੰਸਾਰ ਲਈ ਇਕ ਉਤਸਾਹ-ਜਨਕ ਘਟਨਾ ਸੀ ਤੇ ਬਰਕਤ ਸਾਬਤ ਹੋਇਆ।

ਗੁਰੂ ਜੀ ਨੇ ਕੇਵਲ ਹਿੰਦੁਸਤਾਨ ਵਿਚ ਧਾਰਮਕ ਤੇ ਸਮਾਜਕ ਇਨਕਲਾਬ ਹੀ ਨਹੀਂ ਪੈਦਾ ਕੀਤਾ, ਬਲਕਿ ਇਕ ਅਜਿਹੇ ਧਰਮ ਨੂੰ ਜਨਮ ਦਿਤਾ, ਜਿਸ ਨੇ ਰਾਜਨੀਤਕ ਤੌਰ ਤੇ ਭੀ ਇਤਿਹਾਸ ਤੇ ਬੜਾ ਡੂੰਘਾ ਅਸਰ ਪਾਇਆ ਹੈ।

ਗੁਰੂ ਜੀ ਨੇ ਇਕ ਵਾਹਿਗੁਰੂ ਦੀ ਭਗਤੀ ਤੇ ਪੂਜਾ, ਮਨੁਖਤਾ ਦੀ ਬਿਨਾ ਤੇ ਭਰਾਤ੍ਰੀ ਭਾਵ, ਸਾਂਝੀਵਾਲਤਾ, ਬਰਾਬਰੀ, ਨਿਸਕਾਮ-ਸੇਵਾ

ਅਤੇ ਪ੍ਰੇਮ ਦਾ ਉਪਦੇਸ਼ ਕੀਤਾ। ਕਰਮ ਕਾਂਡ ਅਤੇ ਸ਼ਰ੍ਹਾ ਦੇ ਬੰਧਨਾਂ ਨੂੰ ਤੋੜਿਆ। ਜ਼ਾਤ-ਪਾਤ, ਊਚ ਨੀਚ, ਮਲੇਛ ਅਤੇ ਕਾਫ਼ਰ ਦੇ ਵਿਤਕਰੇ ਨੂੰ ਮਿਟਾਇਆ। ਤਅੱਸਬ ਵਹਿਮ,ਭਰਮ, ਪਾਖੰਡ ਅਤੇ ਰਸਮੀ ਮਜ਼ਬ ਦੇ ਮੰਨਣ ਤੋਂ ਇਨਕਾਰ ਕੀਤਾ। ਮਨੁੱਖ ਜਾਤੀ ਦੇ ਸਾਹਮਣੇ ਸਮਾਜ-ਰਚਨਾ ਦਾ ਨਵਾਂ ਆਦਰਸ਼ ਅਤੇ ਜੀਵਨ ਦਾ ਅਮਲੀ ਫਿਲਾਸਫਾ ਪੇਸ਼ ਕੀਤਾ। ਉਨ੍ਹਾਂ ਨੇ ਆਪਣੇ ਜੀਵਨ ਦਾ ਬਹੁਤ ਸਾਰਾ ਹਿੱਸਾ ਧਰਮ ਪ੍ਰਚਾਰ ਅਤੇ ਸੁਧਾਰ ਲਈ ਉਦਾਸੀਆਂ ਅਰਥਾਤ ਪ੍ਰਦੇਸ ਯਾਤਰਾ ਵਿਚ ਬਤੀਤ ਕੀਤਾ। ਆਪ ਦੀ ਮਿੱਠੀ ਪਿਆਰੀ ਸਖਸੀਅਤ, ਪਵਿੱਤ੍ਰ ਅਤੇ ਦ੍ਰਿੜ ਆਚਰਣ, ਪ੍ਰਬਲ ਯੁਕਤੀ ਅਤੇ ਆਤਮਿਕ ਉੱਚਤਾ ਨੇ ਹਰ ਥਾਵੇਂ ਅਸਰ ਪਾਇਆ।

ਪੱਛਮ ਦੇ ਇਕ ਵਿਦਵਾਨ ਦਾ ਕਥਨ ਹੈ :-

"ਇਹ ਗੱਲ ਮੇਰੀ ਸਮਝ ਵਿਚ ਨਹੀਂ ਆਉਂਦੀ ਕਿ ਹਿੰਦੁਸਤਾਨ ਨੇ ਕਿਸ ਤਰ੍ਹਾਂ ਹਜਾਰਾਂ ਮਹਾਂਪੁਰਖ ਪੈਦਾ ਕੀਤੇ ਹਨ, ਅਤੇ ਸੁਭਾਵਕ ਗੁਣਾਂ ਦੀ ਹਰ ਸ਼ਕਤੀ ਨੂੰ ਮਨੁਖੀ ਰੂਪ ਵਿਚ ਸੰਸਾਰ ਦੇ ਪੇਸ਼ ਕੀਤਾ ਹੈ।"

ਇਸ ਦਾ ਭਾਵ ਇਹ ਹੈ ਕਿ ਭਾਰਤ ਵਰਸ਼ ਨੇ ਹਰ ਆਤਮਿਕ ਗੁਣ ਨੂੰ ਕਿਸੇ ਮਹਾਂ ਪੁਰਖ ਦੇ ਰੂਪ ਵਿਚ ਪ੍ਰਗਟ ਕੀਤਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਕੀ ਹਨ ? ਪ੍ਰੇਮ-ਭਗਤੀ ਦਾ ਅਵਤਾਰ। ਆਪ ਦੇ ਜੀਵਨ ਵਿਚ ਇਹ ਰੌ ਬਚਪਨ ਤੋਂ ਲੈਕੇ ਅੰਤ ਤਕ ਇਸ ਤਰ੍ਹਾਂ ਤੁਰੀ ਜਾਂਦੀ ਹੈ, ਜਿਸ ਤਰ੍ਹਾਂ ਕੋਈ ਇਕ-ਰਸ ਵਗਦੀ ਨਦੀ। ਆਪ ਦਾ ਜੀਵਨ ਪੜ੍ਹੋ, ਬਾਣੀ ਦਾ ਮੁਤਾਲਿਆ ਕਰੋ, ਇਨ੍ਹਾਂ ਵਿਚੋਂ ਰੱਬ ਦੀ ਭਗਤੀ ਅਤੇ ਮਨੁੱਖ ਲਈ ਪਿਆਰ ਡੁਲ੍ਹ ਡੁਲ੍ਹ ਪੈਂਦਾ ਹੈ। ਬਾਲ ਅਵਸਥਾ ਵਿਚ ਹੀ ਆਪ ਨੂੰ ਰੱਬ ਦੀ ਲਗਨ ਸੀ। ਉਮਰ ਛੋਟੀ ਸੀ ਪਰ ਕਰਨੀ ਕਰਕੇ 'ਬਾਬੇ' ਸਨ।

ਗੁਰਦੇਵ ਪੰਜ ਛੇ ਬਰਸ ਦੀ ਉਮਰ ਵਿਚ ਬਾਲਕਾਂ ਨਾਲ ਖੇਡਦੇ ਤਾਂ ਸਨ ਆਪ ਸਤਿ ਕਰਤਾਰ ਜਪਦੇ, ਤੇ ਹਾਣੀਆਂ ਨੂੰ ਜਪਾਉਂਦੇ

ਸਨ। ਘਰੋਂ ਜੋ ਕੋਈ ਚੀਜ਼ ਮਿਲਦੀ ਤਾਂ ਗ਼ਰੀਬਾਂ ਤੇ ਅਨਾਥਾਂ ਨੂੰ ਦੇ ਆਉਂਦੇ ਸਨ।

ਸੱਤ ਅੱਠ ਬਰਸ ਦੀ ਉਮਰ ਵਿਚ ਮਹਿਤਾ ਕਾਲੂ ਨੇ ਗੁਰੂ ਜੀ ਨੂੰ ਗੋਪਾਲ ਪਾਧੇ ਪਾਸ ਪੜ੍ਹਨੇ ਪਾਇਆ ਅਤੇ ਕਿਹਾ, "ਬੱਚਾ ਨਾਨਕਾ, ਲੇਖਾ ਪੱਤਾ ਸਿਖ।"

ਪਾਠਸਾਲਾ ਵਿਚ ਜਾਂਦਿਆ ਹੀ ਗੋਪਾਲ ਪਾਂਧੇ ਨੇ 'ਓਮ' ਅੱਖਰ ਲਿਖ ਕੇ ਪੱਟੀ ਗੁਰੂ ਜੀ ਦੇ ਹੱਥ ਫੜਾਈ ਅਤੇ ਕਿਹਾ,

"ਪੜ੍ਹੋ ਨਾਨਕ ਜੀ!"

"ਪਾਧਾ ਜੀ! ਪੱਟੀ ਤੇ ਕੀ ਲਿਖਿਆ ਜੇ?"

ਇਹ ਓਮ ਦਾ ਅੱਖਰ ਏ।"

"ਇਸ ਦਾ ਕੀ ਭਾਵ ਹੈ?"

"ਮੈਂ ਤੇ ਅੱਖਰ ਪੜ੍ਹਾਉਣੇ ਜਾ ਣਦਾ ਹਾਂ, ਭਾਵ ਦਾ ਪਤਾ ਨਹੀਂ। ਸਾਰੇ ਬਾਲਕ ਅੱਖਰ ਤੇ ਲੇਖਾ ਪੱਤਾ ਪੜ੍ਹਦੇ ਹਨ, ਭਾਵ ਕਦੀ ਕਿਸੇ ਨੇ ਨਹੀਂ ਪੁਛਿਆ। ਤੁਹਾਨੂੰ ਕੀ ਲੋੜ ਪਈ ਹੈ?', ਪਾਂਧੇ ਨੇ ਆਖਿਆ।

"ਜਦ ਅਸੀਂ ਪਹਿਲੇ ਅਖਰ ਨੂੰ ਹੀ ਨਾ ਸਮਝਿਆ, ਤਦ ਅਗੋਂ ਕੀ ਪੜ੍ਹਨਾ ਹੋਇਆ?"

ਗੁਰੂ ਜੀ ਨੇ ਅਖਰਾਂ ਪਰ ਜੋ ਵਿਚਾਰ ਕੀਤੀ, ਉਸ ਨੂੰ ਸੁਣਕੇ ਪਾਂਧਾ ਬੜਾ ਹੈਰਾਨ ਹੋਇਆ। ਇਹ ਵਿਚਾਰ ਆਸਾ ਰਾਗ ਦੀਪੱਟੀ ਵਿਚ ਲਿਖੀ ਹੈ; ਜਿਸ ਦੀਆ ਮੁਢਲੀਆਂ ਤੁਕਾਂ ਇਹਹਨ:-

ਸਸੈ ਸੋਇ ਸ੍ਰਿਸਟਿ ਜਿਨਿ ਸਾਜੀ
ਸਭਨਾ ਸਾਹਿਬੁ ਏਕੁ ਭਇਆ॥
ਸੇਵਤ ਰਹੇ ਚਿਤੁ ਜਿਨ ਕਾ ਲਾਗਾ
ਆਇਆ ਤਿਨ ਕਾ ਸਫਲੁ ਭਇਆ॥

ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ, "ਜਬ ਗੁਰੂ ਨਾਨਕ ਬਰਸਾ ਨੌਵਾ ਕਾ ਹੋਆ, ਤਬ ਫਿਰ ਤੋਰਕੀ (ਫ਼ਾਰਸੀ) ਪੜ੍ਹਨੇ ਪਾਇਆ, ਵਤ ਘਰ ਬਹਿ ਗਿਆ।"

ਸ੍ਰੀ ਗੁਰੂ ਨਾਨਕ ਦੇਵ ਜੀ

ਕਹਿੰਦੇ ਹਨ ਕਿ ਜਦ ਗੁਰੂ ਜੀ ਮੌਲਵੀ ਕੁਤਬ ਦੀਨ ਪਾਸ ਫ਼ਾਰਸੀ ਪੜਨ ਲਈ ਭੇਜੇ ਗਏ, ਤਾਂ ਆਪ ਨੇ ਉਸ ਨੂੰ ਕਿਹਾ:—

ਅਲਫ਼ ਅੱਲਾ ਨੂੰ ਯਾਦ ਕਰ
ਗ਼ਫ਼ਲਤ ਮਨੋਂ ਵਿਸਾਰ।
ਸੁਆਸ ਪਲਟੇ ਨਾਮ ਬਿਨ
ਧ੍ਰਿਗ ਜੀਵਣ ਸੰਸਾਰ।

ਡਾਕਟਰ ਗੋਕਲ ਚੰਦ ਨਾਰੰਗ 'ਸੀਰਤੁਲ ਮੁਤਾਖਰੀਨ' ਦੇ ਹਵਾਲੇ ਨਾਲ ਲਿਖਦੇ ਹਨ, "ਗੁਰੂ ਜੀ ਨੇ ਆਪਣੇ ਪਿਤਾ ਦੇ ਗਵਾਂਢੀ ਮੁਹੰਮਦ ਹੁਸੈਨ ਮੌਲਵੀ ਪਾਸੋਂ ਵਿਦਿਆ ਪ੍ਰਾਪਤ ਕੀਤੀ।*

'ਗੁਰਮੁਖ ਪਾਈ ਦਾਤ ਇਲਾਹੀ' ਅਨੁਸਾਰ ਮਹਾਰਾਜ ਨੂੰ ਰਬ ਵਲੋਂ ਉੱਚੀ ਸੂਝ, ਨਿਰਮਲ ਬੁਧੀ ਅਤੇ ਗਿਆਨ ਦਾ ਅਤੁਟ ਭੰਡਾਰ ਪ੍ਰਾਪਤ ਸੀ। ਮੌਲਵੀ ਤੇ ਪਾਂਧਾ ਉਨ੍ਹਾਂ ਨੂੰ ਅਖਰੀ ਗਿਆਨ ਤੋਂ ਬਿਨਾਂ ਹੋਰ ਕੀ ਦੱਸ ਸਕਦੇ ਸਨ ?

ਪੜ੍ਹਾਈ ਵਿਚ ਮਨ ਨਾ ਲਗਾ ਵੇਖਕੇ ਇਕ ਦਿਨ ਪਿਤਾ ਨੇ ਕਿਹਾ, "ਨਾਨਕ ! ਹੋਰ ਕੁਝ ਨਹੀਂ ਕਰਦਾ ਤਾਂ ਮਹੀਆਂ ਹੀ ਚਰਾ ਲਿਆ।" ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ, "ਗੁਰੂ ਨਾਨਕ ਰੁਖੀਂ ਬਿਰਖੀਂ ਜਾਇ ਉਦਾਸ ਰਹੈ। ਫ਼ਕੀਰਾਂ ਨਾਲ ਮਜਲਿਸ ਕਰੈ। ਹੋਰ ਕਿਸੈ ਨਾਲਿ ਗਲ ਕਰੈ ਨਾਹੀਂ। ਤਬ ਸਭ ਪ੍ਰਵਾਰ ਦੁਖਿਆ। ਆਖਨ, ਇਹ ਕਮਲਾ ਹੋਇਆ ਹੈ।"

ਇਹ ਦਸ਼ਾ ਵੇਖ ਕੇ ਮਹਿਤਾ ਕਾਲੂ ਨੇ ਕਿਹਾ, "ਬੇਟਾ ਖੇਤੀ ਦੀ ਸੰਭਾਲ ਕਰੋ, ਅਸਾਡੀ ਖੇਤੀ ਪੱਕੀ ਖੜੀ ਹੈ।'

ਗੁਰੂ ਜੀ ਨੇ ਉਤਰ ਦਿਤਾ—

ਮਨ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸ॥

---

*ਦੀ ਟ੍ਰਾਂਸਫਾਰਮੇਸਨ ਆਫ਼ ਸਿਖਇਜ਼ਮ।

ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖ ॥

ਪਿਤਾ ਨੇ ਕਿਹਾ, "ਬੇਟਾ, ਖੇਤੀ ਨਹੀਂ ਕਰਦੇ ਤਾਂ ਹੱਟੀ ਕਰੋ।

ਗੁਰੂ ਜੀ ਨੇ ਫੁਰਮਾਇਆ–

ਹਾਣੁ ਹਟੁ੧ ਕਰਿ ਆਰਜਾ੨ ਸਚੁ ਨਾਮੁ ਕਰਿ ਵਥੁ੩ ॥
ਸੁਰਤਿ ਸੋਚ ਕਰਿ ਭਾਂਡ ਸਾਲ੪ ਤਿਸ ਵਿਚ ਤਿਸ ਨੋ ਰਖੁ ॥

ਮਹਿਤਾ ਜੀ ਨੇ ਕਿਹਾ, ਖੇਤੀ ਅਤੇ ਹੱਟੀ ਵਿਚ ਜੀਅ ਨਹੀਂ ਲੱਗਦਾ ਤਾਂ ਸੌਦਾਗਰੀ ਜਾਂ ਚਾਕਰੀ ਹੀ ਕਰੋ" ਇਸ ਦਾ ਉਤਰ ਗੁਰੂ ਬਾਬਾ ਜੀ ਨੇ ਦਿਤਾ:–

ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥
ਖਰਚੁ ਬੰਨੁ ਚੰਗਆਈਆ ਮਤੁ ਮਨ ਜਾਣਹਿ ਕਲੁ ॥
ਨਿਰੰਕਾਰ ਕੈ ਦੇਸਿ ਜਾਇ ਤਾਂ ਸੁਖਿ ਲਹਹਿ ਮਹਲੁ ॥
ਲਾਇ ਚਿਤ ਕਰਿ ਚਾਕਰੀ ਮਨਿ ਨਾਮੁ ਕਰ ਕੰਮ ॥
ਬੰਨ ਬਦੀਆ ਕਰਿ ਧਾਵਣੀ ਤਾਕੋ ਆਖੈ ਧੰਨੁ ॥
ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨ ॥

[ਸੋਰਠ ਮ: ੧

ਮੈਕਾਲਫ ਲਿਖਦਾ ਹੈ:–

"ਉਹ ਆਵਾਜ਼ ਜੋ ਕਈ ਪ੍ਰਕਾਸ-ਚਿੱਤਾਂ ਵਿਚ ਬੋਲ ਚੁਕੀ ਸੀ, ਤਲਵੰਡੀ ਦੇ ਬਣਾਂ ਵਿਚ ਇਕ ਵੇਰ ਬੋਲ ਉੱਠੀ। ਇਹ ਗੁਰੂ ਨਾਨਕ ਦੇ ਖਿਆਲ-ਮੰਡਲ ਨੂੰ ਆਤਮਿਕ ਅਰੂੜਤਾ ਦੀ ਚੋਟੀ ਤੇ ਲੈ ਗਈ। ਉਨ੍ਹਾਲੇ ਦੀ ਗਰਮੀ, ਸਿਆਲੇ ਦੇ ਕੱਕਰਾ, ਅਸਮਾਨ ਦੇ ਜਲਾਲ ਅਤੇ ਕੁਦਰਤ ਦੇ ਬਦਲ ਰਹੇ ਰੰਗਾ, ਗਿਰਾਂ ਦੇ ਵਸ ਰਹੇ ਲੋਕਾ ਦੇ ਚਾਉ-ਮਲ੍ਹਾਰਾ, ਉਦਾਸੀਆਂ ਅਤੇ ਗ਼ਮਾਂ ਵਿਚ ਗੁਰੂ ਨਾਨਕ ਚਮਕਦੇ ਅੱਖਰਾਂ ਵਿਚ ਨਿਰੰਕਾਰ ਦਾ ਨਾਮ ਵੇਖਦਾ ਅਤੇ ਵਾਚਦਾ ਸੀ। ਚਾਅ ਨਾਲ ਸਤਿ ਕਰਤਾਰ ਦੀ ਸੱਦ ਦੇ ਉੱਠਦਾ ਸੀ"।

੧ ਨਾਸ ਹੁੰਦੀ ੨ ਉਮਰ ਦੀ ਦੁਕਾਨ ੩ ਸੌਦਾ ੪ ਭਾਂਡਿਆਂ ਦੀ ਥਾਂ

## ਸ੍ਰੀ ਗੁਰੂ ਨਾਨਕ ਦੇਵ ਜੀ

ਜਦ ਗੁਰੂ ਜੀ ਯਾਰਾਂ ਬਾਰ੍ਹਾਂ ਵਰ੍ਹਿਆਂ ਦੇ ਹੋਏ, ਤਦ ਪਿਤਾ ਨੇ ਪ੍ਰੋਹਤ , ਹਰ ਦਿਆਲ ਨੂੰ ਸਦ ਕੇ ਆਪ ਨੂੰ ਜਨੇਊ ਪਹਿਨਾਣਾ ਚਾਹਿਆ। ਜਦ ਪੰਡਤ ਜਨੇਊ ਪਾਉਣ ਲਗਾ, ਤਦ ਆਪ ਨੇ ਕਿਹਾ, 'ਪੰਡਤ ਜੀ ! ਇਹ ਸੂਤ ਦਾ ਜਨੇਊ ਟੁਟ ਜਾਣ ਵਾਲਾ ਹੈ। ਸਰੀਰ ਦੇ ਸੜ ਜਾਣ ਨਾਲ ਸੜ ਜਾਵੇਗਾ। ਕੋਈ ਅਜਿਹਾ ਜਨੇਊ ਪਾਉ ਜੋ ਕਦੀ ਨਾ ਟੁਟੇ ਤੇ ਨਾ ਕਦੀ ਮੈਲਾ ਹੋਵੇ'।

"ਨਾਨਕ ਜੀ ਮੇਰੇ ਪਾਸ ਤੇ ਧਾਗੇ ਦਾ ਜਨੇਊ ਹੀ ਹੈ।" ਪੰਡਤ ਨੇ ਉਤਰ ਦਿਤਾ।

ਗੁਰੂ ਜੀ ਨੇ ਫੁਰਮਾਇਆ—

ਦਇਆ ਕਪਾਹ ਸੰਤੋਖ ਸੂਤੁ ਜਤੁ ਗੰਢੀ ਸਤੁ ਵਟੁ ॥
ਏਹ ਜਨੇਊ ਜੀਅ ਕਾ ਹਈ ਤ ਪਾਂਡੇ ਘਤੁ ॥
ਨਾ ਏਹ ਤੁਟੈ ਨ ਮਲੁ ਲਗੈ ਨਾ ਏਹ ਜਲੈ ਨ ਜਾਇ ॥
ਧੰਨ ਸੁ ਮਾਣਸ ਨਾਨਕਾ ਜੋ ਗਲ ਚਲੇ ਪਾਇ ॥
[ਵਾਰ ਆਸਾ ਮ: ੧]

ਪੰਡਤ ਤੇ ਗੁਰੂ ਜੀ ਦੀ ਇਹ ਵਾਰਤਾਲਾਪ ਉਨ੍ਹਾਂ ਦੇ ਸੁਧਾਰਕ ਹੋਣ ਦੀ ਕਿੰਨੀ ਸੂਚਕ ਹੈ ?

### ਵੈਦ ਰੋਗੀਆਂ ਦਾ

ਗੁਰੂ ਜੀ ਦਾ ਕਿਸੇ ਗੱਲ ਵਿਚ ਜੀਅ ਲਗਦਾ ਨਾ ਵੇਖ ਕੇ ਮਾਤਾ ਪਿਤਾ ਨੂੰ ਬਹੁਤ ਦੁਖ ਹੋਇਆ। ਉਦਾਸ ਵੇਖ ਕੇ ਉਨ੍ਹਾਂ ਸਮਝਿਆ ਕਿ ਪੁਤਰ ਰੋਗੀ ਹੈ। ਇਕ ਦਿਨ ਇਕ ਸਿਆਣੇ ਵੈਦ ਨੂੰ ਸੱਦ ਕੇ ਗੁਰੂ ਜੀ ਦੀ ਬਾਂਹ ਵਿਖਾਈ। ਵੈਦ ਨਬਜ਼ ਟੋਹ ਕੇ ਅਤੇ ਲੱਛਣ ਦੇਖ ਕੇ ਰੋਗ ਲੱਭਣਾ ਚਾਹੁੰਦਾ ਸੀ, ਪਰ ਸਰੀਰ ਵਿਚ ਕੋਈ ਰੋਗ ਹੁੰਦਾ ਤਾ ਲੱਭਦਾ ? ਅਕਲ ਦੇ ਘੋੜੇ ਦੁੜਾ ਕੇ ਜਦ ਉਸ ਨੂੰ ਕੋਈ ਸਮਝ ਨਾਂ ਪਈ, ਤਾਂ ਗੁਰੂ ਜੀ ਨੇ ਵੈਦ ਨੂੰ ਆਪ ਇਹ ਬਚਨ ਕੀਤਾ—

ਵੈਦ ਬੁਲਾਇਆ ਵੈਦਗੀ ਪਕੜਿ ਢੰਡੋਲੇ ਬਾਂਹ ॥

ਵੈਦ ਰੋਗੀਆਂ ਦਾ ਤੇ ਖਰਾ ਸੌਦਾ

ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥*

[ਵਾਰ ਮਲਾਰ ਮ: ੧

ਵੈਦ ਆਇਆ ਸੀ ਰੋਗ ਲੱਭਣ, ਪਰ ਉਸਨੂੰ ਸੂਝ ਪਈ ਕਿ ਬਾਲਕ ਰੋਗੀ ਨਹੀਂ, ਸਗੋਂ ਇਹ ਤੇ ਸੰਸਾਰ-ਰੋਗੀ ਨੂੰ ਨਾਮ-ਦਾਰੂ ਦੇ ਕੇ ਅਰੋਗ ਕਰਨ ਵਾਲਾ ਹੈ।

ਖਰਾ ਸੌਦਾ

ਉਦਾਸੀ ਦੂਰ ਕਰਨ ਲਈ ਪਿਤਾ ਜੀ ਨੇ ਗੁਰੂ ਜੀ ਨੂੰ ਕਾਰ-ਵਿਹਾਰ ਵਿਚ ਪਾਉਣਾ ਚਾਹਿਆ। ਮਹਿਤਾ ਕਾਲੂ ਜੀ ਇਕ ਦਿਨ ੨੦) ਰੁਪਏ ਦੇ ਕੇ ਕਹਿਣ ਲੱਗੇ, 'ਨਾਨਕ ਜੀ! ਸੌਦਾ ਲੈ ਆਓ ਤੇ ਹੱਟੀ ਕਰ ਲਉ।" ਪਿਤਾ ਦਾ ਬਚਨ ਮੰਨਕੇ ਗੁਰੂ ਜੀ ਸੌਦਾ ਖ੍ਰੀਦਣ ਤੁਰ ਪਏ। ਰਾਹ ਵਿਚ ਚੂੜ੍ਹਕਾਣੇ ਦੇ ਪਾਸ ਵਣ ਵਿਚ ਬੈਠੇ ਮਹਾਤਮਾ ਸੰਤਰੇਣ ਤੇ ਉਨਾਂ ਦੀ ਮੰਡਲੀ ਨੂੰ ਭੁਖਿਆਂ ਦੇਖ ਕੇ ਆਪ ਨੇ ਵੀਹ ਰੁਪੈ ਦਾ ਆਟਾ ਘਿਉ ਆਦਿ ਲਿਆ ਕੇ ਸੰਤਾਂ ਨੂੰ ਭੋਜਨ ਕਰਾ ਦਿਤਾ।

ਤਲਵੰਡੀ ਵਾਪਸ ਆ ਕੇ ਕਹਿਣ ਲਗੇ, "ਪਿਤਾ ਜੀ ਮੈਂ 'ਖਰਾ ਸੌਦਾ' ਕਰ ਆਇਆ ਹਾਂ। ਵੀਹ ਰੁਪੈ ਦਾ ਭੁਖੇ ਸਾਧਾ ਫਕੀਰਾਂ ਨੂੰ ਭੋਜਨ ਛਕਾ ਦਿਤਾ ਹੈ।"

ਪਿਤਾ ਨੇ ਕ੍ਰੋਧ ਵਿਚ ਆਕੇ ਗੁਰੂ ਬਾਬੇ ਨੂੰ ਸਖਤ ਚਪੇੜਾਂ ਮਾਰੀਆਂ। ਮਾਇਆ ਵਿਚ ਲੀਨ ਸੁਰਤ ਨੂੰ ਇਸ ਸੌਦੇ ਦਾ ਕੀ ਪਤਾ ਸੀ?

ਬਚਪਨ ਵਿਚ ਗੁਰੂ ਨਾਨਕ ਦੇਵ ਜੀ ਨੂੰ ਟੱਬਰ ਵਿਚੋਂ ਬੇਬੇ

---

*ਫਾਰਸੀ ਦੇ ਇਕ ਸ਼ਾਇਰ ਨੇ ਭੀ ਲਿਖਿਆ ਹੈ-

"ਅਜ਼ ਸਰੇ ਬਾਲੀਨੇ ਮਨ ਬਰਖੇਜ਼ ਐ ਨਾਦਾਂ ਤਬੀਬ

ਦਰਦਮੰਦਾਂ ਇਸਕ ਰਾ ਦਾਰੂ ਬਜੁਜ਼ ਦੀਦਾਰੇ ਨੇਸਤ।

ਭੋਲੇ ਵੈਦ! ਮੇਰੇ ਸਿਰਹਾਣਿਓਂ ਉਠ ਖਲੋ। ਪ੍ਰੇਮ ਦੇ ਦਰਦਮੰਦਾਂ ਲਈ ਦੀਦਾਰ ਤੋਂ ਬਿਨਾਂ ਹੋਰ ਕੋਈ ਇਲਾਜ ਨਹੀਂ।

ਨਾਨਕੀ ਜੀ ਦੀ ਪਵਿਤ੍ਰ ਆਤਮਾ ਤੇ ਤਲਵੰਡੀ ਵਿਚੋਂ ਰਾਇ ਬੁਲਾਰ ਭੱਟੀ ਨੇ ਸ਼ਰਧਾ ਅਤੇ ਭਗਤੀ ਨਾਲ ਦੈਵੀ ਆਤਮਾ ਜਾਣਿਆ। ਮਾਂ ਪਿਉ ਲਈ ਤਾਂ ਆਪ ਕਮਲੇ-ਰਮਲੇ ਤੇ ਘਰ ਉਜਾੜੂ ਸਨ। ਰਾਇ ਬੁਲਾਰ ਨੂੰ ਪਤਾ ਲਗਾ ਕਿ ਮਹਿਤਾ ਕਾਲੂ ਨੇ ਗੁਰੂ ਜੀ ਨੂੰ ਮਾਰਿਆ ਹੈ, ਰਾਇ ਨੇ ਸੱਦ ਕੇ ਕਾਲੂ ਜੀ ਨੂੰ ਪੁਛਿਆ-:

"ਤੁਸਾਂ ਨਾਨਕ ਜੀ ਨੂੰ ਕਿਉਂ ਮਾਰਿਆ ਆਹਾ ?"

"ਵੀਹ ਰੁਪਏ ਸੌਦਾ ਖਰੀਦਣ ਲਈ ਦਿਤੇ ਆਹਨ, ਭੁਖੇ ਸਾਧੂਆਂ ਨੂੰ ਖੁਵਾ ਕੇ ਕਹਿੰਦਾ ਹੈ, ਖਰਾ ਸੌਦਾ ਕੀਤਾ ਹੈ।" ਮਹਿਤਾ ਜੀ ਨੇ ਉਤਰ ਦਿਤਾ–

"ਜਿਨਾ ਧਨ ਤੇਰਾ ਨਾਨਕ ਨੇ ਗਵਾਇਆ ਹੈ, ਸਾਥੋਂ ਲੈ ਲਵੋ। ਸੁਣ ਕਾਲੂ ! ਤੈਨੂੰ ਇਸ ਬਾਤ ਦੀ ਖ਼ਬਰ ਕਾਈ ਨਾਹੀਂ, ਮੇਰੇ ਪਾਸ ਜਿਤਨੀ ਦੌਲਤ, ਸੁਖ, ਰਥ-ਘੋੜੇ ਅਤੇ ਹੁਕਮ-ਹਾਸਿਲ ਹੈਨ, ਇਹ ਸਭ ਗੁਰੂ ਨਾਨਕ ਦੇ ਚਰਨਾਂ ਦਾ ਸਦਕਾ ਹੈਨ "*
ਰਾਇ ਨੇ ਕਿਹਾ।

---

*ਰਾਇ ਭੁਇ ਦੀ ਤਲਵੰਡੀ ਦਾ ਨਾਮ ਬਦਲ ਕੇ ਸ੍ਰੀ ਨਨਕਾਨਾ ਸਾਹਿਬ ਹੋਇਆ। ਗੁਰਦਵਾਰੇ ਦੀ ਵਰਤਮਾਨ ਜਗੀਰ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਨੇ ਲਾਈ ਇਕ ਵੇਰ ਮਹਾਹਾਜਾ ਤੇ ਬੇਦੀ ਸਾਹਿਬ ਸਿੰਘ ਸ੍ਰੀ ਨਨਕਾਣੇ ਸਾਹਿਬ ਦੇ ਦਰਸ਼ਨ ਨੂੰ ਗਏ। ਜਨਮ ਅਸਥਾਨ ਅਤੇ ਲੰਗਰ ਦੀ ਹਾਲਤ ਚੰਗੀ ਨਾ ਵੇਖਕੇ "ਸ਼ੇਰੇ-ਪੰਜਾਬ" ਨੇ ਪੁਛਿਆ, ਦਸੋ,'ਬਾਬਾ ਜੀ ਕੀ ਸੇਵਾ ਕਰੀਏ ?" ਬਾਬਾ ਜੀ ਨੇ ਉੱਤਰ ਦਿਤਾ, "ਜਗੀਰ ਲਾ ਦਿਉ।" ਮਹਾਰਾਜ ਨੇ ਕਿਹਾ, "ਘੋੜਾ ਫੇਰੋ।"

ਬਾਬਾ ਜੀ ਨੇ ਜਿਥੋਂ ਤਕ ਘੋੜਾ ਫੇਰਿਆ, ਉਸ ਜ਼ਮੀਨ ਦਾ ਪਟਾ ਮਹਾਰਾਜੇ ਨੇ ਗੁਰਦਵਾਰੇ ਦੇ ਨਾਮ ਲਿਖ ਦਿਤਾ।

(ਦੇਖੋ ਫੁਲਵਾੜੀ ਨਿਰੰਕਾਰੀ ਨੰਬਰ ੧੯੩੧)

# ਤੀਸਰਾ ਵਿਆਖਿਆਨ

## ਸੁਲਤਾਨ ਪੁਰ ਦਾ ਮੋਦੀਖਾਨਾ, ਵਿਵਾਹ, ਸਚ ਖੰਡ ਪ੍ਰਵੇਸ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ ਬੇਬੇ ਨਾਨਕੀ, ਜਿਸ ਨੇ ਬਾਲ-ਪਨ ਵਿਚ ਆਪਣੇ ਨਿਰੰਕਾਰੀ-ਵੀਰ ਨੂੰ ਸਮਝਿਆ, ਕਈ ਵੇਰ ਪਿਤਾ ਦੀ ਮਾਰ ਤੋਂ ਬਚਾਇਆ, ਸੁਲਤਾਨ ਪੁਰ ਵਿਚ ਜੈਰਾਮ ਜੀ ਨਾਲ ਵਿਆਹੀ ਗਈ ਸੀ। ਉਥੇ ਜਾ ਕੇ ਭੀ ਬੇਬੇ ਜੀ ਦੇ ਦਿਲ ਵਿਚ ਆਪਣੇ ਵੀਰ ਦਾ ਨਿਸਕਾਮ ਤੇ ਨਿਰਛੱਲ ਪਿਆਰ ਬਣਿਆ ਰਿਹਾ। ਉਨ੍ਹਾਂ ਨੂੰ ਨਿਰੰਕਾਰੀ-ਵੀਰ ਦੇ ਦਰਸਨਾਂ ਦੀ ਸਿੱਕ ਲੱਗੀ ਰਹੀ।

ਇਕ ਵੇਰ ਭਾਈਆ ਜੈਰਾਮ ਜੀ ਤਲਵੰਡੀ ਆਏ। ਮਹਿਤਾ ਕਾਲੂ ਜੀ ਨੇ ਉਨ੍ਹਾਂ ਨਾਲ ਗੁਰੂ ਨਾਨਕ ਜੀ ਦੀ ਉਦਾਸੀ ਤੇ ਕੰਮ ਵਲੋਂ ਬੇ-ਰੁਖੀ ਦਾ ਜ਼ਿਕਰ ਕੀਤਾ ਅਤੇ ਕਿਹਾ, "ਇਨ੍ਹਾਂ ਨੂੰ ਸੁਲਤਾਨ ਪੁਰ ਹੀ ਲੈ ਜਾਵੋ। ਕਈ ਆਦਮੀ ਘਰ ਵਿਚ ਕੰਮ ਨਹੀਂ ਕਰਦੇ ਪ੍ਰਦੇਸ ਜਾ ਕੇ ਸੁਧਰ ਜਾਂਦੇ ਹਨ।"

ਗੁਰੂ ਜੀ ਦੀਆਂ ਤਲਵੰਡੀਉਂ ਸੁਲਤਾਨ ਪੁਰ ਜਾਣ ਦੀਆਂ ਤਿਆਰੀਆ ਹੋ ਗਈਆ। ਜਦ ਰਾਇ ਬੁਲਾਰ ਨੂੰ ਪਤਾ ਲਗਾ ਕਿ ਗੁਰੂ ਜੀਨੇ ਚਲੇ ਜਾਣਾ ਹੈ, ਤਦ ਉਸ ਨੇ ਦਾਅਵਤ ਕੀਤੀ। ਰਾਇ ਨੇ ਕਿਹਾ "ਜਾਂਦੀ ਵੇਰ ਕੋਈ ਸਿਖਿਆ ਦੇ ਜਾਉ।" ਗੁਰੂ ਜੀ ਨੇ ਉਤਰ ਦਿਤਾ—

"ਰਾਇ ਜੀ, ਸਾਡੀ ਸਿਖਿਆ ਇਹੀ ਜੇ ਕਿ ਜਦ ਤੁਹਾਡਾ ਆਪਣਾ ਬਲ ਕੰਮ ਨਾ ਕਰੇ, ਤਦ ਦੋਵੇਂ ਹਥ ਜੋੜ ਕੇ ਵਾਹਿਗੁਰੂ ਦੀ ਸ਼ਰਨ ਵਿਚ ਪੈ ਜਾਣਾ।"

## ਸ੍ਰੀ ਗੁਰੂ ਨਾਨਕ ਦੇਵ ਜੀ

ਵੈਸਾਖ ਸੰਮਤ ੧੫੪੨ ਨੂੰ ਗੁਰੂ ਜੀ ਭਾਈਆ ਜੈ ਰਾਮ ਜੀ ਨਾਲ ਸੁਲਤਾਨ ਪੁਰ ਰਵਾਨਾ ਹੋ ਗਏ। ਪ੍ਰੇਮ-ਪੁੰਜ ਬੇਬੇ ਨਾਨਕੀ ਗੁਰੂ ਨਾਨਕ ਨਿਰੰਕਾਰੀ ਜੀ ਦਾ ਰਾਹ ਤਕਦੀ ਸੀ। ਆਪ ਸੁਲਤਾਨ ਪੁਰ ਪੁਜੇ। ਦਰਸਨ ਕਰਕੇ ਬੇਬੇ ਦੀ ਖੁਸੀ ਦੀ ਕੋਈ ਹੱਦ ਨਾ ਰਹੀ।

ਭਾਈਆ ਜੈਰਾਮ ਜੀ ਨੇ ਦੌਲਤ ਖਾਂ ਲੋਧੀ ਪਾਸ ਗੁਰੂ ਜੀ ਨੂੰ ਮੋਦੀ ਰਖਵਾ ਦਿਤਾ।

ਉਸ ਸਮੇਂ ਸਰਕਾਰੀ ਮਸੂਲ ਅਤੇ ਜਮੀਨ ਦਾ ਮਾਮਲਾ ਸਿੱਕੇ ਅਤੇ ਅਨਾਜ,ਦੋਹਾਂ ਸ਼ਕਲਾਂ ਵਿਚ ਲਿਆ ਜਾਂਦਾ ਸੀ। ਮੋਦੀਖਾਨਾ ਅੰਨ-ਦਾਣੇ ਦਾ ਸਾਹੀ ਸਟੋਰ ਹੁੰਦਾ ਸੀ। ਉਥੋਂ ਸਭ ਲੋਕ ਆਟਾ ਦਾਣਾ ਆਦਿ ਲੈਂਦੇ ਸਨ। ਮੋਦੀ ਨੂੰ ਤਨਖਾਹ ਤੋਂ ਬਿਨਾਂ ਵੱਟਕ ਵਿਚੋਂ ਭੀ ਹਿੱਸਾ ਮਿਲਦਾ ਸੀ, ਇਸ ਲਈ ਚੰਗੀ ਆਮਦਨੀ ਵਾਲੀ ਨੌਕਰੀ ਸੀ।

ਇਕ ਬੋਲ, ਪੂਰਾ ਤੋਲ ਤੇ ਸੁਚਾ ਵਿਹਾਰ ਕਰਨ ਦੀ ਸੰਸਾਰ ਨੂੰ ਜਾਚ ਦਸਣ ਲਈ ਸ੍ਰੀ ਗੁਰੂ ਨਾਨਕ ਜੀ ਮੋਦੀ ਬਣੇ ਸਨ। "ਜੋ ਅਲੂਫ਼ਾ (ਤਨਖਾਹ ਤੋਂ ਵਖਰੀ ਰਸਦ) ਗੁਰੂ ਨਾਨਕ ਨੂੰ ਮਿਲੇ ਸੋ ਖਾਵੇ, ਹੋਰ ਪ੍ਰਮੇਸਰ ਕੇ ਅਰਥ ਦੇਵੇ" ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਆਪ ਜਦ ਮੋਦੀਖਾਨੇ ਆ ਬੈਠਦੇ, ਗਾਹਕਾਂ ਦੀ ਭੀੜ ਲਗੀ ਰਹਿੰਦੀ ਸੀ। ਜਿਸ ਤਰ੍ਹਾਂ ਕਸਤੂਰੀ ਦੀ ਸੁਗੰਧੀ ਫੈਲ ਜਾਂਦੀ ਹੈ, ਆਪ ਦੇ ਸੁਚੇ ਵਿਹਾਰ ਦੀਆਂ ਧੁੰਮਾਂ ਪੈ ਗਈਆਂ। ਤਨਖਾਹ ਤੋਂ ਬਿਨਾਂ ਜੋ ਹਿੱਸਾ ਆਪ ਨੂੰ ਮਿਲਦਾ, ਉਹ ਲੋੜਵੰਦਾਂ ਨੂੰ ਦਿੰਦੇ। ਤਲਵੰਡੀ ਤੋਂ ਮਰਦਾਨਾ ਵੀ ਪੁਜ ਗਿਆ। ਕੀਰਤਨ ਤੇ ਸਤਸੰਗ ਹੋਣ ਲੱਗਾ।

ਇਕ ਦਿਨ ਇਕ ਸਾਧੂ ਨੇ ਆਕੇ ਕਿਹਾ, "ਮੋਦੀ ਜੀ ਸੀਧਾ ਤੋਲ ਦਿਉ।" ਗੁਰੂ ਜੀ ਤਕੜੀ ਪਕੜ ਕੇ ਆਟਾ ਤੋਲਣ ਲੱਗੇ। ਧਾਰਨਾਂ ਤੋਲਦਿਆਂ ਜਦ ਬਾਰਾਂ ਤੋਂ ਪਿਛੋਂ 'ਤੇਰਾਂ' ਕਿਹਾ ਨੇ, ਸੁਰਤ ਈਸ੍ਵਰ ਦੇ ਧਿਆਨ ਤੇ ਸਿਮਰਨ ਵਿਚ ਜੁੜ ਗਈ। ਤੇਰਾਂ ਦੀ ਗਿਣਤੀ ਵਿਚੋਂ ਉਚੇ ਹੋ ਕੇ 'ਅਨੰਤ' ਵਿਚ ਲੀਨ ਹੋ ਗਏ। ਨੈਣ

ਮੁੰਦੇ ਹੋਏ ਸਨ, ਭਗਤੀ ਦੇ ਰਸ ਵਿਚ ਮਗਨ ਮੂੰਹੋਂ ਤੇਰਾਂ ਦੀ ਥਾਂ ਤੇਰਾ' ਕਹਿੰਦੇ ਹੋਏ ਉਸ ਮੁਕਾਮ ਤੇ ਪੁਜ ਗਏ, ਜਿਥੇ ਮੈਂ-ਮੇਰ ਅਭਾਵ ਹੋ ਜਾਂਦਾ ਹੈ।

ਸਿਖ ਧਰਮ ਵਿਚ ਆਤਮਿਕ ਇਕਾਗਰਤਾ ਲਈ ਅਵਸਥਾ ਮੰਨੀਆ ਗਈਆਂ ਹਨ:–

(੧) ਧਿਆਨ, ਮਨ ਦਾ ਕਿਸੇ ਇਕ ਨੁਕਤੇ ਉਤੇ ਕੁਝ ਲਈ ਇਕਾਗਰ ਹੋਣ ਜਾਂ ਟਿਕ ਜਾਣ ਨੂੰ ਧਿਆਨ ਕਿਹਾ ਜਾਂਦ

(੨) ਸਿਮਰਨ, ਧਿਆਨ ਆਉਂਦਿਆਂ ਹੀ ਮਨ ਲਗਾਤਾਰ ਯਾਦ ਵਿਚ ਲਗ ਜਾਣਾ ਜਾਂ ਰਸਨਾ ਦਵਾਰਾ ਸਬਦ ਦਾ ਉਚਾਰਨ ਕਰਨਾ, ਅੰਦਰੋਂ ਰੱਬ ਨਾਲ ਤੇ ਹੱਥ ਕਾਰ ਸਿਮਰਨ ਦੀ ਅਵਸਥਾ ਹੈ।

(੩) ਲਿਵ, ਇਸ ਹਾਲਤ ਵਿਚ ਪੁਜ ਕੇ ਮਨ ਨਿਸਾਂ ਨਹੀਂ ਉਖੜਦਾ। ਹਥਾ ਪੈਰਾ ਨਾਲ ਕੰਮ ਕਰਦਿਆ ਅੰਤ੍-ਮੁਖੀ ਜੁੜੀ ਰਹਿੰਦੀ ਹੈ। ਜਿਸ ਤਰ੍ਹਾਂ ਕੁਤਬ ਨੁਮਾ ਦੀ ਸੂਈ ਹਰ ਉੱਤਰ ਦਿਸਾ ਵਲ ਰਹਿੰਦੀ ਹੈ, ਲਿਵ ਦੀ ਅਵਸਥਾ ਵਿਚ ਹੋਈ ਆਤਮਾ ਇਕ ਰਸ ਆਪਣੇ ਉਦੇਸ਼ ਨਾਲ ਜੁੜੀ ਰਹਿੰਦੀ ਧਿਆਨ ਉਖੜ ਸਕਦਾ ਹੈ, ਪਰ ਲਿਵ ਨਹੀਂ ਟੁਟਦੀ।

ਅਸੀ ਰੋਜ ਕਈ ਵੇਰ ਤੇਰਾਂ ਗਿਣਦੇ ਹਾ ਪਰ ਕਦੀ । ਨਹੀਂ ਆਇਆ। ਮਹਾਨ ਆਤਮਾ ਕਿਸੇ ਨਿੱਕੀ ਗਲ ਤੋਂ ਉੱਚਾ ਅਸਰ ਕਬੂਲ ਕਰਦੀਆਂ ਹਨ, ਨੀਵਾ ਮਨੁਖ ਉਚੀਆਂ ਤੋਂ ਭੀ ਨੀਵਾਂ ਪ੍ਰਭਾਵ ਲੈਂਦਾ ਹੈ।

ਸ੍ਰੀ ਗੁਰੂ ਨਾਨਕ ਜੀ ਦੀ ਸੁਰਤ ਉੱਚੀ ਸੀ, ਤੇਰਾ ਕਹਿੰ ਨਿਰੰਕਾਰ ਵਿਚ ਲੀਨ ਹੋ ਗਏ। ਸਾਧੂ ਨੇ ਹੈਰਾਨ ਹੋ ਕੇ "ਨਾਨਕ ਜੀ! ਤੇਰਾਂ ਤੇ ਹੀ ਅਟਕ ਗਏ ਹੋ, ਇਸ ਤਰਾ ਧਾਰਨਾਂ ਤੋਲਦਿਆ ਮੋਦੀਖਾਨਾ ਕਦੋਂ ਵਸੇਗਾ, ਅਜ ਭੀ ਉਜ ਕਲ ਭੀ ?"

"ਸਾਈਂ ਦੇ ਬੰਦੇ' ਨਿਰੰਕਾਰ ਦੇ ਨਾਂ ਪਰ ਤੇਰਾ-ਤੇਰਾ ਕਰਦਿਆਂ ਬਰਕਤ ਪੈਂਦੀ ਹੈ, ਵਸੀਦਾ ਹੈ। ਇਹ ਸੰਸਾਰ ਤਾਂ ਮੇਰਾ ਮੇਰਾ ਕਰਕੇ ਉਜੜ ਰਿਹਾ ਹੈ" ਗੁਰੂ ਜੀ ਨੇ ਉਤਰ ਦਿਤਾ।

ਮੋਦੀ ਖ਼ਾਨੇ ਦਾ ਜਦ ਭੀ ਹਿਸਾਬ ਹੋਇਆ, ਗੁਰੂ ਜੀ ਦੀ ਰਕਮ ਵਧਦੀ ਹੀ ਰਹੀ। ਉਹ ਲੋੜਵੰਦਾਂ ਨੂੰ ਆਪਣੀ ਕਮਾਈ ਵਿਚੋਂ ਦਿੰਦੇ ਸਨ, ਮੋਦੀਖ਼ਾਨੇ ਵਿਚੋਂ ਨਹੀਂ। ਇਹ ਗ਼ਲਤ ਹੈ ਕਿ ਉਹ ਮੋਦੀਖਾਨਾ ਲੁਟਾਂਦੇ ਸਨ।

ਵਿਆਹ

੧੫੪੫ ਵਿਚ ਗੁਰੂ ਜੀ ਦਾ ਵਿਆਹ ਪਿੰਡ ਪੱਖੋ ਕੇ ਰੰਧਾਵੇ ਪਰਗਨਾ ਬਟਾਲਾ ਦੇ ਸ੍ਰੀ ਮੂਲ ਚੰਦ ਚੋਣੇ ਖੱਤਰੀ ਦੀ ਬੇਟੀ ਸੁਲੱਖਣੀ ਜੀ ਨਾਲ ਹੋਇਆ * ਜਿਨ੍ਹਾਂ ਤੋਂ ੧੫੫੧ ਵਿਚ ਬਾਬਾ ਸ੍ਰੀ ਚੰਦ ਤੇ ੧੫੫੩ ਵਿਚ ਬਾਬਾ ਲਖਮੀ ਦਾਸ ਜੀ ਪੈਦਾ ਹੋਏ। ਇਸਤ੍ਰੀ ਪੁਤਰ, ਪ੍ਰਵਾਰ ਕਬੀਲਾ ਹੁੰਦਿਆਂ ਅਤੇ ਚੰਗਾ ਕੰਮ ਕਾਜ ਕਰਦਿਆਂ ਭੀ ਆਪ ਦੀ ਸੁਰਤ ਉੱਚੀ ਰਹੀ, ਜਿਸ ਤਰ੍ਹਾਂ ਕੰਵਲ ਪਾਣੀ ਵਿਚ ਰਹਿੰਦਾ ਹੈ।

ਵੇਈਂ ਦਾ ਇਸ਼ਨਾਨ

ਇਸ ਵਕਤ ਗੁਰੂ ਜੀ ਦੀ ਆਯੂ ੨੮-੨੯ ਬਰਸਾਂ ਦੀ ਹੋ ਚੁਕੀ ਸੀ। ਸੁਲਤਾਨਪੁਰ ਵਿਚ ਇਕ ਦਿਨ ਅੰਮ੍ਰਿਤ ਵੇਲੇ ਜਾਗ ਕੇ ਖ਼ਿਦਮਤਗਾਰ ਨੂੰ ਲੈ ਕੇ ਵੇਈਂ ਨਦੀ ਤੇ ਇਸਨਾਨ ਲਈ ਗਏ। ਇਤਿਹਾਸ ਦਸਦਾ ਹੈ ਕਿ ਤਿੰਨ ਦਿਨ ਅਲੋਪ ਰਹੇ। ਕਈ ਤਰਾਂ ਦੀ ਚਰਚਾ ਹੋ ਰਹੀ ਸੀ। ਜਦ ਲੋਕੀ ਬੇਬੇ ਨਾਨਕੀ ਨੂੰ ਕਹਿੰਦੇ, 'ਤੇਰਾ ਵੀਰ ਡੁਬ ਗਿਆ ਹੈ।" ਤਾਂ ਬੇਬੇ ਜੀ ਉਤਰ ਦਿੰਦੇ, "ਮੇਰਾ ਵੀਰ ਡੁਬਣ ਵਾਲਾ ਨਹੀਂ, ਜੇ ਉਹ ਡੁਬਾ ਹੈ ਤਾਂ ਜਗਤ ਨੂੰ ਤਾਰਨ ਲਈ।'

*ਗੁਰੂ ਜੀ ਦੀ ਜੰਞ ਦੇ ਬੈਠਣ ਵਾਲਾ ਥਾਂ ਗੁਰਦੁਆਰਾ ਕੰਧ ਸਾਹਿਬ ਤੇ ਵਿਆਹ ਵਾਲਾ ਘਰ ਬਟਾਲੇ ਵਿਚ ਮੌਜੂਦ ਹਨ।

ਜਾਲ ਪੁਆਏ ਗਏ, ਟੋਭੇ ਉਤਾਰੇ ਗਏ। ਪਰ ਗੁਰੂ ਜੀ ਦਾ ਕੋਈ ਪਤਾ ਨਾ ਲੱਗਾ। ਕਈ ਮਹਾ ਪੁਰਸਾ ਦੀ ਜ਼ਿੰਦਗੀ ਵਿਚ ਇਕ ਖਾਸ ਅਜੇਹਾ ਸਮਾਂ ਅਉਂਦਾ ਹੈ, ਜਦ ਉਨ੍ਹਾ ਦੀ ਉਚੀ ਸੂਰਤ ਜਾਗਦੀ ਹੈ। ਉਹ ਆਪਣੇ ਅੰਦਰ ਰੌਸਨੀ ਮਹਿਸੂਸ ਕਰਦੇ ਹਨ। ਇਸ ਰੌਸਨੀ ਵਿਚ ਉਹ ਆਪਣਾ ਆਦਰਸ ਪ੍ਰਤੱਖ ਕਰਦੇ ਹਨ।

ਗਯਾ ਵਿਚ ਮਹਾਤਮਾ ਬੁਧ ਨੂੰ ਗਿਆਨ-ਪ੍ਰਾਪਤੀ, ਮੂਸਾ ਦਾ ਕੋਹਤੂਰ ਤੇ ਜਾਣਾ, ਹਜ਼ਰੰਤ ਈਸਾ ਦਾ ਜਾਰਡਨ ਦਰਿਆ ਤੇ ਜਾ ਕੇ ਯੂਹਨਾ ਪਾਸੋਂ ਬਿਪਤਸਮਾ ਲੈਣਾ ਤੇ ਰੂਹਲ ਕੁੱਦਸ ਦਾ ਉਤਰਨਾ ਅਤੇ ਹਜ਼ਰਤ ਮੁਹੰਮਦ ਦਾ ਮਿਅਰਾਜ ਤੇਜਾਣਾ ਮਿਲਦੀਆਂ ਜੁਲਦੀਆਂ ਗੱਲਾਂ ਹਨ।

ਕਹਿਣ ਲਈ ਤਾ ਗੁਰੂ ਜੀ ਨੇ ਵੇਈਂ ਵਿਚ ਟੁਭੀ ਲਾਈ ਸੀ, ਪਰ ਅਸਲ ਵਿਚ ਉਹ ਅੰਤਰੀਵ ਆਤਮੇਂ ਲੀਨ ਹੋ ਕੇ ਸਚ ਖੰਡ ਵਿਚ ਪੁਜ ਗਏ ਸਨ। ਆਪ ਦੀ ਆਤਮਾ ਰਬ ਦੀ ਹਜ਼ੂਰੀ ਵਿਚ ਜਾ ਖਲੋਤੀ ਸੀ। ਸਚ ਖੰਡ ਵਿਚੋਂ ਗੁਰੂ ਜੀ ਨੇ ਦੋ ਚੀਜ਼ਾਂ ਪ੍ਰਾਪਤ ਕੀਤੀਆਂ 'ਨਾਮ' ਅਤੇ 'ਗਰੀਬੀ * ਇਹ ਹਜ਼ੂਰ ਦੇ ਜੀਵਨ ਦਾ ਤ... ਹਨ। ਆਤਮ ਵਿਸਮਾਦ ਦੀ ਹਾਲਤ ਵਿਚ ਆਪ ਨੇ ਸ੍ਰੀ ਨਿਰੰਕਾਰ ਜੀ ਦੇ ਸਨਮੁਖ ਹੋ ਕੇ ਇਉਂ ਉਸਤਤਿ ਕੀਤੀ:–

ਕੋਟਿ ਕੋਟਿ ਮੇਰੀ ਆਰਜਾ ਪਵਣੁ ਪੀਅਣ ਅਪਿਆਉ ॥
ਚੰਦੁ ਸੂਰਜੁ ਦੋਇ ਗੁਫੈ ਨਾ ਦੇਖਾਂ ਸੁਪਨੈ ਸਉਣ ਨਾ ਥਾਉ ॥
ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡ ਆਖਾ ਨਾਉ ॥

[ਸ੍ਰੀ ਰਾਗ ਮ: ੧

ਇਸੇ ਅਵਸਥਾ ਵਿਚ ਗੁਰ ਦੇਵ ਜੀ ਨੇ ਸਚਖੰਡ-ਦਰਬਾਰ ਦੀ ਉਸਤਤਿ 'ਸੋਦਰ' ਦੀ ਬਾਣੀ ਵਿਚ ਕੀਤੀ ਹੈ।

ਇਸਤੋਂ ਪਿਛੋਂ ਆਪਨੇ ਆਪਣਾ ਜੀਵਨ ਉਦੇਸ ਇਉਂ ਦਸਿਆ ਹੈ:-

---

*ਬਾਬਾ ਪੈਂਧਾ ਸਚ-ਖੰਡ ਨਉਨਿਧ ਨਾਮ ਗਰੀਬੀ ਪਾਈ
ਭਾਈ ਗੁਰਦਾਸ ਵਾਰ

ਸ੍ਰੀ ਗੁਰੂ ਨਾਨਕ ਦੇਵ ਜੀ

ਹਉ ਢਾਢੀ ਵੇਕਾਰ ਕਾਰੈ ਲਾਇਆ ॥
ਰਾਤ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥
[ਵਾਰ ਸ੍ਰੀ ਰਾਗ ਮ: ੧

ਤੀਸਰੇ ਦਿਨ ਗੁਰੂ ਸਾਹਿਬ ਵੇਈਂ ਪ੍ਰਵੇਸ਼ ਪਿਛੋਂ ਪਰਗਟ ਹੋਏ ਭਾਈਆ ਜੈ ਰਾਮ, ਬੇਬੇ ਨਾਨਕੀ, ਨਵਾਬ ਦੌਲਤ ਖਾਂ ਤੇ ਸੁਲਤਾਨਪੁਰ ਨਿਵਾਸੀਆਂ ਨੂੰ ਬੜੀ ਪ੍ਰਸੰਨਤਾ ਹੋਈ। ਗੁਰੂ ਜੀ ਮਸਾਣਾਂ ਵਿਚ ਬੈਠੇ ਹੋਏ ਲੋਕਾਂ ਦੀ ਨਜ਼ਰੀ ਪਏ। ਜਦ ਸੁਲਤਾਨ ਪੁਰ ਵਿਚ ਆਏ, ਤਦ ਬਚਨ ਕੀਤਾ ਨੇ—"ਨਾਂਹ ਕੋਈ ਹਿੰਦੂ ਨਾਂਹ ਮੁਸਲਮਾਨ' ਭਾਵ ਸਾਰੇ ਮਨੁਖ ਰੱਬ ਦੇ ਪੈਦਾ ਕੀਤੇ ਹੋਏ ਹਨ। ਮਨੁਖਤਾ ਇਕੋ ਹੈ। ਇਸ ਵਿਚ ਮਜ਼ਬ ਜਾਂ ਫਿਰਕੇ ਦਾ ਕੋਈ ਵਿਤਕਰਾ ਨਹੀਂ।

ਇਹ ਸੁਣ ਕੇ ਕਾਜ਼ੀ ਤੇ ਮੌਲਵੀ ਨੇ ਦੌਲਤ ਖਾਂ ਲੋਧੀ ਪਾਸ ਸ਼ਿਕਾਇਤ ਕੀਤੀ—'ਨਾਨਕ ਦੀਨ ਇਸਲਾਮ ਦੀ ਤੌਹੀਨ ਕਰਦਾ ਹੈ,

ਲੋਧੀ ਨੇ ਗੁਰੂ ਜੀ ਨੂੰ ਸਦਿਆ। ਸੁਲਤਾਨਪੁਰ ਦੇ ਮੌਲਵੀ ਨੇ ਗੁਰੂ ਜੀ ਨੂੰ ਕਿਹਾ—"ਜੇ ਹਿੰਦੂ ਤੇ ਮੁਸਲਮਾਨ ਇਕੋ ਹਨ, ਤਦ ਤੁਸੀਂ ਮਸੀਤ ਵਿਚ ਆ ਕੇ ਸਾਡੇ ਨਾਲ ਨਮਾਜ਼ ਕਿਉਂ ਨਹੀਂ ਪੜ੍ਹਦੇ ?"

ਗੁਰੂ ਜੀ—ਅਸੀਂ ਰੱਬ ਦੀ ਨਮਾਜ਼ ਪੜ੍ਹਨ ਲਈ ਤਿਆਰ ਹਾਂ।

ਮਸੀਤ ਵਿਚ ਮੌਲਵੀ ਜਮਾਤ ਨੂੰ ਨਮਾਜ਼ ਪੜ੍ਹਾਣ ਲੱਗਾ ਗੁਰੂ ਜੀ ਵੀ ਨਾਲ ਖਲੋ ਗਏ। ਮੌਲਵੀ ਤੇ ਨਮਾਜੀ ਸਿਜਦੇ ਕਰਦੇ ਰਹੇ, ਪਰ ਗੁਰੂ ਜੀ ਅਡੋਲ ਖੜੇ ਰਹੇ। ਨਮਾਜ਼ ਖਤਮ ਹੋ ਗਈ। ਮੌਲਵੀ ਨੇ ਗੁਰੂ ਜੀ ਨੂੰ ਪੁਛਿਆ—"ਤੁਸੀਂ ਨਮਾਜ਼ ਕਿਉਂ ਨਹੀਂ ਪੜ੍ਹੀ ?"

ਗੁਰੂ ਜੀ—ਅਸੀਂ ਨਮਾਜ਼ ਕਿਸ ਪਿਛੇ ਪੜ੍ਹਦੇ, ਤੁਹਾਡਾ ਚਿੱਤ ਤਾਂ ਘੋੜੀ ਦੀ ਵਛੇਰੀ ਪਿਛੇ ਭਟਕ ਰਿਹਾ ਸੀ।" ਤੁਸੀਂ ਨਮਾਜ਼ ਨੀਤੀ, ਪਰ ਕਜਾ ਕੀਤੀ। ਅਸੀਂ ਨਹੀਂ ਨੀਤੀ, ਨਾਹੀ ਕਜ਼ਾ

ਕੀਤੀ ਹੈ।"

ਇਹ ਬਚਨ ਸੁਣ ਕੇ ਸਭ ਲੋਕਾਂ ਨੂੰ ਹੈਰਾਨੀ ਹੋਈ।

ਗੁਰੂ ਜੀ ਨੇ ਇਕ ਦਿਨ ਬੇਬੇ ਨਾਨਕੀ ਜੀ ਦੇ ਘਰ ਨਿਵਾਸ ਕੀਤਾ। ਸਵੇਰੇ ਉਠ ਕੇ ਕਹਿਣ ਲਗੇ :–

"ਬੇਬੇ ਜੀ ! ਹੁਣ ਸਾਡਾ ਅੰਨ ਜਲ ਏਥੋਂ ਉਠ ਖਲੋਤਾ ਹੈ, ਨਰੰਕਾਰੀ ਦੀ ਆਗਿਆ ਹੋਈ ਹੈ ਕਿ ਹੱਟੀ ਛਡਕੇ ਸੰਸਾਰ ਦੀ ਯਾਤਰਾ ਕਰੀਏ ਤੇ ਸਤਿਨਾਮ ਦਾ ਸੰਦੇਸ ਦੇਵੀਏ। ਇਹ ਸੁਣਕੇ ਜੈ ਰਾਮ ਜੀ, ਬੇਬੇ ਨਾਨਕੀ ਤੇ ਸੁਲਖਣੀ ਜੀ ਨੂੰ ਖੇਦ ਹੋਇਆਂ। ਪਰ ਗੁਰੂ ਜੀ ਨੂੰ ਕੌਣ ਰੋਕ ਸਕਦਾ ਸੀ ? ਮਰਦਾਨੇ ਨੂੰ ਨਾਲ ਲੈ ਕੇ ਆਪ ਨੇ ਦੇਸਾਟਨ ਸੁਰੂ ਕੀਤਾ।

ਗੁਰੂ ਬਾਬੇ ਜੀ ਦਾ ਗੁਰੂ

ਸਿਖ ਧਰਮ ਵਿਚ ਵਾਹਿਗੁਰੂ ਅਤੇ ਗੁਰੂ ਦੀ ਬੜੀ ਮਹਾਨਤਾ ਰਖਦੇ ਹਨ। ਸਿਖ ਹਰੇਕ ਗੱਲ ਤੇ ਵੱਡੀ ਤੋਂ ਵੱਡੀ ਸਖਸੀਅਤ ਨੂੰ ਭੁਲ ਸਕਦਾ ਹੈ, ਪਰ ਵਾਹਿਗੁਰੂ ਅਤੇ ਗੁਰੂ ਨੂੰ ਨਹੀਂ। ਸਿਖ ਬਣਦਾ ਹੀ ਤਦ ਹੈ ਜੇ ਗੁਰੂ ਹੋਵੇ। ਪ੍ਰਸਨ ਉਠਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰੂ ਕੌਣ ਸੀ ? ਸਚਖੰਡ-ਪ੍ਰਵੇਸ ਦੀ ਵਾਰਤਾ ਚੋਂ ਇਸ ਦਾ ਉਤਰ ਮਿਲਦਾ ਹੈ ਗੁਰੂ ਜੀ ਨੂੰ ਅਕਾਲ ਪੁਰਖ ਨੇ ਆਪਣਾ ਗਿਆਨ ਸਿੱਧਾ ਬਖਸਿਆ ਸੀ। ਇਸ ਲਈ ਇਕ ਵਾਹਿਗੁਰੂ ਹੀ ਉਨ੍ਹਾ ਦਾ ਗੁਰੂ ਹੈ। ਆਪ ਫੁਰਮਾਉਂਦੇ ਹਨ :–

ਅਪਰੰਪਰ ਪਾਰਬ੍ਰਹਮ ਪ੍ਰਮੇਸੁਰ
ਨਾਨਕ ਗੁਰੁ ਮਿਲਿਆ ਸੋਈ ਜੀਉ ॥

ਸਿੱਧਾਂ ਨੇ ਪੁਛਿਆ :–

ਕਵਣੁ ਮੂਲੁ ਕਵਣੁ ਮਤਿ ਵੇਲਾ ॥
ਕਵਣੁ ਗੁਰੂ ਜਿਸ ਕਾ ਤੂੰ ਚੇਲਾ ॥

ਗੁਰੂ ਜੀ ਦਾ ਉਤਰ :–

ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥

ਸ੍ਰੀ ਗੁਰੂ ਨਾਨਕ ਦੇਵ ਜੀ

ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥

]ਸਿਧ ਗੋਸਟ, ੪੩-੪੪

'ਸ਼ਬਦ ਗੁਰੂ' ਤੋਂ ਭਾਵ ਵਾਹਿਗੁਰੂ ਦੇ ਗਿਆਨ-ਸਰੂਪ ਤੋਂ ਹੈ, ਜਿਸ ਨੂੰ ਸੁਰਤ ਹੀ ਕਬੂਲ਼ ਕਰ ਸਕਦੀ ਹੈ। ਜਦ ਗੁਰੂ ਜੀ ਫੁਰਮਾਉਂਦੇ ਹਨ– 'ਸਤਿਗੁਰੂ ਵਿਚ ਆਪ ਰਖਿਓਨ' ਇਸ ਦਾ ਮਤਲਬ 'ਗੁਰੂ-ਪਦਵੀ' ਨੂੰ ਵਰਨਣ ਕਰਨਾ ਹੈ।

ਜਿਸ ਤਰ੍ਹਾਂ ਕੋਈ ਬਾਦਸ਼ਾਹ ਰਾਜ ਪ੍ਰਬੰਧ ਲਈ ਨਿਯਮ ਬਣਾਉਂਦਾ ਹੈ ਤੇ ਉਹ ਆਪ ਹੀ ਬਾਦਸ਼ਾਹ ਦੇ ਅਧਿਕਾਰਾਂ ਦਾ ਵਰਨਣ ਕਰਦਾ ਹੈ, ਇਸੇ ਤਰਾਂ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਗੁਰੂ ਨੂੰ ਸੰਬੋਧਨ ਕਰਦੇ, ਹਨ ਤਦ ਉਸ ਦਾ ਭਾਵ ਗੁਰੂ-ਪਦਵੀ ਅਤੇ ਅਕਾਲ ਪੁਰਖ ਤੋਂ ਹੈ। ਜੋਗੀਆਂ ਨੇ ਇਕ ਹੋਰ ਥਾਵੇਂ ਇਹੀ ਪ੍ਰਸ਼ਨ ਪੁਛਿਆ ਸੀ, "ਤਪਾ ਜੀ, ਆਪ ਦਾ ਗੁਰੂ ਕੌਣ ਹੈ? ਕਿਸ ਤੋਂ ਆਪਨੇ ਗੁਰਮੰਤ੍ਰ ਅਤੇ ਭੇਖ ਲਿਆ ਹੈ?"

ਸਤਿਗੁਰੂ ਜੀ ਨੇ ਇਸ ਦਾ ਉੱਤਰ ਦਿਤਾ:–

ਏਕੰਕਾਰ ਗੁਰੂ ਸਿਰ ਮੇਰੇ।
ਕਹੇ ਨਾਨਕ ਸੁਣ ਗੋਪੀ ਚੰਦਾ
ਦਰਸਮਾਨ ਕੀਨੇ ਸਭ ਚੇਰੇ।*

ਇਸ ਤੋਂ ਸਪਸ਼ਟ ਹੁੰਦਾ ਹੈ ਕਿ ਅਕਾਲ ਪੁਰਖ ਹੀ ਸਤਿਗੁਰੂਦਾ ਗੁਰੂ ਸੀ। ਕੋਈ 'ਦੇਹ-ਧਾਰੀ' ਵਯਕਤੀ ਉਨ੍ਹਾਂ ਦਾ ਗੁਰੂ ਨਹੀਂ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਆਪ 'ਗੁਰੂ ਅਵਤਾਰ' ਸਨ। ਸਿਖੀ ਦੇ ਉਹ 'ਸਤਿਗੁਰੂ' ਹਨ, ਪ੍ਰੰਤੂ ਉਨ੍ਹਾਂ ਦਾ 'ਗੁਰੂ' ਇਕ ਵਾਹਿਗੁਰੂ ਹੈ। ਜਿਸ ਨੇ ਗੁਰੂ ਜੀ ਨੂੰ ਆਪਣਾ ਗਿਆਨ ਬਖਸ਼ ਕੇ ਸੰਸਾਰ ਦੇ ਨਿਸਤਾਰਣ ਲਈ ਪ੍ਰੇਰਨਾ ਕੀਤੀ।

---

*(੧) ਆਦਿ ਅੰਤ ਏਕੋ ਅਵਤਾਰਾ।
ਸੋਈ ਗੁਰੂ ਸਮਝਿਉ ਹਮਾਰਾ॥ [ਚੌਪਈ ਦਸਮ ਪਾਤਸਾਹ
(੨) ਗਿਆਨ ਗੁਰੂ ਆਤਮ ਉਪਦੇਸਹੁ॥ [੩੩ ਸ੍ਵੈਯੇ

# ਚੌਥਾ ਵਿਆਖਿਆਨ

## ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਹਿਲਾ ਸੰਦੇਸ
## ਇਕ ਵਾਹਿਗੁਰੂ ਦੀ ਪੂਜਾ ਤੇ ਪ੍ਰੇਮ ਭਗਤੀ

ਸ੍ਰੀ ਅਕਾਲ ਪੁਰਖ ਪਾਸੋਂ ਉਪਦੇਸ ਅਤੇ ਹੁਕਮ ਲੈਣ ਦੇ ਬਾਹਦ ਸਤਿਗੁਰੂ ਜੀ ਨੇ ਪ੍ਰਚਾਰ ਦਾ ਕੰਮ ਸੁਰੂ ਕੀਤਾ। ਜਗਤ-ਜਲੰਦੇ ਨੂੰ ਠਾਰਨ ਲਈ ਸਭ ਤੋਂ ਪਹਿਲਾ ਇਹ ਉਪਦੇਸ ਕੀਤਾ:—

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਇਹ ਸਿਖ ਧਰਮ ਦਾ ਮੂਲ-ਮੰਤਰ ਹੈ। ਜਿਸ ਦਾ ਭਾਵ ਇਹ ਹੈ:—ਵਾਹਿਗੁਰੂ ਇਕ ਹੈ ਸ੍ਰਿਸਟੀ ਦਾ ਕਰਤਾ ਹੈ। ਨਿਰਭੈ ਤੇ ਨਿਰਵੈਰ ਹੈ। ਜਨਮ ਅਤੇ ਕਾਲ ਤੋਂ ਰਹਿਤ ਹੈ। ਸ੍ਵੈ-ਪ੍ਰਕਾਸ ਹੈ ਤੇ ਗੁਰੂ ਦੀ ਕ੍ਰਿਪਾ ਨਾਲ ਜਾਣਿਆ ਜਾਦਾ ਹੈ। ਮੂਲ ਮੰਤਰ ਦੀ ਵਿਆ-ਖਿਆ ਸ੍ਰੀ ਜਪੁਜੀ ਵਿਚ ਕੀਤੀ ਹੈ, ਜੋ ਸਗੁਰੂ ਜੀ ਦੀ ਆਤਮਿਕ ਸਿਧਾਤ ਦਰਸਾਉਣ ਵਾਲੀ ਗੂੜ੍ਹ ਬਾਣੀ ਹੈ। ਇਸ ਬਾਣੀ ਵਿਚ ਕਈ ਮਤਾ ਦੇ ਸਿੱਧਾਤਾ ਪਰ ਟੀਕ-ਟਿਪਣੀ ਭੀ ਕੀਤੀ ਗਈ ਹੈ। ਅੰਤ ਵਿਚ ਆਤਮਿਕ ਉਨਤੀ ਦੀਆਂ ਮੰਜ਼ਲਾਂ ਅਰਥਾਤ 'ਖੰਡ' ਕਥਨ ਕੀਤੇ ਹਨ:—

ਖੰਡ ਇਹ ਹਨ:—

੧. ਧਰਮ ਖੰਡ-ਇਹ ਪਹਿਲੀ ਆਤਮਿਕ ਅਵਸਥਾ ਦਾ ਨਾ ਹੈ, ਜਿਸ ਮਨੁਖ ਜੀਵਨ ਨਿਯਮ-ਬੱਧ ਹੋ ਕੇ ਕੋਈ ਕੰਮ ਕਰਦਾ ਹੈ। ਇਸ ਵਿਚ ਦਸਿਆ ਹੈ—'ਰਾਤੀ ਰੁਤੀ ਥਿਤੀ ਵਾਰ'।

ਭਾਵ—ਦਿਨ ਰਾਤ ਸੂਰਜ, ਚੰਦ੍ਰਮਾਂ, ਤਾਰੇ, ਪਉਣ ਅਤੇ ਪਾਣੀ ਕਿਸੇ ਅਣਡਿਠ ਦੇ ਹੁਕਮ ਅਤੇ ਨਿਯਮ ਵਿਚ ਬੱਧੇ ਹੋਏ ਕੰਮ ਕਰ ਰਹੇ ਹਨ। ਇਸ ਖੰਡ ਵਿਚ ਮਨੁਖ ਨੂੰ ਫ਼ਰਜ਼ ਦੀ ਪਛਾਣ ਦੱਸੀ ਹੈ।

੨. ਗਿਆਨ ਖੰਡ—ਇਸ ਅਵਸਥਾ ਵਿਚ ਮਨੁਖ ਕੇਵਲ ਨਿਯਮਾਂ ਦੇ ਅਧੀਨ ਹੋ ਕੇ ਕੰਮ ਨਹੀਂ ਕਰਦਾ। ਉਸਦਾ ਜੀਵਨ ਮਸ਼ੀਨ ਵਰਗਾ ਨਹੀਂ ਹੁੰਦਾ, ਬਲਕਿ ਉਤਮ ਗਿਆਨ, ਉਚੀ ਸੂਝ ਅਤੇ ਵਿਚਾਰ ਸ਼ਕਤੀ ਪੈਦਾ ਹੁੰਦੀ ਹੈ। ਗਿਆਨ ਖੰਡ ਵਿਚ ਮਨੁਖ ਰੱਬ ਦੀ ਰਚਨਾ ਨੂੰ ਵਿਚਾਰ ਦ੍ਰਿਸ਼ਟੀ ਨਾਲ ਵੇਖਦਾ ਹੈ, ਉਸ ਨੂੰ ਬੇਅੰਤ ਅਨੁਭਵ ਕਰਦਾ ਹੈ। ਇਸੇ ਮੁਕਾਮ ਤੇ ਤਤ੍ਰ ਵੇਤਾ, ਸਾਇੰਸਦਾਨ, ਭਗਤ ਅਤੇ ਗਿਆਨੀ 'ਨੇਤਿ-ਨੇਤਿ'-ਨਹੀਂ ਇਤਨਾ' ਨਹੀਂ ਇਤਨਾਂ ਕਹਿ ਉਠਦੇ ਹਨ।

੩. ਸਰਮ ਖੰਡ—ਗਿਆਨ ਦੇ ਪਿਛੋਂ ਕਿਸੇ ਕੰਮ ਲਈ ਉੱਦਮ ਹੁੰਦਾ ਹੈ। ਜਿਸ ਗਲ ਨੂੰ ਅਸੀਂ ਜਾਣਦੇ ਹੀ ਨਹੀਂ, ਉਸ ਸਬੰਧੀ ਯਤਨ ਕੀ ਕਰਨਾ ਹੋਇਆ? ਜੀਵਨ ਤੋਂ ਪਿਛੋਂ ਵਾਹਿਗੁਰੂ ਦੀ ਪ੍ਰਾਪਤੀ ਲਈ ਉੱਦਮ ਦੀ ਜੋ ਅਵਸਥਾ ਹੈ, ਉਸ ਨੂੰ ਗੁਰੂ ਜੀ ਨੇ ਸਰਮ ਖੰਡ ਕਥਨ ਕੀਤਾ ਹੈ।

੪. ਕਰਮ ਖੰਡ—ਇਹ ਉਹ ਅਵਸਥਾ ਹੈ ਜਿਥੇ ਪੁਜ ਕੇ ਮਨੁਖ ਸੁਭਾਵਕ ਕੰਮ ਕਰਦਾ ਹੈ। ਉਸ ਨੂੰ ਕੋਈ ਕਰਮ ਕਰਨ ਵੇਲੇ ਸੋਚਣ ਅਤੇ ਵਿਚਾਰਨ ਦੀ ਲੋੜ ਨਹੀਂ ਰਹਿੰਦੀ। ਜਿਸ ਤਰ੍ਹਾਂ ਅੱਖਾਂ ਕਿਸੇ ਚੀਜ਼ ਨੂੰ ਵੇਖਦੀਆਂ ਤੇ ਕੰਨ ਸੁਣਦੇ ਹਨ, ਜੀਭ ਛੋਹਣ ਨਾਲ ਸੁਆਦ ਪਰਖ ਲੈਂਦੀ ਹੈ, ਇਸੇ ਤਰ੍ਹਾਂ ਕਰਮ ਖੰਡ ਵਿਚ ਪੁਜ ਕੇ ਨੇਕੀ ਅਤੇ ਚੰਗੇ ਕਰਮ ਸੁਭਾਵਕ ਹੋ ਜਾਂਦੇ ਹਨ।

੫. ਸੱਚ ਖੰਡ—ਨਿਯਮ ਬੱਧ ਜੀਵਨ, ਗਿਆਨ, ਉਦਮ ਅਤੇ ਕਰਮ ਖੰਡ ਵਿਚੋਂ ਲੰਘ ਕੇ ਜਿਸ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ, ਉਸ ਦਾ ਨਾਂ ਸਚ-ਖੰਡ ਹੈ। ਭਾਵ—ਵਾਹਿਗੁਰੂ ਵਿਚ ਲੀਨਤਾ।

## ਸ੍ਰੀ ਗੁਰੂ ਨਾਨਕ ਦੇਵ ਜੀ

ਜਿਸ ਸੁੰਦ੍ਰਤਾ ਅਤੇ ਸਾਦਗੀ ਨਾਲ ਰੂਹਾਨੀ-ਮੰਜ਼ਲਾ ਨੂੰ ਗੁਰੂ ਜੀ ਨੇ ਕਥਨ ਕੀਤਾ ਹੈ, ਧਾਰਮਿਕ ਅਤੇ ਫਿਲਾਸਫੀ ਦੀ ਦੁਨੀਆਂ ਵਿਚ ਇਸ ਦੀ ਉਦਾਹਰਣ ਨਹੀਂ ਮਿਲਦੀ। ਜਿਸ ਤਰ੍ਹਾਂ ਹਿੰਦੂ ਧਰਮ ਦੇ ਤਤ੍ਵ ਵੇਦ ਉਪਨਿਸਦਾ ਅਤੇ ਗੀਤਾ ਵਿਚ ਮਿਲਦੇ ਹਨ, ਇਸੇ ਤਰਾ ਸਿਖੀ ਦੇ ਸਿੱਧਾਂਤ ਤੇ ਬੁਨਿਆਦੀ ਅਸੂਲ ਸ੍ਰੀ ਜਪੁਜੀ ਵਿਚ ਵਰਨਣ ਕੀਤੇ ਗਏ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਮੂਲ ਮੰਤ੍ਰ' ਵਿਚ ਸਭ ਤੋਂ ਪਹਿਲਾ ਵਾਹਿਗੁਰੂ ਦੀ ਏਕਤਾ ਪਰ ਜੋਰ ਦਿਤਾ ਹੈ। ਹਿੰਦੁਸਤਾਨ ਦੇ ਪੁਰਾਤਨ ਗ੍ਰੰਥਾ ਵਿਚ 'ਓਮ' ਸਬਦ ਆਉਂਦਾ ਸੀ, ਜਿਸ ਵਿਚ ਅਕਾਰ ਮਕਾਰ ਤੇ ਅਰਧ ਬਿੰਦੂ ਭਾਵ ਬ੍ਰਹਮਾ, ਵਿਸਨੂੰ ਅਤੇ ਸਿਵ ਤਿੰਨ ਦੇਵਤੇ ਕਲਪਤ ਕੀਤੇ ਹੋਏ ਸਨ।

ਗੁਰੂ ਜੀ ਨੇ 'ਓਮ' ਦੀ ਥਾਵੇਂ ੧ਓ ਕਰਕੇ ਲਿਖਿਆ। ਇਸਦਾ ਭਾਵ ਇਹ ਹੈ ਕਿ ਵਾਹਿਗੁਰੂ ਇਕ ਹੈ, ਹੋਰ ਕੋਈ ਹਸਤੀ ਉਸ ਦੇ ਮੁਕਾਬਲੇ ਦੀ ਨਹੀ*

ਸਾਡੇ ਦੇਸ ਵਿਚ ਈਸ੍ਵਰ ਦੇ ਦੋ ਰੂਪ ਮੰਨੇ ਹੋਏ ਸਨ—ਇਕ ਨਿਰਗੁਣ, ਦੂਜਾ ਸਰਗੁਣ। ਨਿਰਗੁਣ ਸਰੂਪ ਨੂੰ ਤੇ ਲੋਕੀ ਸਮਝਦੇ ਨਹੀਂ ਸਨ, ਇਸ ਲਈ ਦੇਵਤਿਆਂ ਤੇ ਅਵਤਾਰਾਂ ਦੀਆਂ ਮੂਰਤੀਆਂ ਬਣਾ ਕੇ ਪੂਜਾ ਕਰਦੇ ਸਨ। ਇਥੇ ਸਾਕਾਰ-ਪੂਜਾ ਦਾ ਬਹੁਤ ਜ਼ੋਰ ਰਿਹਾ ਹੈ। ਗੁਰੂ ਜੀ ਨੇ ਨਿਰੰਕਾਰ ਦੀ ਭਗਤੀ ਤੇ ਜ਼ੋਰ ਦਿਤਾ ਤੇ ਕਿਹਾ, ਵਾਹਿਗੁਰੂ "ਸਦਾ ਸਲਾਮਤ ਨਿਰੰਕਾਰ" ਹੈ। ਆਪ ਨੇ ਮੂਰਤੀ ਪੂਜਾ ਤੇ ਅਵਤਾਰ ਪੂਜਾ ਦਾ ਖੰਡਨ ਕੀਤਾ।

ਭਾਰਤ ਵਿਚ ਵੈਸਨਵ ਸੰਪ੍ਰਦਾਵਾਂ ਨੇ ਅਵਤਾਰ ਪੂਜਾ ਨੂੰ ਖਾਸ ਕਰ ਜ਼ੋਰ ਨਾਲ ਪ੍ਰਚਾਰਿਆ ਸੀ। ਸਤਿਗੁਰੂ ਇਸ ਦਾ ਖੰਡਨ ਕਰਦੇ ਹੋਏ

*ਏਕਾ ਏਕੰਕਾਰ ਲਿਖ ਦਿਖਾਲਿਆ,
ਊੜਾ ਓਅੰਕਾਰ ਪਾਸ ਬਹਾਲਿਆ ॥ [ਭਾ. ਗੁ. ਵਾ: ੩–੧੫

ਸ੍ਰੀ ਗੁਰੂ ਨਾਨਕ ਦੇਵ ਜੀ

ਫੁਰਮਾਂਉਂਦੇ ਹਨ :-

> ਪਉਣੁ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ
> ਬੰਧ ਕੀਆ ॥ ਅੰਧੁਲੈ ਦਹਿਸਿਰ ਮੂੰਡ ਕਟਾਇਆ,
> ਰਾਵਣੁ ਮਾਰਿ ਕਿਆ ਵਡਾ ਭਇਆ ॥ ਕਿਆ ਉਪਮਾ
> ਤੇਰੀ ਆਖੀ ਜਾਇ ਤੂੰ ਸਰਬੇ ਪੂਰ ਰਿਹਾ ਲਿਵਲਾਇ ।
>
> ਆਸਾ ਮਹਲਾ ੧-੪੭

ਸਾਡੇ ਦੇਸ਼ ਵਿਚ ਜਨਤਾ ਦਾ ਨਿਸਚਾ ਤੇ ਅਮਲ ਹੋਰ ਸੀ ਅਤੇ ਫਿਲਾਸਫਰਾਂ ਦਾ ਮਤ ਹੋਰ ਸੀ। ਹਿੰਦੂ ਰਿਸ਼ੀਆਂ ਨੇ ਛੇ ਸਾਸਤ੍ਰਾਂ ਵਿਚ ਈਸਰ ਸ੍ਰਿਸ਼ਟੀ ਰਚਨਾਂ, ਜੀਵ-ਆਤਮਾ ਕਰਮ, ਗਿਆਨ ਤੇ ਯੋਗ ਆਦਿਕ ਤੇ ਵਿਚਾਰ ਕੀਤੀ ਹੈ। ਨਿਆਇ ਸਾਸਤ੍ਰ ਦਾ ਮਤ ਸੀ ਕਿ ਈਸ੍ਵਰ, ਜੀਵ ਅਤੇ ਪ੍ਰਕਿਰਤੀ ਤਿੰਨ ਚੀਜ਼ਾਂ 'ਅਨਾਦੀ' ਹਨ। ਈਸ੍ਵਰ ਘੁਮਿਆਰ ਵਾਂਗੂ ਭਾਂਡੇ ਬਣਾਂਦਾ ਹੈ ਪਰ ਚੱਕ ਅਤੇ ਮਿਟੀ ਉਸ ਤੋਂ ਵਖਰੇ ਹਨ ।

ਸਾਂਖ ਦਾ ਮਤ ਸੀ-ਈਸ਼ਵਰ ਦੀ ਕੋਈ ਹਸਤੀ ਨਹੀਂ। ਜੀਵ ਅਤੇ ਪ੍ਰਕਿਰਤੀ ਹੀ ਹਨ। ਜਦ ਤੀਕ ਦੋਵੇਂ ਨਾ ਮਿਲਣ ਜੀਵਨ ਦਾ ਫਲ ਨਹੀਂ ਖਾ ਸਕਦੇ । ਸਾਂਖ ਦਾ ਅਰਥ ਹੈ-ਸੰਖਿਆ। ਇਸ ਸ਼ਾਸਤ੍ਰ ਨੇ ਬੜੀ ਗਿਣਤੀ ਮਿਣਤੀ ਕੀਤੀ ਹੈ।

ਵਰਤਮਾਨ ਸਮੇਂ ਵਿਚ ਪੱਛਮ ਦੇ ਪ੍ਰਸਿਧ ਨਾਸਤਕ ਕਾਰਲ ਮਾਰਕਸ ਦਾ ਮਤ 'ਵਿਗਿਯਾਨਕ-ਪ੍ਰਕਰਤੀ ਵਾਦ' Dialectical Materialism ਬਹੁਤ ਹੱਦ ਤੀਕ ਸਾਂਖ ਤੇ ਨਾਸਤਕ ਪੁਣੇ ਨਾਲ ਮਿਲਦਾ ਹੈ।

ਸ਼ਾਸਤ੍ਰਾਂ ਵਿਚੋਂ ਜਿਸ ਮਤ ਦਾ ਭਾਰਤ ਦੀਆਂ ਸੰਪ੍ਰਦਾਵਾਂ ਤੇ ਬਹੁਤ ਅਸਰ ਪਿਆ ਹੈ, ਉਹ ਹੈ ਵੇਦਾਂਤ। ਵੇਦਾਂਤ ਦਾ ਅਰਥ ਹੈ-ਗਿਆਨ ਦਾ ਨਚੋੜ। ਵੇਦਾਂਤ ਕੀ ਹੈ ?ਬ੍ਰਹਮ ਸੱਤ ਹੈ, ਜਗਤ ਮਿਥਿਆ ਅਤੇ ਇੰਦ੍ਰੀਆਂ ਦੇ ਅਗਯਾਨ ਕਰਕੇ ਪ੍ਰਤੀਤ ਹੁੰਦਾ ਹੈ। ਜਿਵੇਂ ਰਸੀ ਵਿਚ ਸੱਪ ਅਤੇ ਮਾਰੂ ਥਲ ਵਿਚ ਮ੍ਰਿਗ ਤ੍ਰਿਸ਼ਨਾ

ਦਾ ਜਲ ਹੁੰਦਾ ਹੈ। ਸ੍ਵੈ-ਸਰੂਪ ਦੇ ਗਿਆਨ ਵਿਚ ਮੁਕਤੀ ਹੈ। 'ਮੈਂ ਬ੍ਰਹਮ ਹਾਂ' ਇਹ ਵੇਦਾਂਤ ਦਾ ਸਾਰੰਸ ਹੈ। ਰਿਸੀ ਬਿਆਸ ਤੇ ਸੰਕਰਾ ਚਾਰਯ ਇਸ ਦੇ ਪ੍ਰਚਾਰਕ ਸਨ।

ਗੁਰੂ ਜ਼ੀ ਨੇ ਦਸਿਆ ਕਿ ਜੀਵ-ਪ੍ਰਕਿਰਤੀ ਅਤੇ ਈਸਰ ਤਿੰਨ ਅਨਾਦੀ ਨਹੀਂ, ਬਲਕਿ ਇਕ ਵਾਹਿਗੁਰੂ, ਹੀ ਅਨਾਦੀ ਹੈ। ਉਹ 'ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ" ਹੈ। ਉਸ ਅਕਾਲ ਦੇ ਫੁਰਨੇ ਨਾਲ ਸ੍ਰਿਸਟੀ ਬਣੀ ਹੈ। * ਉਹ ਜੀਵ ਪ੍ਰਕਿਰਤੀ ਜਾਂ ਤੱਤਾਂ ਦੀ ਸੰਖਿਆ ਨਹੀਂ, ਬਲਕਿ "ਆਦਿ ਅਨੀਲ ਅਨਾਦਿ ਅਨਾਹਤ ਜੁਗ ਜੁਗ ਏਕੋ ਵੇਸੁ" ਹੈ। ਮੈਂ ਬ੍ਰਹਮ ਨਹੀਂ, ਉਹ ਬ੍ਰਹਮ ਹੈ ਤੇ ਸਰਬ ਵਿਆਪਕ ਹੈ। ਗੁਰੂ ਜੀ ਫੁਰਮਾਉਂਦੇ ਹਨ, "ਤੂੰ ਦਰਿਆਉ, ਦਾਨਾ ਬੀਨਾ ਮੈਂ ਮਛਲੀ ਕੈਸੇ ਅੰਤ ਲਹਾ" ਭਾਵ–ਵਾਹਿਗੁਰੂ ਸਹੁ ਦਰਿਆ ਹੈ। ਅਸੀਂ ਉਸ ਵਿਚ ਮੱਛੀ ਦੀ ਤਰਾਂ ਹਾਂ। ਅਸੀਂ ਉਸ ਦੀ ਥਾਹ ਕਿਸ ਤਰਾਂ ਲੈ ਸਕਦੇ ਹਾਂ? ਮੱਛੀ ਦਾ ਜੀਵਣ-ਮਰਨ ਪਾਣੀ ਵਿਚ ਹੁੰਦਾ ਹੈ। ਤਿਵੇਂ ਮਨੁਖ ਰਬ ਤੋਂ ਪਰੇ ਨਹੀਂ ਜਾ ਸਕਦਾ।

ਪਿਛੇ ਦਸ ਆਏ ਹਾਂ ਕਿ ਬੁਧ ਧਰਮ ਸੁੰਨ ਵਾਦੀ ਸੀ। ਇਸ ਦਾ ਜੋਗ ਮਤ ਤੇ ਕਾਫ਼ੀ ਅਸਰ ਪਿਆ। ਗੁਰੂ ਜੀ ਨੇ ਸੁਮੇਰ ਤੇ ਜਦ ਸਿਧਾਂ ਨਾਲ ਗੋਸਟ ਕੀਤੀ ਤਾਂ ਇਕ ਸੂੰਨਵਾਦੀ ਜੋਗੀ ਨੇ ਪ੍ਰਸ਼ਨ ਕੀਤਾ:–

ਅੰਤਰਿ ਸੁੰਨੰ ਬਾਹਰਿ ਸੁਨੰ ਤ੍ਰਿਭਵਨ ਸੁੰਨ ਮਸੁੰਨ।

ਭਾਵ–ਜਦ ਮੈਂ ਅੰਦਰ ਦੇਖਦਾ ਹਾਂ ਤਾਂ ਸ਼ੂੰਨ (ਨੇਸਤੀ) ਤੋਂ ਬਿਨਾ ਕੁਝ ਨਹੀਂ। ਦ੍ਰਿਸਟਮਾਨ ਜਗਤ ਵੀ ਨਾਸਵੰਤ ਹੈ। ਤਿੰਨੇ ਭਵਣ ਸੁੰਨ ਮਸੁੰਨ ਹਨ।

ਗੁਰੂ ਜੀ ਇਸ ਦਾ ਉਤਰ ਦਿੰਦੇ ਹਨ, 'ਚਉਥੇ ਸੁੰਨੇ ਜੋ ਨਰ ਚੀਨੈ ਤਾਕਉ ਪਾਪ ਨਾ ਪੁੰਨੰ। (ਸਿਧ ਗੋਸ਼ਟ) ਭਾਵ–ਹੇ ਜੋਗੀ! ਜੇ

---

*ਕੀਤਾ ਪਸਾਉ ਏਕੋ ਕਵਾਉ ॥ [ਸ੍ਰੀ ਜਪੁਜੀ ਸਾਹਿਬ ੧੬

ਕਰ ਸਭ ਕੁਝ ਸੁੰਨ ਹੀ ਹੈ ਤਾਂ ਜੋ ਆਤਮਾ ਸੁੰਨ ਨੂੰ ਅਨੁਭਵ ਕਰਦਾ ਹੈ, ਉਹ ਆਪ ਸ਼ੁੰਨ ਨਹੀਂ ਹੋ ਸਕਦਾ। ਮੁਰਦੇ ਨੂੰ ਕੀ ਪਤਾ ਹੈ ਕਿ ਕੋਈ ਜੀਉਂਦਾ ਹੈ? ਮਨੁਖ ਦੀ ਆਤਮਾ ਚੇਤਨ ਹਸਤੀ ਸ੍ਰੀ ਵਾਹਿਗੁਰੂ ਦੀ ਅੰਸ ਹੈ। ਜਗਤ ਰਚਨਾ ਉਸ ਚੇਤੰਨ ਹਸਤੀ ਤੋਂ ਹੋਈ ਹੈ, ਜਿਸ ਵਿਚ ਗਿਆਨ, ਇਰਾਦਾ ਅਤੇ ਕੰਮ ਕਰਨ ਦੀ ਸਕਤੀ ਹੈ।

"ਨਹੀਂ" ਤੋਂ ਕੋਈ ਚੀਜ਼ ਨਹੀਂ ਹੋ ਸਕਦੀ, "ਹੈ," ਤੋਂ ਸ੍ਰਿਸ਼ਟੀ ਹੋਈ ਹੈ। ਹੋਂਦ ਤੋਂ ਕਿਸੇ ਦੀ ਹੋਂਦ ਹੋ ਸਕਦੀ ਹੈ, 'ਅਣਹੋਂਦ' ਤੋਂ ਨਹੀਂ।

ਗੁਰੂ ਜੀ ਨੇ ਇਸ ਤਰ੍ਹਾਂ ਕਈ ਦਾਰਸ਼ਨਿਕ ਭੁਲੇਖਿਆਂ ਨੂੰ ਦੂਰ ਕੀਤਾ ਅਤੇ ਨਾਸਤਕ ਪੁਣੇ ਨੂੰ ਜੜ੍ਹੋਂ ਪੁਟਿਆ ਹੈ। ਪੁਰਾਣੇ ਮਜ਼ਹਬ ਵਿਚ ਰੱਬ ਸੰਬੰਧੀ ਕਈ ਭੁਲੇਖੇ ਸਨ, ਜਿਨ੍ਹਾਂ ਦਾ ਨਿਰਣਾ ਕਰ ਕੇ ਅਸਲੀਅਤ ਨੂੰ ਸਮਝਾਇਆ ਹੈ।

ਪੁਰਾਣੇ ਆਰੀਅਨ ਅਤੇ ਇਬਰਾਨੀ ਮਤਾਂ-ਯਹੂਦੀ, ਈਸਾਈ ਅਤੇ ਇਸਲਾਮ ਆਦਿ ਦੇ ਰੱਬ ਸਬੰਧੀ ਖਿਆਲ ਅੱਡ ਅੱਡ ਸਨ। ਇਕ ਵਿਚਾਰ ਸੈਲੀ ਆਰੀਅਨ ਦੀ ਸੀ। ਦੂਜੀ ਇਬਰਾਨੀ ਮਤਾਂ ਦੀ। ਜਿਥੇ ਕੋਈ ਮਨੁਖ ਜਨਮ ਲੈਂਦਾ ਹੈ ਉਥੋਂ ਦੀ ਪ੍ਰਕਿਰਤੀ ਉਸ ਦੇ ਦਿਲ-ਦਿਮਾਗ, ਸਰੀਰਕ ਬਣਤਰ ਅਤੇ ਖਿਆਲਾਂ ਤੇ ਡੂੰਘਾ ਅਸਰ ਪਾਂਦੀ ਹੈ। ਭਾਰਤ ਵਰਸ ਦੀ ਪ੍ਰਕਿਰਤੀ ਦੂਜੇ ਸਾਰੇ ਦੇਸਾਂ ਨਾਲੋਂ ਨਿਰਾਲੀ ਅਤੇ ਅਸਚਰਜ ਹੈ। ਇਸ ਨੇ ਹਿੰਦੂ ਰਿਸ਼ੀਆਂ ਦੇ ਮਨਾਂ ਉਤੇ ਬਹੁਤ ਡੂੰਘਾ ਅਸਰ ਪਾਇਆ ਹੈ। ਸੁੰਦਰ ਬਨ, ਨਿਰਮਲ ਜਲ ਨਾਲ ਭਰਪੂਰ ਵਗਦੇ ਦਰਿਆ, ਬਨਾਸਪਤੀ, ਫੁਲਾਂ ਅਤੇ ਫਲਾਂ ਨਾਲ ਲੱਦੇ ਹੋਏ ਪਹਾੜ ਤੇ ਹਰੇ ਭਰੇ ਖੁਲੇ ਮੈਦਾਨ ਇਸ ਦੇਸ ਵਿਚ ਸਨ। ਇਥੇ ਪ੍ਰਕਿਰਤੀ ਨੇ ਇਕ ਤਰਾਂ ਸ਼ਿੰਗਾਰ ਕੀਤਾ ਹੋਇਆ ਸੀ, ਇਸ ਲਈ ਇਥੇ ਰੱਬ ਨੂੰ ਸਤ, ਚਿਤ ਤੇ ਅਨੰਦ ਸਰੂਪ ਮੰਨਿਆ ਗਿਆ। ਉਸ ਦੀ ਸੁੰਦਰਤਾ ਨੂੰ ਪ੍ਰਕਿਰਤੀ ਵਿਚ ਹੀ ਦੇਖ ਕੇ ਉਸਦੀ

ਪੂਜਾ ਸੁਰੂ ਕਰ ਦਿਤੀ ਗਈ। ਜੋ ਕੁਝ ਹੈ, ਸਭ ਬ੍ਰਹਮ ਹੈ।

ਫ਼ਲਸਤੀਨ ਤੇ ਅਰਬ ਵਿਚ ਇਬਰਾਨੀ ਮਤਾ ਨੇ ਜਨਮ ਲਿਆ ਹੈ। ਉਥੇ ਜੰਗਲ ਬੀਆਬਾਨ ਤੇ ਮਾਰੂ ਥਲਾ ਤੋ ਬਿਨਾ ਹੋਰ ਕੁਝ ਨਹੀ ਸੀ। ਉਥੋਂ ਦੀ ਪ੍ਰਕਿਰਤੀ ਵਿਚ ਸੁੰਦਰਤਾ ਅਤੇ ਕੋਮਲਤਾ ਨਹੀਂ ਸੀ। ਜੇ ਵੇਖਣ ਵਾਲੀ ਕੋਈ ਚੀਜ ਸੀ ਤਾ ਉਹ ਅਸਮਾਨ ਵਿਚ ਚਮਕਦੇ ਤਾਰੇ ਤੇ ਚੰਦ੍ਰਮਾਂ ਆਦਿਕ ਸਨ। ਇਬਰਾਨੀ ਮਤਾ ਨੇ ਇਸ ਲਈ ਰੱਬ ਦਾ ਤਸੱਵਰ ਆਸਮਾਨ ਵਿਚ ਕਾਇਮ ਕੀਤਾ ਹੈ। ਇਨ੍ਹਾਂ ਨੇ ਆਸਮਾਨੀ ਬਾਪ, ਤੇ ਆਸਮਾਨੀ ਬਾਦਸਾਹਤ, Kingdom of Heavan ਦਾ ਖਿਆਲ ਦਿਤਾ। ਹਿੰਦੂਆ ਨੇ ਪ੍ਰਕਿਰਤੀ ਵਿਚ ਵੀ ਬ੍ਰਹਮ ਸਮਝ ਕੇ ਉਸ ਦੀ ਪੂਜਾ ਕੀਤੀ। ਈਸਾਈਅਤ ਅਤੇ ਇਸਲਾਮ ਨੇ ਰਬ ਨੂੰ ਦ੍ਰਿਸਟ-ਮਾਨ ਜਗਤ ਤੋ ਪਰੇ ਮੰਨ ਕੇ ਪ੍ਰਕਿਰਤੀ ਪੂਜਾ ਦੀ ਨਖੇਧੀ ਕੀਤੀ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰ-ਸੈਲੀ ਆਪਣੀ ਹੈ। ਇਸ ਲਈ ਆਪ ਨੇ ਆਰੀਯਨ ਅਤੇ ਇਬਰਾਨੀ ਮਤਾ ਤੋਂ ਵਖਰਾ ਤੇ ਇਕ ਨਵਾ ਖਿਆਲ ਦਿਤਾ ਹੈ। ਆਪ ਕਹਿੰਦੇ ਹਨ,

'ਬਲਿਹਾਰੀ ਕੁਦਰਤਿ ਵਸਿਆ।" [ਵਾਰ ਆਸਾ ਮ. ੧–੧੨

ਭਾਵ ਕਾਦਰ ਕੁਦਰਤ ਵਿਚ ਹੈ। ਕੁਦਰਤ ਨੂੰ ਕਾਦਰ ਦੀ ਸਮਝ ਕੇ ਇਸ ਨਾਲ ਪਿਆਰ ਕਰਨਾ ਹੈ। 'ਇਹ ਜਗ ਸਚੇ ਕੀ ਹੈ ਕੋਠੜੀ ਸਚੇ ਕਾ ਵਿਚ ਵਾਸੁ॥' ਜਦ ਇਹ ਰੱਬ ਦੀ ਰਚਨਾਂ ਹੈ, ਫਿਰ ਇਸ ਨਾਲ ਨਫ਼ਰਤ ਕਿਉਂ ਕੀਤੀ ਜਾਵੇ? ਪ੍ਰਕਿਰਤੀ ਨਾਲ ਪਿਆਰ ਕਰਨਾ ਹੈ, ਪਰ ਇਸ ਦੀ ਪੂਜਾ ਨਹੀਂ ਕਰਨੀ, ਕਿਉਂਕਿ ਇਹ ਮਹਿਦੂਦ' ਹੈ। ਇਸ ਦਾ ਰਚਨ ਵਾਲਾ 'ਅਨੰਤ' ਹੈ। ਦ੍ਰਿਸਟਮਾਨ ਜਗਤ ਹੱਦ ਵਿਚ ਹੈ, ਪਰ ਵਾਹਿਗੁਰੂ ਅਨ-ਹੱਦ ਹੈ।

ਗੁਰੂ ਜੀ ਨੇ ਇਕ ਪਿਤਾ ਤੇ ਅਸੀਂ ਸਾਰੇ ਉਸ ਦੇ ਪੁਤਰ ਹਾ, ਦੋ ਗੱਲਾ ਨੂੰ ਜ਼ੋਰ ਨਾਲ ਪ੍ਰਚਾਰਿਆ। ਇਕ ਪਿਤਾ Father hood of God ਅਤੇ ਭਰਾਤਰੀ ਭਾਵ Brother hood of men

ਇਕ ਵਾਹਿਗੁਰੂ ਦੀ ਪੂਜਾ

ਦਾ ਖਿਆਲ ਹਜ਼ਰਤ ਈਸਾ ਨੇ ਭੀ ਦਿਤਾ ਸੀ, ਪਰ ਸਤਿਗੁਰੂ ਤੇ ਈਸਾ ਦੇ ਉਪਦੇਸ਼ ਵਿਚ ਇਕ ਬੁਨਿਆਦੀ ਫਰਕ ਇਹ ਹੈ ਕਿ ਹਜ਼ਰਤ ਈਸਾ ਕਹਿੰਦੇ ਹਨ 'ਰਬ ਸਾਡਾ ਬਾਪ ਹੈ' ਪਰ 'ਪਾਪ-ਰਹਿਤ' ਉਸ ਦਾ ਪੁਤਰ ਕੇਵਲ, 'ਮੈਂ ਹੀ ਹਾਂ।' ਈਸਾਈ ਮਤ ਦਾ ਨਿਸਚਾ ਹੈ ਕਿ ਬਦੀ ਮਨੁਖ ਦੇ ਖ਼ਮੀਰ ਵਿਚ ਸ਼ਾਮਲ ਹੈ। ਸਭ ਆਤਮਾਵਾਂ ਗੁਨਾਹਗਾਰ ਹਨ। ਇਕੋ ਈਸਾ ਦੀ ਆਤਮਾ ਪਾਪ ਤੋਂ ਬਰੀ ਹੈ। ਉਸ ਪਰ ਈਮਾਨ ਲਿਆਉਣ ਨਾਲ ਮਨੁਖ ਬਖਸੇ ਜਾ ਸਕਦੇ ਹਨ।

ਗੁਰੂ ਜੀ ਨੇ ਕਿਹਾ, "ਰੱਬ ਸਭ ਦਾ ਪਿਤਾ ਹੈ। ਅਸੀਂ ਸਾਰੇ ਉਸ ਦੇ ਪੁਤਰ ਹਾਂ। ਕਿਸੇ ਸਖਸੀਅਤ ਪਰ ਈਮਾਨ ਲਿਆਉਣ ਨਾਲ ਨਹੀਂ, ਬਲਕਿ ਰੱਬ ਦੀ ਭਗਤੀ, ਨੇਕੀ ਦੇ ਕਰਮ ਅਤੇ ਸੇਵਾ ਕਰਕੇ ਬਖਸੇ ਜਾ ਸਕਦੇ ਹਾਂ।'

ਜੋ ਲੋਕ ਗੁਰਬਾਣੀ ਤੇ ਸਿਖ ਇਤਿਹਾਸ ਨੂੰ ਧਿਆਨ ਨਾਲ ਨਹੀਂ ਪੜ੍ਹਦੇ, ਉਨ੍ਹਾਂ ਵਿਚ ਇਕ ਭੁਲੇਖਾ ਇਹ ਭੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਅਕਾਲ ਪੁਰਖ ਦੀ ਪੂਜਾ (ਤੌਹੀਦ) ਦਾ ਖਿਆਲ਼ ਇਸਲਾਮ ਤੋਂ ਲਿਆ ਹੈ। ਇਹ ਗੱਲ ਠੀਕ ਨਹੀਂ।

ਇਕ ਵਾਹਿਗੁਰੂ ਦਾ ਖਿਆਲ ਇਸਲਾਮ ਤੋਂ ਪਹਿਲੇ ਯਹੂਦੀ ਤੇ ਈਸਾਈ ਮਤ ਵਿਚ ਭੀ ਸੀ। ਇਹ ਤਿੰਨੇ ਮਤ ਅਜੇ ਪੈਦਾ ਭੀ ਨਹੀਂ ਹੋਏ ਸਨ ਜਦੋਂ ਹਿੰਦੁਸਤਾਨ ਵਿਚ ਰਿਸ਼ੀਆਂ ਨੇ ਉਪਨਿਸਦਾਂ ਵਿਚ ਇਹ ਖਿਆਲ ਦਿਤਾ ਸੀ—ਸਰਬ ਭੂਤੇਸੂ ਏਕ ਦੇਵਾ" ਭਾਵ—ਸਾਰੇ ਤੱਤਾਂ ਵਿਚ ਏਕੋ ਦੇਵ ਵਿਆਪਕ ਹੈ। ਇਸ ਦੇ ਹੁੰਦਿਆਂ ਨਹੀ ਮੰਨਿਆ ਜਾ ਸਕਦਾ ਕਿ ਹਿੰਦੁਸਤਾਨ ਵਿਚ ਤੌਹੀਦ (ਇਕ ਦੀ ਪੂਜਾ) ਸਿਰਫ਼ ਇਸਲਾਮ ਨੇ ਲਿਆਂਦੀ ਹੈ।

ਜਦ ਹਿੰਦੂ ਰਿਸ਼ੀ ਈਸ੍ਵਰ ਨੂੰ ਨਿਰਗੁਣ ਨਿਰਾਕਾਰ ਅਨੰਤ' ਨੇਤਿ-ਨੇਤਿ ਕਥਨ ਕਰਦੇ ਹਨ ਤਾਂ ਉਹ ਰੱਬ ਦੇ ਇਕ ਹੋਣ ਤੋ ਇਨਕਾਰੀ ਕਿਸ ਤਰ੍ਹਾਂ ? ਅਸਲ ਗੱਲ ਇਹ ਹੈ ਕਿ ਹਿੰਦੁਸਤਾਨ ਵਿਚ ਰੱਬ ਦੀ ਏਕਤਾ ਦਾ ਖਿਆਲ ਫ਼ਿਲਾਸਫ਼ੀ ਦੇ ਰੂਪ ਵਿਚ ਮੌਜੂਦ

ਸੀ, ਪਰ ਅਮਲ ਵਿਚ ਨਹੀ ਸੀ। ਇਥੇ ਦੇਵ ਪੂਜਾ, ਪ੍ਰਕਿਰਤੀ ਪੂਜਾ ਅਤੇ ਅਵਤਾਰ ਪੂਜਾ ਦਾ ਜ਼ੋਰ ਸੀ। ਗੁਰੂ ਜੀ ਨੇ ਇਕ ਰੱਬ ਦੀ ਪੂਜਾ ਅਮਲੀ ਤੌਰ ਤੇ ਦਿਤੀ ਹੈ।

ਜੇ ਹਿੰਦੂ ਧਰਮ ਨੇ ਬ੍ਰਹਮਾ, ਵਿਸ਼ਨੂੰ ਤੇ ਸਿਵ ਦੀ ਹਸਤੀ ਮੰਨੀ ਸੀ ਤਾ ਇਸਲਾਮ ਵਿਚ ਭੀ ਮਨੁਖ ਅਤੇ ਰੱਬ ਦੇ ਵਿਚਕਾਰ ਜਬਰਾਈਲ, ਮੇਕਾਈਲ ਅਸਰਾਫ਼ੀਲ ਆਦਿਕ ਫਰਿਸਤੇ ਮੰਨ ਕੇ ਰੱਬ ਦੀਆ ਸਕਤੀਆ ਨੂੰ ਵੰਡਿਆ ਹੋਇਆ ਸੀ। ਰੱਬ ਇਕ ਹੈ, ਉਹ ਸਾਰੀਆ ਸਕਤੀਆਂ ਦਾ ਕੇਂਦਰ ਹੈ, 'ਨਾਉ ਪੂਜੀਐ ਨਾਉ ਮੰਨੀਐ' ਪਰ ਜੋਰ ਗੁਰੂ ਜੀ ਨੇ ਦਿਤਾ।

ਇਸਲਾਮ ਦਾ ਇਕ ਹੋਰ ਨਿਸਚਾ ਸੀ ਕਿ 'ਰੱਬ ਤਾਂ ਇਕ ਹੈ ਪਰ ਜੋ ਆਦਮੀ ਹਜ਼ਰਤ ਮੁਹੰਮਦ ਪਰ ਈਮਾਨ ਨਹੀਂ ਲਿਆਉਂਦਾ, ਉਸ ਦੀ ਸਿਫਾਇਤ ਕਰਨ ਵਾਲਾ ਦਰਗਾਹ ਵਿਚ ਕੋਈ ਨਹੀ ਹੋਵੇਗਾ।' ਮਹਾਰਾਜ ਨੇ ਇਸ ਨੂੰ ਖੰਡਨ ਕੀਤਾ ਹੈ। ਗੁਰੂ ਸਾਹਿਬ ਪਸਰੂਰ ਦੇ ਪਾਸ ਕੋਟਲੇ ਵਿਚ ਜਦ ਮੀਆ ਮਿਠੇ ਨੂੰ ਮਿਲੇ ਤਦ ਉਸ ਨੇ ਇਹੀ ਗਲ ਕਹੀ ਸੀ: —

ਇਕੋ ਨਾਮ ਖੁਦਾਇ ਦਾ, ਦੂਜਾ ਨਬੀ ਰਸੂਲ ॥
ਨਾਨਕ ਕਲਮਾ ਜੇ ਪੜ੍ਹਹਿ ਦਰਗਹਿ ਪਵਹਿ ਕਬੂਲ ॥

ਗੁਰੂ ਜੀ ਨੇ ਇਸ ਦਾ ਉਤਰ ਦਿਤਾ—

ਅਵਲ ਨਾਮ ਖੁਦਾਇ ਦਾ ਦਰ ਦਰਵਾਨ ਰਸੂਲ ॥
ਸੇਖਾ ਨੀਯਤ ਰਾਸ ਕਰ, ਦਰਗਹਿ ਪਵਹਿ ਕਬੂਲ ॥

(ਪੁਰਾਤਨ ਜਨਮ: ਸਾਖੀ: )

ਸਾਇੰਸ ਦੇ ਵਿਕਾਸ ਨਾਲ ਪਛਮ ਵਿਚ ਇਹ ਖਿਆਲ ਪੈਦਾ ਹੋ ਗਿਆ ਹੈ ਕਿ ਮਜ਼ਬ ਅਤੇ ਰੱਬ ਦੀ ਬੁਨਿਆਦ ਡਰ ਤੇ ਹੈ ਜਦ ਮਨੁਖ ਬੇ-ਸਮਝ ਸੀ, ਉਸ ਨੇ ਤੱਤਾਂ ਦੀ ਪੂਜਾ ਕੀਤੀ ਫਿਰ ਦੇਵਤਿਆ ਨੂੰ ਮੰਨਿਆਂ। ਇਸ ਤੋ ਰੱਬ ਦੀ ਹੋਂਦ ਦਾ ਖਿਆਲ ਪੈਦਾ ਹੋਇਆ। ਹੁਣ ਜਦ ਕਿ ਸਾਇੰਸ ਨੇ ਮਨੁਖ ਨੂੰ ਪ੍ਰਕਿਰਤੀ

ਇਕ ਵਾਹਿਗੁਰੂ ਦੀ ਪੂਜਾ

ਦਾ ਗਿਆਨ ਕਰਾ ਦਿਤਾ ਹੈ, ਉਹ ਪ੍ਰਕਿਰਤਕ ਤਬਦੀਲੀਆਂ ਜਾਂ ਉਹਨਾਂ ਦੇ ਕਾਰਣਾਂ ਤੋਂ ਜਾਣੂ ਹੋ ਕੇ ਨਾ ਕੇਵਲ ਤੱਤ-ਪੂਜਾ ਤੇ ਮਜ਼ਬੀ ਮਨੌਤਾਂ ਨੂੰ ਹੀ ਮਿਥਿਆ ਮੰਨੇਗਾ, ਸਗੋਂ ਰੱਬ ਦੀ ਹਸਤੀ ਤੋਂ ਭੀ ਇਨਕਾਰੀ ਹੋ ਜਾਵੇਗਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਬ ਦੀ ਹੋਂਦ ਨੂੰ ਬੜੇ ਵਿਗਿਆਨਕ ਢੰਗ ਨਾਲ ਸਮਝਾਇਆ ਹੈ। ਆਸਾ ਦੀ ਵਾਰ ਵਿਚ ਦਸਿਆ ਹੈ ਕਿ ਰੱਬ ਦਾ ਖਿਆਲ ਡਰ ਤੋਂ ਨਹੀਂ ਪੈਦਾ ਹੋਇਆ, ਸਗੋਂ ਜਿਸ ਦਿਨ ਮਨੁਖ ਨੇ ਸੁਰਤ ਸੰਭਾਲੀ, ਇਸ ਵਿਸ਼ਾਲ ਜਗਤ ਵਿਚ ਅੱਖਾਂ ਖੋਹਲੀਆਂ, ਉਸ ਦੇ ਦਿਲ ਵਿਚ ਇਹ ਸਵਾਲ ਪੈਦਾ ਹੋਇਆ, ਕੀ ਇਹ ਜਗਤ ਬਿਨਾਂ ਕਾਰਣ ਦੇ ਬਣ ਗਿਆ ਹੈ ਜਾਂ ਇਸ ਦੇ ਪਿਛੇ ਕਿਸੇ ਦਾ ਗਿਆਨ ਤੇ ਇਰਾਦਾ ਕੰਮ ਕਰਦਾ ਹੈ? ਕੀ ਜੜ੍ਹ ਪ੍ਰਕਿਰਤੀ ਹੀ ਸੰਸਾਰ ਦੀ ਰਚਨਾ ਕਰ ਦੇਂਦੀ ਹੈ ਜਾਂ ਸ੍ਰਿਸ਼ਟੀ ਦਾ ਰਚਨਹਾਰ ਭੀ ਕੋਈ ਹੈ?' ਇਹ ਹੈ ਰੱਬ ਦੀ ਹਸਤੀ ਦੇ ਨਿਸਚੇ ਦੀ ਜੜ੍ਹ। ਮਨੁਖ ਜਦ ਸੰਸਾਰ ਦੀ ਅਸਚਰਜ ਰਚਨਾ, ਅਦਭੁਤ ਘਟਨਾਵਾਂ ਤੇ ਤਬਦੀਲੀਆਂ ਨੂੰ ਵੇਖਦਾ ਹੈ, ਉਸ ਦੇ ਮਨ ਵਿਚ ਸਭ ਤੋਂ ਪਹਿਲੇ ਹੈਰਾਨੀ ਅਤੇ 'ਅਨੰਦ' ਦੀ ਇਕ ਹਾਲਤ ਪੈਦਾ ਹੁੰਦੀ ਹੈ। ਗੁਰੂ ਜੀ ਉਸ ਨੂੰ 'ਵਿਸਮਾਦ' ਕਹਿੰਦੇ ਹਨ। ਬੇਅੰਤ ਰਚਨਾਂ ਨੂੰ ਵੇਖ ਕੇ ਫੁਰਮਾਉਂਦੇ ਹਨ:-

> ਵਿਸਮਾਦ ਨਾਦ ਵਿਸਮਾਦੁ ਵੇਦ ॥ ਵਿਸਮਾਦੁ ਜੀਅ
> ਵਿਸਮਾਦੁ ਭੇਦ ॥ ਵਿਸਮਾਦੁ ਰੂਪ ਵਿਸਮਾਦੁ ਰੰਗ ॥
> ਵਿਸਮਾਦੁ ਨਾਂਗੇ ਫਿਰਹ ਜੰਤ ॥ ਵਿਸਮਾਦੁ ਪਉਣ
> ਵਿਸਮਾਦੁ ਪਾਣੀ ॥ ਵਿਸਮਾਦੁ ਅਗਨੀ ਖੇਡਹਿ
> ਵਿਡਾਣੀ ॥ ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥
> ਵਿਸਮਾਦੁ ਸਾਦਿ ਲਗਹਿ ਪਰਾਣੀ ॥ ਵਿਸਮਾਦੁ
> ਸੰਜੋਗੁ ਵਿਸਮਾਦੁ ਵਿਜੋਗ ॥ ਵਿਸਮਾਦੁ ਭੁਖ
> ਵਿਸਮਾਦੁ ਭੋਗੁ ॥

ਅੰਤ ਵਿਚ ਕਹਿੰਦੇ ਹਨ:—ਵੇਖ ਵਿਡਾਣੁ ਰਹਿਆ ਵਿਸਮਾਦੁ* ।
ਆਸਾ ਦੀ ਵਾਰ ਮ: '

ਜਦ ਮਨੁਖ ਅਗਾਧ ਰਚਨਾਂ ਨੂੰ ਦੇਖ ਕੇ 'ਵਿਸਮਾਦੁ' ਵ ਹਾਲਤ ਵਿਚ ਹੁੰਦਾ ਹੈ, ਉਸ ਦੇ ਮਨ ਵਿਚ ਪ੍ਰਸ਼ਨ ਉਠਦਾ ਹੈ ਜਗਤ ਦਾ ਕਾਰਣ ਕੀ ਹੈ ? ਸਤਿਗੁਰੂ ਇਸੇ ਸਲੋਕ ਵਿ ਸਮਝਾਉਂਦੇ ਹਨ ਕਿ ਰਚਨਾਂ ਦਾ ਕਾਰਣ ਇਕ ਵਾਹਿਗੁਰੂ ਹੈ, ਕੁਦਰਤ ਤੋਂ ਜਾਣਿਆ ਜਾਂਦਾ ਹੈ । ਯਥਾ:

ਕੁਦਰਕ੍ਰਿਤ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ
ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ

*ਵਰਤਮਾਨ ਸਾਇੰਸ ਦੀ ਖੋਜ ਵੀ ਸਾਨੂੰ ਗਿਆਨ ਅ ਤਜਰਬੇ ਦੀ ਹੱਦ ਤੋਂ ਪਰੇ 'ਵਿਸਮਾਦ ਤੇ ਅਨੰਦ' ਵਿਚ ਜਾ ਕੇ ਲੀ ਕਰਦੀ ਹੈ। ਜਿਸ ਤਰਾਂ ਦਿਲੀ ਵਿਚ ਰਾਜਾ ਜੈ ਸਿੰਘ ਦਾ ਬਣਾਇਅ ਹੋਇਆ ਜੰਤਰ ਮੰਤਰ ਹੈ, ਇਸੇ ਤਰ੍ਹਾ ਅਮ੍ਰੀਕਾ ਵਿਚ ਅਕਾਸ਼ ਮੰਡਲ ਦਾ ਗਿਆਨ ਪ੍ਰਾਪਤ ਕਰਨ ਲਈ ਆਕਾਸ਼ ਲੋਚਨ (observatory ਮਾਊਂਟ ਵਿਲਸਨ ਤੇ ਮਾਊਟ ਪਲੋਮਰ ਹਨ । ਇਨ੍ਹਾਂ ਵਿਚ ਅਕਾ ਮੰਡਲ ਬਾਰੇ ਤਜਰਬੇ ਕਰਨ ਵਾਲੇ ਖੋਜੀਆਂ ਨੇ ਇਕ ਸੌ ਤੇ ਦੋ ਇੰਚ ਸੀਸੇ ਦਿਆ ਦੂਰਬੀਨਾਂ ਨਾਲ ਸੂਰਜ, ਚੰਦ੍ਰਮਾ, ਗ੍ਰਹਾਂ ਅ ਨਛੱਤਰਾਂ ਨੂੰ ਵੇਖ ਕੇ ਕਿਹਾ, 'ਜੋ ਕੁਛ ਅਸੀਂ ਹੁਣ ਤੀਕ ਮਾਲੂ ਕਰ ਸਕੇ ਹਾਂ, ਇਹ ਬਹੁਤ ਥੋੜ੍ਹਾ ਹੈ। ਬੇਅੰਤ ਰਚਨਾ ਐਸੀ ਹੈ ਜਿਸ ਨੂੰ ਮਨੁਖ ਬੁਧੀ ਨਹੀਂ ਜਾਣ ਸਕੀ ।" ਬਨਾਸਪਤੀ ਲਈ ਪਾਣੀ ਤੇ ਨਾਈਟਰੋਜਨ ਜ਼ਰੂਰੀ ਹਨ । ਪਾਣੀ ਆਕਸੀਜਨ ਅਤੇ ਹਾਈ ਡਰੋਜਨ ਤੋਂ ਬਣਦਾ ਹੈ । ਨਾਈਟਰੋਜਨ ਦਾ ਇਕ ਅਣੂ ਕਿੰਨੀਆ ਤਬਦੀਲੀਆਂ ਵਿਚੋਂ ਲੰਘਦਾ ਹੈ ? ਇਸਸਬੰਧੀ ਇਕ

(ਬਾਕੀ ਦੇਖੋ ੪੩)

ਇਕ ਵਾਹਿਗੁਰੂ ਦੀ ਪੂਜਾ

ਆਕਾਰੁ ॥ ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ
ਸਰਬ ਬੀਚਾਰੁ ॥ ਕੁਦਰਤਿ ਖਾਣਾ ਪੀਣਾ ਪੈਨਣਾ
ਕੁਦਰਤਿ ਸਰਬ ਪਿਆਰੁ ॥

ਇਸੇ ਸਲੋਕ ਦੇ ਅੰਤ ਵਿਚ ਫੁਰਮਾਉਂਦੇ ਹਨ:—

ਕੁਦਰਤਿ ਪਉਣ ਪਾਣੀ ਬੈਸੰਤਰੁ ਕੁਦਰਤਿ ਧਰਤੀ
ਖਾਕੁ ॥ ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ
ਪਾਕੀ ਨਾਈ ਪਾਕੁ ॥ ਨਾਨਕ ਹੁਕਮੈ ਅੰਦਰ ਵੇਖੈ
ਵਰਤੈ ਤਾਕੋ ਤਾਕ ॥ [ਵਾਰ ਆਸਾ ਮ: ੧

ਭਾਵ—ਕੁਦਰਤ ਰੱਬ ਦੀਆਂ ਉਨ੍ਹਾਂ ਪ੍ਰਤੱਖ ਸ਼ਕਤੀਆਂ ਦਾ ਨਾਂ ਹੈ, ਜਿਨ੍ਹਾਂ ਦਾ ਕਾਰਣ ਉਹ ਆਪ ਹੈ। ਕੁਦਰਤ ਅੰਨ੍ਹੀਆਂ ਸ਼ਕਤੀਆਂ ਦਾ ਨਾਂ ਨਹੀਂ। ਇਸ ਦੇ ਪਿਛੇ ਸਿਆਣੇ ਵਾਹਿਗੁਰੂ ਦਾ

---

(੪੨ ਦੀ ਬਾਕੀ)

ਛਮੀ ਵਿਗਿਆਨਕ ਦੀ ਰਾਇ ਇਉਂ ਹੈ:—

'Each Nitogen atom has doubtless under one a never ceasing cycle of changes'

ਭਾਵ—ਬਿਲਾ-ਸ਼ਕ ਨਾਈਟਰੋਜਨ ਦਾ ਹਰ ਇਕ ਅਣੂ ਤਬਦੀਲੀਆਂ ਦੇ ਨਾ ਮੁਕਣ ਵਾਲੇ ਚਕੱਰ ਵਿਚੋਂ ਲੰਘਿਆ ਹੈ।

ਬਾਰਸ ਰਾਹੀਂ ਨਾਈਟਰੋਜਨ ਪ੍ਰਿਥਵੀ ਤੇ ਡਿਗ ਕੇ ਬਨਾਸਪਤੀ ਤੇ ਜਾਨਵਰਾਂ ਦੀ ਖੁਰਾਕ ਬਣਦੀ ਹੈ।

"ਜੋ ਕੁਝ ਮੈਂ ਜਾਣਿਆਂ ਹੈ, ਉਸ ਤੋਂ ਇਹ ਪਤਾ ਲਗਦਾ ਹੈ ਕਿ ਅਜੇ ਮੈਂ ਕੁਝ ਨਹੀ ਜਾਣ ਸਕਿਆ।" —ਅਰਸਤੂ

ਆਕਰਖਣ ਸਕਤੀ ਦੇ ਮਾਲੂਮ ਕਰਨ ਵਾਲਾ ਨਿਊਟਨ ਕਹਿੰਦਾ ਹੈ, "ਮੈਂ ਜੋ ਕੁਝ ਲਭ ਸਕਿਆ ਹਾਂ, ਉਹ ਇਸ ਤਰ੍ਹਾਂ ਹੈ ਜਿਵੇ ਸਮੁੰਦਰ ਦੇ ਕਿਨਾਰੇ ਕੋਈ ਬੱਚਾ ਗੀਟੀਆਂ ਚੁਣਦਾ ਹੈ।"

ਇਰਾਦਾ ਕੰਮ ਕਰਦਾ ਹੈ।

ਬੇ-ਸਮਝੀ ਦੇ ਕਾਰਣ ਮਨੁਖ ਕਾਦਰ ਦੀ ਥਾਂ ਕੁਦਰਤ ਪਾਸੋਂ ਡਰਦਾ ਤੇ ਉਸ ਦੀ ਪੂਜਾ ਕਰਦਾ ਸੀ। ਗੁਰੂ ਜੀ ਅਗਲੇ ਸਲੋਕ ਵਿਚ ਇਸ ਭੁਲੇਖੇ ਨੂੰ ਇਉਂ ਦੂਰ ਕਰਦੇ ਹਨ.—

ਭੈ ਵਿਚ ਪਵਣੁ ਵਹੈ ਸਦ ਵਾਉ ॥
ਭੈ ਵਿਚ ਚਲਹਿ ਲਖ ਦਰੀਆਉ ॥
ਭੈ ਵਿਚ ਅਗਨਿ ਕਢੈ ਵੇਗਾਰਿ ॥
ਭੈ ਵਿਚ ਧਰਤੀ ਦਬੀ ਭਾਰਿ ॥

ਅੰਤ ਵਿਚ ਕਹਿੰਦੇ ਹਨ :—

ਸਗਲਿਆ ਭਉ ਲਿਖਿਆ ਸਿਰ ਲੇਖੁ ॥
ਨਾਨਕ ਨਿਰਭਉ ਨਿਰੰਕਾਰ ਸਚੁ ਏਕੁ ॥

[ਵਾਰ ਆਸਾ ਮ ੧—੪

ਇਸ ਦਾ ਭਾਵ ਸਪਸ਼ਟ ਹੈ ਕਿ ਕੁਦਰਤ ਦੀਆ ਸਾਰੀਆ ਸਕਤੀਆ ਰੱਬ ਦੇ ਡਰ ਵਿਚ ਹਨ, ਨਿਰਭੈ—ਇਕੋ ਨਿਰੰਕਾਰ ਹੈ। 'ਮਨੁਖ ਉਨਤੀ ਕਰਦਾ ਕਰਦਾ ਇਕ ਅਜੇਹੀ ਉਚੀ ਥਾਂ ਤੇ ਪੁਜ ਗਿਆ ਹੈ, ਜਿਥੇ ਉਹ ਪ੍ਰਿਥਵੀ ਦੀ ਸਾਰੀ ਰਚਨਾ ਤੋਂ ਸ੍ਰੋਮਣੀ ਹੋ ਜਾਂਦਾ ਹੈ, ਤਦ ਉਸ ਨੂੰ ਆਪਣੀ ਅਸੀਮ ਉਨਤੀ ਲਈ ਇਕ ਅਸੀਮ ਬੁਲੰਦੀ ਵਾਲਾ ਨਿਸਾਨਾ ਚਾਹੀਦਾ ਹੈ। ਜੋ ਉਸ ਨੂੰ ਸਾਰੀ ਉਮਰ ਉਚਿਆਈ ਵਲ ਖਿਚਦਾ ਰਹੇ। ਮਨੁਖ ਦੇ ਮਨ ਵਿਚ ਉਚਾ ਹੋਣ ਦੀ ਇੱਛਾ ਹਮੇਸਾ ਉਭਰਦੀ ਰਹਿੰਦੀ ਹੈ, ਉਹ ਉਚੀ ਥਾ ਤੇ ਵੀ ਪੁਜ ਕੇ ਰੁਕਣਾ ਨਹੀਂ ਚਾਹੁੰਦਾ ਤੇ ਉਸ ਦੀਆ ਨਜ਼ਰਾ ਸਦਾ ਉਤਾਹਾ ਵਲ ਲਗੀਆਂ ਰਹਿੰਦੀਆ ਹਨ। ਸਵਾਲ ਪੈਦਾ ਹੁੰਦਾ ਹੈ, ਉਹ ਬੇ-ਹੱਦ ਉਚਿਆਈਆਂ ਦਾ ਨਿਸਾਨਾ ਕੀ ਹੋ ਸਕਦਾ ਹੈ ? ਇਕ ਰੱਬ ਦੀ ਹੋਂਦ ਦਾ ਵਿਸਵਾਸ। ਜੇ ਇਹ ਹਸਤੀ ਮਨੁਖ ਦੇ ਸਾਹਮਣਿਓਂ ਹਟ ਜਾਏ, ਤਦ ਉਸ ਲਈ ਉਤਾਹਾ ਵੇਖਣ ਵਾਸਤੇ ਕੁਝ ਬਾਕੀ ਨਹੀਂ ਰਹਿ ਜਾਂਦਾ।

## ਇਕ ਵਾਹਿਗੁਰੂ ਦੀ ਪੂਜਾ

'ਪ੍ਰਿਥਵੀ ਤੇ ਜਿਨੀਆ ਚੀਜ਼ਾਂ ਹਨ, ਮਨੁਖ ਤੋਂ ਹੇਠਲੇ ਦਰਜੇ ਦੀਆਂ ਹਨ। ਉਹ ਇਨਾ ਵਲ ਨਜ਼ਰ ਨਹੀਂ ਉਠਾ ਸਕਦਾ ਇਸ ਦੇ ਉਪਰ ਅਕਾਸ ਵਿਚ ਸੂਰਜ, ਚੰਨ ਅਤੇ ਤਾਰਿਆਂ ਦੀ ਦੁਨੀਆ ਪਸਰੀ ਹੋਈ ਹੈ। ਪਰੰਤੂ ਉਹਨਾਂ ਵਿਚ ਵੀ ਕੋਈ ਹੋਂਦ ਅਜੇਹੀ ਨਹੀਂ, ਜਿਹੜੀ ਮਨੁਖ ਲਈ ਲਖਸ ਬਣ ਸਕੇ। ਸੂਰਜ ਤੋਂ ਉਸ ਨੂੰ ਗਰਮੀ ਤੇ ਰੋਸ਼ਨੀ ਮਿਲਦੀ ਹੈ ਪਰ ਉਸ ਦੀਆਂ ਗੁਪਤ ਸਕਤੀਆਂ ਨੂੰ ਕੋਈ ਨਿਘ ਨਹੀਂ ਮਿਲਦੀ। ਮਨ ਦਾ ਹਨੇਰਾ ਦੂਰ ਨਹੀਂ ਹੁੰਦਾ। ਤਾਰੇ ਉਸ ਦੀਆਂ ਹਨੇਰੀਆਂ ਰਾਤਾਂ ਨੂੰ ਰੋਸ਼ਨ ਕਰਦੇ ਹਨ, ਪਰ ਉਸ ਦੇ ਦਿਲ ਦਿਮਾਗ ਨੂੰ ਕੋਈ ਰੋਸ਼ਨੀ ਨਹੀਂ ਪਹੁੰਚਾਂਦੇ। ਫਿਰ ਉਹ ਕਿਹੜੀ ਹਸਤੀ ਹੈ ਜਿਸ ਨਾਲ ਮਨੁਖ ਉਚੀਆਂ ਉਡਾਰੀਆਂ ਮਾਰਨ ਲਈ ਨਜ਼ਰ ਦੁੜ ਸਕਦਾ ਹੈ' ?

'ਮਨੁਖ ਨੂੰ ਬੇ-ਹੱਦ ਉਚਿਆਈਆਂ ਚਾਹੀਦੀਆ ਹਨ ਜਿਨਾ ਵਲ ਉਹ ਇਕ ਰਸ ਵੇਂਹਦਾ ਰਹੇ, ਜੋ ਉਸ ਨੂੰ ਹਰ ਦਮ ਓਚੇ ਤੋਂ ਉਚਾ ਹੋਣ ਦਾ ਇਸਾਰਾ ਕਰਦੀਆਂ ਰਹਿਣ, ਇਸੇ ਗੱਲ ਨੂੰ ਜਰਮਨ ਫਿਲਾਸਫ਼ਰ ਰੀਲ ਨੇ ਇਸ ਤਰਾਂ ਕਿਹਾ ਹੈ :-

'ਮਨੁਖ ਆਪਣੇ ਆਪ ਵਿਚ ਤਣ ਕੇ ਸਿੱਧਾ ਖੜਾ ਨਹੀਂ ਰਹਿ ਸਕਦਾ। ਜਦ ਤੀਕ ਕੋਈ ਅਜੇਹੀ ਵਸਤੂ ਉਸਦੇ ਸਾਹਮਣੇ ਮੌਜੂਦ ਨਾ ਹੋਵੇ, ਜੋ ਆਪਣੇ ਆਪ ਵਿਚ ਉਸ ਤੋਂ ਉਚੀ ਹੋਵੇ। ਉਹ ਕਿਸੇ ਉਚੀ ਚੀਜ਼ ਨੂੰ ਵੇਖਣ ਲਈ ਸਿਰ ਉਤਾਹਾਂ ਨੂੰ ਚੁਕ ਸਕਦਾ ਹੈ।"

'ਉਚਿਆਈ ਦਾ ਇਹ ਨਿਸ਼ਾਨਾ ਵਾਹਿਗੁਰੂ ਦੀ ਹਸਤੀ ਦੀ ਮਨੌਤ ਤੋਂ ਬਿਨਾਂ ਹੋਰ ਕੀ ਹੋ ਸਕਦਾ ਹੈ' ?* ਇਸ ਲਈ ਸ੍ਰੀ ਗੁਰੂ

---

*ਨਵਨੀਤ ਦੀਪ ਮਾਲਾ ਅੰਕ ੧੯੫੪, ਲੇਖ ਮੌਲਾਨਾ ਅਬੁਲਕਲਾਮ ਅਜਾਦ।

ਇਰਾਦਾ ਕੰਮ ਕਰਦਾ ਹੈ।

ਬੇ-ਸਮਝੀ ਦੇ ਕਾਰਣ ਮਨੁਖ ਕਾਦਰ ਦੀ ਥਾ ਕੁਦਰਤ ਪਾਸੋਂ ਡਰਦਾ ਤੇ ਉਸ ਦੀ ਪੂਜਾ ਕਰਦਾ ਸੀ। ਗੁਰੂ ਜੀ ਅਗਲੇ ਸ਼ਲੋਕ ਵਿਚ ਇਸ ਭੁਲੇਖੇ ਨੂੰ ਇਉਂ ਦੂਰ ਕਰਦੇ ਹਨ:–

ਭੈ ਵਿਚ ਪਵਣੁ ਵਹੈ ਸਦ ਵਾਉ ॥
ਭੈ ਵਿਚ ਚਲਹਿ ਲਖ ਦਰੀਆਉ ॥
ਭੈ ਵਿਚ ਅਗਨ ਕਢੈ ਵੇਗਾਰਿ ॥
ਭੈ ਵਿਚ ਧਰਤੀ ਦਬੀ ਭਾਰਿ ॥

ਅੰਤ ਵਿਚ ਕਹਿੰਦੇ ਹਨ :–

ਸਗਲਿਆ ਭਉ ਲਿਖਿਆ ਸਿਰ ਲੇਖੁ ॥
ਨਾਨਕ ਨਿਰਭਉ ਨਿਰੰਕਾਰ ਸਚੁ ਏਕੁ ॥

[ਵਾਰ ਆਸਾ ਮ: ੧–੪

ਇਸ ਦਾ ਭਾਵ ਸਪਸਟ ਹੈ ਕਿ ਕੁਦਰਤ ਦੀਆਂ ਸਾਰੀਆ ਸਕਤੀਆ ਰੱਬ ਦੇ ਡਰ ਵਿਚ ਹਨ, ਨਿਰਭੈ–ਇਕੋ ਨਿਰੰਕਾਰ ਹੈ। 'ਮਨੁਖ ਉਨਤੀ ਕਰਦਾ ਕਰਦਾ ਇਕ ਅਜੇਹੀ ਉਚੀ ਥਾਂ ਤੇ ਪੁਜ ਗਿਆ ਹੈ, ਜਿਥੇ ਉਹ ਪ੍ਰਿਥਵੀ ਦੀ ਸਾਰੀ ਰਚਨਾ ਤੋਂ ਸ੍ਰੋਮਣੀ ਹੋ ਜਾਂਦਾ ਹੈ, ਤਦ ਉਸ ਨੂੰ ਆਪਣੀ ਅਸੀਮ ਉਨਤੀ ਲਈ ਇਕ ਅਸੀਮ ਬੁਲੰਦੀ ਵਾਲਾ ਨਿਸਾਨਾ ਚਾਹੀਦਾ ਹੈ। ਜੋ ਉਸ ਨੂੰ ਸਾਰੀ ਉਮਰ ਉਚਿਆਈ ਵਲ ਖਿਚਦਾ ਰਹੇ। ਮਨੁਖ ਦੇ ਮਨ ਵਿਚ ਉਚਾ ਹੋਣ ਦੀ ਇੱਛਾ ਹਮੇਸਾ ਉਭਰਦੀ ਰਹਿੰਦੀ ਹੈ, ਉਹ ਉਚੀ ਥਾ ਤੇ ਵੀ ਪੁਜ ਕੇ ਰੁਕਣਾ ਨਹੀਂ ਚਾਹੁੰਦਾ ਤੇ ਉਸ ਦੀਆਂ ਨਜ਼ਰਾ ਸਦਾ ਉਤਾਹਾ ਵਲ ਲਗੀਆ ਰਹਿੰਦੀਆ ਹਨ। ਸਵਾਲ ਪੈਦਾ ਹੁੰਦਾ ਹੈ, ਉਹ ਬੇ-ਹੱਦ ਉਚਿਆਈਆਂ ਦਾ ਨਿਸਾਨਾ ਕੀ ਹੋ ਸਕਦਾ ਹੈ? ਇਕ ਰੱਬ ਦੀ ਹੋਂਦ ਦਾ ਵਿਸਵਾਸ। ਜੇ ਇਹ ਹਸਤੀ ਮਨੁਖ ਦੇ ਸਾਹਮਣਿਓਂ ਹਟ ਜਾਏ, ਤਦ ਉਸ ਲਈ ਉਤਾਹਾ ਵੇਖਣ ਵਾਸਤੇ ਕੁਝ ਬਾਕੀ ਨਹੀਂ ਰਹਿ ਜਾਂਦਾ।

## ਇਕ ਵਾਹਿਗੁਰੂ ਦੀ ਪੂਜਾ

'ਪ੍ਰਿਥਵੀ ਤੇ ਜਿਨੀਆਂ ਚੀਜ਼ਾਂ ਹਨ, ਮਨੁਖ ਤੋਂ ਹੇਠਲੇ ਦਰਜੇ ਦੀਆਂ ਹਨ। ਉਹ ਇਨਾਂ ਵਲ ਨਜਰ ਨਹੀਂ ਉਠਾ ਸਕਦਾ ਇਸ ਦੇ ਉਪਰ ਅਕਾਸ਼ ਵਿਚ ਸੂਰਜ, ਚੰਨ ਅਤੇ ਤਾਰਿਆਂ ਦੀ ਦੁਨੀਆ ਪਸਰੀ ਹੋਈ ਹੈ। ਪਰੰਤੂ ਉਹਨਾਂ ਵਿਚ ਵੀ ਕੋਈ ਹੋਂਦ ਅਜੇਹੀ ਨਹੀਂ, ਜਿਹੜੀ ਮਨੁਖ ਲਈ ਲਖਸ ਬਣ ਸਕੇ। ਸੂਰਜ ਤੋਂ ਉਸ ਨੂੰ ਗਰਮੀ ਤੇ ਰੋਸ਼ਨੀ ਮਿਲਦੀ ਹੈ ਪਰ ਉਸ ਦੀਆਂ ਗੁਪਤ ਸਕਤੀਆਂ ਨੂੰ ਕੋਈ ਨਿਘ ਨਹੀਂ ਮਿਲਦੀ। ਮਨ ਦਾ ਹਨੇਰਾ ਦੂਰ ਨਹੀਂ ਹੁੰਦਾ। ਤਾਰੇ ਉਸ ਦੀਆਂ ਹਨੇਰੀਆਂ ਰਾਤਾਂ ਨੂੰ ਰੋਸ਼ਨ ਕਰਦੇ ਹਨ, ਪਰ ਉਸ ਦੇ ਦਿਲ ਦਿਮਾਗ ਨੂੰ ਕੋਈ ਰੋਸ਼ਨੀ ਨਹੀਂ ਪਹੁੰਚਾਂਦੇ। ਫਿਰ ਉਹ ਕਿਹੜੀ ਹਸਤੀ ਹੈ ਜਿਸ ਨਾਲ ਮਨੁਖ ਉਚੀਆਂ ਉਡਾਰੀਆਂ ਮਾਰਨ ਲਈ ਨਜ਼ਰ ਦੂੜ ਸਕਦਾ ਹੈ' ?

'ਮਨੁਖ ਨੂੰ ਬੇ-ਹੱਦ ਉਚਿਆਈਆਂ ਚਾਹੀਦੀਆ ਹਨ ਜਿਨਾ ਵਲ ਉਹ ਇਕ ਰਸ ਵੇਂਹਦਾ ਰਹੇ, ਜੋ ਉਸ ਨੂੰ ਹਰ ਦਮ ਉਚੇ ਤੋਂ ਉਚਾ ਹੋਣ ਦਾ ਇਸ਼ਾਰਾ ਕਰਦੀਆਂ ਰਹਿਣ, ਇਸੇ ਗੱਲ ਨੂੰ ਜਰਮਨ ਫਿਲਾਸਫਰ ਰੀਲ ਨੇ ਇਸ ਤਰਾਂ ਕਿਹਾ ਹੈ :–

'ਮਨੁਖ ਆਪਣੇ ਆਪ ਵਿਚ ਤਣ ਕੇ ਸਿੱਧਾ ਖੜਾ ਨਹੀਂ ਰਹਿ ਸਕਦਾ। ਜਦ ਤੀਕ ਕੋਈ ਅਜੇਹੀ ਵਸਤੂ ਉਸਦੇ ਸਾਹਮਣੇ ਮੌਜੂਦ ਨਾ ਹੋਵੇ, ਜੋ ਆਪਣੇ ਆਪ ਵਿਚ ਉਸ ਤੋਂ ਉਚੀ ਹੋਵੇ। ਉਹ ਕਿਸੇ ਉਚੀ ਚੀਜ਼ ਨੂੰ ਵੇਖਣ ਲਈ ਸਿਰ ਉਤਾਹਾਂ ਨੂੰ ਚੁਕ ਸਕਦਾ ਹੈ।"

'ਉਚਿਆਈ ਦਾ ਇਹ ਨਿਸਾਨਾ ਵਾਹਿਗੁਰੂ ਦੀ ਹਸਤੀ ਦੀ ਮਨੌਤ ਤੋਂ ਬਿਨਾਂ ਹੋਰ ਕੀ ਹੋ ਸਕਦਾ ਹੈ' ?* ਇਸ ਲਈ ਸ੍ਰੀ ਗੁਰੂ

---

*ਨਵਨੀਤ ਦੀਪ ਮਾਲਾ ਅੰਕ ੧੯੫੪, ਲੇਖ ਮੌਲਾਨਾ ਅਬੁਲਕਲਾਮ ਅਜਾਦ।

## ਸ੍ਰੀ ਗੁਰੂ ਨਾਨਕ ਦੇਵ ਜੀ

ਨਾਨਕ ਦੇਵ ਜੀ ਨੇ ਸਾਰੀ ਰਚਨਾ ਨੂੰ ਵੇਖ ਕੇ ਮਨੁਖ ਨੂੰ ਰਚਨ-ਹਾਰ . ਅਰਥਾਤ ਕਰਤਾ ਪੁਰਖ ਨਾਲ ਜੋੜਿਆ ਹੈ।

ਗੁਰੂ ਜੀ ਨੇ ਵਾਹਿਗੁਰੂ ਨਾਲ ਸਬੰਧ ਕਾਇਮ ਕਰਨ ਲਈ ਜੋ ਸਾਧਨ ਦਸਿਆ ਹੈ, ਉਸ ਨੂੰ ਸਿਖ ਧਰਮ ਦੇ ਸੰਕੇਤਕ ਸਬਦਾਂ ਵਿਚ ਨਾਮ ਜਪਣਾ ਕਹਿੰਦੇ ਹਨ ਜਾਂ ਅਰਦਾਸ। ਨਾਮ ਜਪਣ ਜਾਂ ਸਿਮਰਨ ਤੋਂ ਭਾਵ ਰੱਬ ਦੀ ਹਜ਼ੂਰੀ ਨੂੰ ਪ੍ਰਤੱਖ ਕਰਕੇ ਨਾਮੀ ਦੇ ਗੁਣਾਂ ਦੇ ਹਿਰਦੇ ਵਿਚ ਲਿਆਕੇ ਉਸ ਦੀ ਸਿਫਤ ਸਲਾਹ ਕਰਨੀ ਹੈ। 'ਗੁਣ ਕਹਿ ਗੁਣੀ ਸਮਾਵਣਿਆਂ' ਦੀ ਅਵਸਥਾ ਵਿਚ ਪੁਜਣਾ ਹੈ। ਸਿਖ ਧਰਮ ਵਿਚ ਵਾਹਿਗੁਰੂ ਸਬੰਧੀ ਨਿਰੇ ਮੰਤਰ-ਜਪ, ਗਿਆਨ, ਫਿਲਾਸਫ਼ੀ ਅਤੇ ਕੇਵਲ ਦਿਮਾਗੀ ਤੌਰ ਤੇ ਨਿਸਚਾ ਕਰ ਲੈਣਾ ਕਾਫੀ ਨਹੀਂ ਮੰਨਿਆ, ਬਲਕਿ ਉਸ ਨੂੰ ਅੰਤ੍ਰੀਵ ਆ ਤਮੇ ਮਹਿਸੂਸ ਕਰਨਾ ਹੈ। ਹਾਜ਼ਰ ਨਾਜ਼ਰ ਜਾਣ ਕੇ ਅਰਦਾਸ ਕਰਨੀ ਹੈ। ਉਸ ਦੀ ਰੋਸਨੀ ਵਿਚ ਜੀਵਨ ਦੇ ਕਰਮ ਕਰਨੇ ਹਨ। ਸਿਖੀ ਵਿਚ ਕਠਨ ਤਪੱ-ਸਿਆ, ਅੱਖਾ ਮੀਟ ਕੇ ਜਾਂ ਕੰਨ ਬੰਦ ਕਰਕੇ ਸਮਾਧੀ ਵਿਚ ਜੁੜਨਾ, ਜ਼ੁਹਦ ਕਰਨੇ ਅਤੇ ਚਿਲੇ ਕਟਣੇ ਨਹੀਂ ਦਸੇ' ਬਲਕਿ ਸਹਿਜ ਅਵਸਥਾ ਵਿਚ ਰਹਿੰਦੇ ਹੋਏ, 'ਮਨ ਕਰਤਾਰ ਮਹਿ ਔਰ ਕਰ ਹੈ ਕਿਰਤ ਮਾਂਹਿ' ਦਾ ਜੀਵਨ ਬਤੀਤ ਕਰਨਾ ਦਸਿਆ ਹੈ। ਹਠ ਕਰਕੇ ਕੀਤੀ ਹੋਈ ਭਗਤੀ ਦੀ ਨਖੇਧੀ ਕੀਤੀ ਹੈ।

ਕਿਸੇ ਚੀਜ਼ ਨੂੰ ਜਾਣਨਾਂ ਤੇ ਮਹਿਸੂਸ ਕਰਨਾ ਦੋ ਵੱਖ ਵੱਖ ਹਾਲਤਾਂ ਹਨ। ਇਕ ਮਾਂ ਦਾ ਬੱਚਾ ਮਰ ਜਾਂਦਾਂ ਹੈ। ਲੋਕੀ ਜਾਣਦੇ ਹਨ ਕਿ ਮਰ ਗਿਆ ਹੈ। ਮਮਤਾ ਦੀ ਮਾਰੀ ਮਾਂ ਮਹਿਸੂਸ ਕਰਦੀ ਹੈ। ਉਸ ਦੇ ਮਨ ਦੀ ਹਾਲਤ ਨੂੰ ਕੌਣ ਦਸ ਸਕਦਾ ਹੈ? ਫ਼ਿਲਾਸਫ਼ਰਾਂ, ਪੰਡਤਾ ਅਤੇ ਗਿਆਨੀਆਂ ਨੇ ਈਸ੍ਵਰ ਨੂੰ ਮੰਤਕ ਅਤੇ ਦਲੀਲ ਦੀਆਂ ਉਲਝਣਾ ਵਿਚ ਪਾ ਕੇ ਸਿੱਧ ਕਰਨ ਦਾ ਯਤਨ ਕੀਤਾ ਹੈ। ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਬ ਨੂੰ ਅੰਤ੍ਰੀਵ ਆਤਮੇ ਮਹਿਸੂਸ ਕੀਤਾ ਹੈ।

## ਇਕ ਵਾਹਿਗੁਰੂ ਦੀ ਪੂਜਾ

ਪੁਰਾਣੇ ਮਜ਼੍ਹਬ ਵਿਚ ਇਕ ਭੁਲੇਖਾ ਇਹ ਭੀ ਸੀ ਕਿ ਰੱਬ ਆਪਣਾ ਗਿਆਨ ਕਿਸੇ ਖਾਸ ਬੋਲੀ ਵਿਚ ਦੇਂਦਾ ਹੈ। ਬ੍ਰਾਹਮਣ ਈਸ੍ਵਰੀ ਗਿਆਨ ਸੰਸਕ੍ਰਿਤ ਵਿਚ ਦਸਦੇ ਸਨ। ਮੋਮਨ ਅਰਬੀ ਵਿਚ ਤੇ ਈਸਾਈ ਇਬਰਾਨੀ ਵਿਚ ਹੋਣਾ ਮੰਨਦੇ ਸਨ। ਗੁਰੂ ਜੀ ਨੇ ਦਸਿਆ, "ਵਾਹਿਗੁਰੂ ਕਿਸੇ ਬੋਲੀ, ਵਿਚ ਇਕ ਥਾਂ ਜਾਂ ਸਮੇਂ ਦੀ ਬੰਦਸ਼ ਵਿਚ ਨਹੀਂ। ਹਰ ਜ਼ਬਾਨ, ਹਰ ਮਕਾਨ ਤੇ ਹਰ ਜ਼ਮਾਨੇ ਵਿਚ ਉਹ ਮੌਜੂਦ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਗਤ ਨੂੰ ਪਹਿਲਾ ਸੰਦੇਸ ਇਹੋ ਸੀ-"ਇਕ ਵਾਹਿਗੁਰੂ ਦੀ ਪੂਜਾ ਤੇ ਇਕ ਦੀ ਭਗਤੀ ਕਰੋ।" ਆਪ ਨੇ ਸਤਿਕਰਤਾਰ ਤੇ ਨਿਰੰਕਾਰ ਦੀ ਇਤਨੀ ਗੂੰਜ ਪਾਈ ਕਿ ਆਪ ਦਾ ਨਾਮ ਹੀ ਗੁਰੂ "ਨਾਨਕ ਨਿਰੰਕਾਰੀ" ਪੈ ਗਿਆ।

ਮਜ਼੍ਹਬ ਵਿਚ ਭਗਤੀ, ਕਰਮ ਤੇ ਗਿਆਨ ਈਸ਼ੂਰ ਪ੍ਰਾਪਤੀ ਦੇ ਸਾਧਨ ਮਨੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਵਾਹਿਗੁਰੂ ਦੀ ਭਗਤੀ ਨਾਲ ਚੰਗੇ ਕੰਮ ਕਰਨ ਦੀ ਸਿਖਿਆ ਦਿਤੀ ਹੈ। ਸਾਰੇ ਮਨੁਖਾਂ ਨੂੰ ਰੱਬ ਦੇ ਪੈਦਾ ਕੀਤੇ ਹੋਏ ਭਾਈ ਸਮਝਕੇ, ਉਨ੍ਹਾਂ ਨਾਲ ਪਿਆਰ, ਬਰਾਬਰੀ ਤੇ ਨਿਆਂ ਭਰਿਆ ਵਰਤਾਉ ਕਰਨਾ ਦਸਿਆ ਹੈ।

ਗੁਰੂ ਜੀ ਦੇ ਮਤ ਅਨੁਸਾਰ ਕੋਈ ਮਜ਼੍ਹਬ, ਫਿਰਕਾ, ਕੌਮੀਅਤ ਭੂਗੋਲਕ ਹੱਦ ਬੰਦੀਆਂ ਜਾਂ ਅਮੀਰੀ ਗ਼ਰੀਬੀ ਮਨੁਖਤਾ ਵਿਚ ਕੋਈ, ਫ਼ਰਕ ਨਹੀਂ ਪਾ ਸਕਦੀਆਂ।

ਗੁਰੂ ਜੀ ਨੇ ਜਪੁਜੀ ਦੇ ਅੰਤ ਵਿਚ 'ਕੇਤੀ ਛੁਟੀ ਨਾਲ' ਦੇ ਵਾਕ ਵਿਚ ਸਮੁਚੀ ਮਨੁਖਤਾ ਦੀ ਕਲਿਆਣ ਦਸੀ ਹੈ। ਅਰਦਾਸ ਦੇ ਅੰਤ ਵਿਚ 'ਸਰਬਤ ਦਾ ਭਲਾ' ਮੰਗਿਆ ਹੈ।

—o—

# ਪੰਜਵਾਂ ਵਿਆਖਿਆਨ

## ਪਹਿਲੀ ਉਦਾਸੀ ਸੰਮਤ ੧੫੫੪
## ਸਾਂਝੀਵਾਲਤਾ ਦਾ ਪ੍ਰਚਾਰ ਤੇ ਸੁਧਾਰ

ਗੁਰੂ ਜੀ ਸਚਖੰਡ ਪ੍ਰਵੇਸ ਦੇ ਬਾਹਦ ਵਧੇਰਾ ਸਮਾਂ ਸੁਲਤਾਨ ਪੁਰ ਨਹੀਂ ਟਿਕੇ। ਆਪ ਨੇ ਮੋਦੀ ਖਾਨਾ ਛਡ ਕੇ ਚਹੁ ਕੂੰਟਾਂ ਤੇ ਤਾਰਨ ਲਈ ਚਾਰ ਉਦਾਸੀਆਂ ਕੀਤੀਆਂ। ਭਾਈ ਗੁਰਦਾਸ ਜੀ ਲਿਖਦੇ ਹਨ 'ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ।"

ਉਦਾਸੀ ਦਾ ਭਾਵ- ਪ੍ਰਾਚਰ ਲਈ ਕੀਤਾ ਗਿਆ ਦੇਸ਼ਾਟਨ ਅਰਥਾਤ ਸੰਸਾਰ ਯਾਤਰਾ। ਗੁਰੂ ਜੀ ਨੇ ਆਪਣੇ ਜੀਵਨ ਦਾ ਬਹੁਤ ਸਾਰਾ ਹਿੱਸਾ ਉਦਾਸੀਆਂ ਵਿਚ ਬਤੀਤ ਕੀਤਾ ਹੈ।. ਆਪ ਹਿੰਦੂ ਤੀਰਥਾਂ ਤੇ ਗਏ। ਮੁਸਲਮਾਨਾਂ ਦੇ ਮਜ਼ਬੀ ਟਿਕਾਣਿਆ ਤੇ ਪੁਜੇ। ਦੋਹਾ ਧਰਮਾਂ ਦੇ ਆਗੂਆ ਨੂੰ ਮਿਲੇ। ਬੋਧੀਆਂ, ਜੈਨੀਆ ਤੇ ਸੰਨਿਆਸੀਆਂ ਦੇ ਮਠਾਂ ਵਿਚ ਪੁਜ ਕੇ ਗੋਸ਼ਟ ਕੀਤੀ। ਸਾਧਾਰਨ ਜਨਤਾ ਵਿਚ ਵਿਚਾਰੇ। ਆਵਾਜਾਈ ਦਾ ਪ੍ਰਬੰਧ ਅਤੇ ਸੌਖ ਨਾ ਹੋਣ ਦੇ ਬਾ-ਵਜੂਦ ਗੁਰੂ ਬਾਬੇ ਜੀ ਨੇ ਸਾਰੇ ਭਾਰਤ ਦਾ ਸਫਰ ਕਰਨ ਤੋਂ ਬਿਨਾਂ ਤਿੱਬਤ, ਚੀਨ, ਨੀਪਾਲ, ਭੂਟਾਨ, ਸਿਕਨ, ਲੰਕਾ, ਸਿਆਮ ਅਰਬ, ਈਰਾਨ ਤੇ ਅਫ਼ਗਾਨਿਸਤਾਨ ਵਿਚ ਫਿਰ ਕੇ ਪ੍ਰਚਾਰ ਕੀਤਾ। ਕਿਸੇ ਹੋਰ ਮਤ ਦੇ ਆਚਾਰਯਾ ਨੇ ਏਨਾ ਫਿਰ ਕੇ ਸੰਸਾਰ ਨੂੰ ਆਪਣਾ ਸੰਦੇਸ਼ ਨਹੀਂ ਦਿਤਾ।

ਗੁਰੂ ਜੀ ਦੀ ਉਦਾਸੀ ਸੰਸਾਰ ਤੋਂ ਉਪਰਾਮ ਹੋਣ ਕਰਕੇ ਨਹੀਂ ਸੀ। ਉਨ੍ਹਾਂ ਦਾ ਤਿਆਗ ਬੁਧ ਭਿਖਸ਼ੂਆਂ, ਸੰਨਿਆਸੀਆਂ ਅਤੇ ਈਸਾਈ ਸਾਧੂਆ ਵਾਲਾ ਨਹੀਂ ਸੀ ।ਆਪ ਹਰ ਉਦਾਸੀ ਦੇ ਬਾਹਦ

ਘਰ ਆਉਂਦੇ ਸਨ। ਤਲਵੰਡੀ ਆ ਕੇ ਮਾਤਾ ਪਿਤਾ ਦਾ ਸਤਕਾਰ ਧਰਮ ਪਤਨੀ ਤੇ ਬਚਿਆਂ ਦੀ ਸੰਭਾਲ ਕਰਦੇ ਸਨ। ਬਾਬਾ ਜੀ ਦੀ ਉਦਾਸੀ ਜਗਤ ਨਿਸਤਾਰਣ ਲਈ ਸੀ, ਉਪਰਾਮਤਾ ਕਰਕੇ ਨਹੀਂ ਸੀ। ਪਹਿਲੀ ਉਦਾਸੀ ਦੇ ਪਿਛੋਂ ਹੀ ਆਪ ਨੇ ਕਰਤਾਰਪੁਰ (ਰਾਵੀ) ਆਬਾਦ ਕੀਤਾ। ਦੇਸਾਟਨ ਕਰਕੇ ਬਾਕੀ ਜੀਵਨ ਇਥੇ ਹੀ ਗ੍ਰਿਹਸਤ ਵਿਚ ਗੁਜ਼ਾਰਿਆ। ਸਤਸੰਗ ਭਜਨ-ਕੀਰਤਨ ਅਤੇ ਉਪਦੇਸ਼ ਦੇ ਨਾਲ ਖੇਤੀ-ਬਾੜੀ ਦਾ ਕੰਮ ਕਰਾਂਦੇ ਰਹੇ।

ਭਾਈ ਗੁਰਦਾਸ ਜੀ ਲਿਖਦੇ ਹਨ:-

ਬਾਬਾ ਆਯਾ ਕਰਤਾਰ ਪੁਰ ਭੇਖ ਉਦਾਸੀ ਸਗਲ ਉਤਾਰਾ ॥
ਪਹਿਨ ਸੰਸਾਰੀ ਕਪੜੇ ਮੰਜੀ ਬੈਠ ਕੀਆ ਪਸਾਰਾ ॥

ਗੁਰੂ ਜੀ ਦੇ ਪਰਚਾਰ ਦਾ ਢੰਗ ਭੀ ਅਸਚਰਜ ਸੀ। ਉਦਾਸੀ ਸਮੇਂ ਜਿਸ ਦੇਸ ਵਲ ਗਏ, ਉਹੋ ਜਿਹਾ ਭੇਸ ਧਾਰਨ ਕਰ ਲਿਆ। ਲੋਕਾਂ ਨਾਲ ਮਿਲ-ਜੁਲ ਕੇ ਤੇ ਉਨ੍ਹਾਂ ਦੀ ਬੋਲੀ ਵਿਚ ਉਪਦੇਸ਼ ਕੀਤਾ। ਇਸ ਲਈ ਹਜ਼ੂਰ ਨੂੰ ਪ੍ਰਚਾਰ ਵਿਚ ਹਰ ਥਾਵੇਂ ਸਫਲਤਾ ਹੁੰਦੀ ਰਹੀ। ਪਹਿਲੀ ਉਦਾਸੀ ਸਮੇਂ ਗਲ਼ ਵਿਚ ਖਫਨੀ, ਮੱਥੇ ਤੇ ਕੇਸਰ ਦਾ ਤਿਲਕ, ਸਿਰ ਤੇ ਟੋਪੀ, ਹੱਥ ਵਿਚ ਮਾਲਾ ਪੈਰੀਂ ਖੜਾਵਾਂ ਪਾ ਕੇ ਹਿੰਦੂ ਤੀਰਥਾਂ ਤੇ ਗਏ। ਆਪ ਨੇ ਇਸਲਾਮੀ ਮੁਲਕਾਂ ਵਿਚ ਨੀਲਾ ਬਾਣਾ ਪਾ ਕੇ ਸਫ਼ਰ ਕੀਤਾ।

ਇਤਿਹਾਸ ਵਿਚ ਉਦਾਸੀਆਂ ਦਾ ਕ੍ਰਮ ਇਕੋ ਜਿਹਾ ਨਹੀਂ ਮਿਲਦਾ, ਪਰ ਇਸ ਗਲ ਤੇ ਸਾਰੇ ਇਤਿਹਾਸਕ ਸਹਿਮਤ ਹਨ ਕਿ ਗੁਰੂ ਬਾਬੇ ਨੇ ਸੰਸਾਰ ਦੇ ਤਾਰਣ ਲਈ ਉਦਾਸੀਆਂ ਕੀਤੀਆਂ। ਹਰੇਕ ਉਦਾਸੀ ਖਾਸ ਆਦਰਸ਼ ਤੇ ਪ੍ਰਯੋਜਨ ਨੂੰ ਮੁਖ ਰਖ ਕੇ ਕੀਤੀ ਗਈ। ਉਦਾਸੀਆਂ ਦਾ ਕ੍ਰਮ ਇਸ ਪ੍ਰਕਾਰ ਠੀਕ ਮਾਲੂਮ ਹੁੰਦਾ ਹੈ-ਪਹਿਲੀ ਉਦਾਸੀ ਪੂਰਬ ਦੀ, ਦੂਜੀ ਦੱਖਣ ਦੀ, ਤੀਜੀ ਉਤਰ ਦਿਸ਼ਾ ਅਤੇ ਚੌਥੀ ਪੱਛਮ ਦੀ।

ਪਰਾਤਨ ਜਨਮ ਸਾਖੀ ਦੀ ਲਿਖਤ ਅਨੁਸਾਰ ਪੰਜਵੀਂ

# ਪੰਜਵਾਂ ਵਿਆਖਿਆਨ

## ਪਹਿਲੀ ਉਦਾਸੀ ਸੰਮਤ ੧੫੫੪
## ਸਾਂਝੀਵਾਲਤਾ ਦਾ ਪ੍ਰਚਾਰ ਤੇ ਸੁਧਾਰ

ਗੁਰੂ ਜੀ ਸਚਖੰਡ ਪ੍ਰਵੇਸ ਦੇ ਬਾਹਦ ਵਧੇਰਾ ਸਮਾਂ ਸੁਲਤਾਨ ਪੁਰ ਨਹੀਂ ਟਿਕੇ। ਆਪ ਨੇ ਮੋਦੀ ਖਾਨਾ ਛਡ ਕੇ ਚਹੁ ਕੂੰਟਾਂ ਤੇ ਤਾਰਨ ਲਈ ਚਾਰ ਉਦਾਸੀਆਂ ਕੀਤੀਆਂ। ਭਾਈ ਗੁਰਦਾਸ ਜੀ ਲਿਖਦੇ ਹਨ 'ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ।"

ਉਦਾਸੀ ਦਾ ਭਾਵ– ਪ੍ਰਾਚਰ ਲਈ ਕੀਤਾ ਗਿਆ ਦੇਸ਼ਾਟਨ ਅਰਥਾਤ ਸੰਸਾਰ ਯਾਤਰਾ। ਗੁਰੂ ਜੀ ਨੇ ਆਪਣੇ ਜੀਵਨ ਦਾ ਬਹੁਤ ਸਾਰਾ ਹਿੱਸਾ ਉਦਾਸੀਆਂ ਵਿਚ ਬਤੀਤ ਕੀਤਾ ਹੈ। ਆਪ ਹਿੰਦੂ ਤੀਰਥਾ ਤੇ ਗਏ। ਮੁਸਲਮਾਨਾਂ ਦੇ ਮਜ਼ੁਬੀ ਟਿਕਾਣਿਆ ਤੇ ਪੁਜੇ। ਦੋਹਾ ਧਰਮਾਂ ਦੇ ਆਗੂਆਂ ਨੂੰ ਮਿਲੇ। ਬੋਧੀਆਂ, ਜੈਨੀਆ ਤੇ ਸੰਨਿਆਸੀਆਂ ਦੇ ਮਠਾਂ ਵਿਚ ਪੁਜ ਕੇ ਗੋਸਟ ਕੀਤੀ। ਸਾਧਾਰਨ ਜਨਤਾ ਵਿਚ ਵਿਚਾਰੇ। ਆਵਾਜਾਈ ਦਾ ਪ੍ਰਬੰਧ ਅਤੇ ਸੌਖ ਨਾ ਹੋਣ ਦੇ ਬਾ-ਵਜੂਦ ਗੁਰੂ ਬਾਬੇ ਜੀ ਨੇ ਸਾਰੇ ਭਾਰਤ ਦਾ ਸਫਰ ਕਰਨ ਤੋਂ ਬਿਨਾਂ ਤਿੱਬਤ, ਚੀਨ, ਨੀਪਾਲ, ਭੂਟਾਨ, ਸਿਕਨ, ਲੰਕਾ, ਸਿਆਮ ਅਰਬ, ਈਰਾਨ ਤੇ ਅਫ਼ਗਾਨਿਸਤਾਨ ਵਿਚ ਫਿਰ ਕੇ ਪ੍ਰਚਾਰ ਕੀਤਾ। ਕਿਸੇ ਹੋਰ ਮਤ ਦੇ ਆਚਾਰਯਾ ਨੇ ਏਨਾ ਫਿਰ ਕੇ ਸੰਸਾਰ ਨੂੰ ਆਪਣਾ ਸੰਦੇਸ ਨਹੀਂ ਦਿਤਾ।

ਗੁਰੂ ਜੀ ਦੀ ਉਦਾਸੀ ਸੰਸਾਰ ਤੋਂ ਉਪਰਾਮ ਹੋਣ ਕਰਕੇ ਨਹੀਂ ਸੀ। ਉਨ੍ਹਾਂ ਦਾ ਤਿਆਗ ਬੁਧ ਭਿਖਸ਼ੂਆਂ, ਸੰਨਿਆਸੀਆ ਅਤੇ ਈਸਾਈ ਸਾਧੂਆਂ ਵਾਲਾ ਨਹੀਂ ਸੀ।ਆਪ ਹਰ ਉਦਾਸੀ ਦੇ ਬਾਹਦ

ਘਰ ਆਉਂਦੇ ਸਨ। ਤਲਵੰਡੀ ਆ ਕੇ ਮਾਤਾ ਪਿਤਾ ਦਾ ਸਤਕਾਰ ਧਰਮ ਪਤਨੀ ਤੇ ਬਚਿਆਂ ਦੀ ਸੰਭਾਲ ਕਰਦੇ ਸਨ। ਬਾਬਾ ਜੀ ਦੀ ਉਦਾਸੀ ਜਗਤ ਨਿਸਤਾਰਣ ਲਈ ਸੀ, ਉਪਰਾਮਤਾ ਕਰਕੇ ਨਹੀਂ ਸੀ। ਪਹਿਲੀ ਉਦਾਸੀ ਦੇ ਪਿਛੋਂ ਹੀ ਆਪ ਨੇ ਕਰਤਾਰਪੁਰ (ਰਾਵੀ) ਆਬਾਦ ਕੀਤਾ। ਦੇਸ਼ਾਟਨ ਕਰਕੇ ਬਾਕੀ ਜੀਵਨ ਇਥੇ ਹੀ ਗ੍ਰਿਹਸਤ ਵਿਚ ਗੁਜ਼ਾਰਿਆ। ਸਤਸੰਗ ਭਜਨ-ਕੀਰਤਨ ਅਤੇ ਉਪਦੇਸ ਦੇ ਨਾਲ ਖੇਤੀ-ਬਾੜੀ ਦਾ ਕੰਮ ਕਰਾਂਦੇ ਰਹੇ।

ਭਾਈ ਗੁਰਦਾਸ ਜੀ ਲਿਖਦੇ ਹਨ:–

ਬਾਬਾ ਆਯਾ ਕਰਤਾਰ ਪੁਰ ਭੇਖ ਉਦਾਸੀ ਸਗਲ ਉਤਾਰਾ ॥
ਪਹਿਨ ਸੰਸਾਰੀ ਕਪੜੇ ਮੰਜੀ ਬੈਠ ਕੀਆ ਪਸਾਰਾ ॥

ਗੁਰੂ ਜੀ ਦੇ ਪਰਚਾਰ ਦਾ ਢੰਗ ਭੀ ਅਸਚਰਜ ਸੀ। ਉਦਾਸੀ ਸਮੇਂ ਜਿਸ ਦੇਸ ਵਲ ਗਏ, ਉਹੋ ਜਿਹਾ ਭੇਸ ਧਾਰਨ ਕਰ ਲਿਆ। ਲੋਕਾਂ ਨਾਲ ਮਿਲ-ਜੁਲ ਕੇ ਤੇ ਉਨ੍ਹਾਂ ਦੀ ਬੋਲੀ ਵਿਚ ਉਪਦੇਸ਼ ਕੀਤਾ। ਇਸ ਲਈ ਹਜ਼ੂਰ ਨੂੰ ਪ੍ਰਚਾਰ ਵਿਚ ਹਰ ਥਾਵੇਂ ਸਫਲਤਾ ਹੁੰਦੀ ਰਹੀ। ਪਹਿਲੀ ਉਦਾਸੀ ਸਮੇਂ ਗਲ ਵਿਚ ਖਫਨੀ, ਮੱਥੇ ਤੇ ਕੇਸਰ ਦਾ ਤਿਲਕ, ਸਿਰ ਤੇ ਟੋਪੀ, ਹੱਥ ਵਿਚ ਮਾਲਾ ਪੈਰੀਂ ਖੜਾਵਾਂ ਪਾ ਕੇ ਹਿੰਦੂ ਤੀਰਥਾਂ ਤੇ ਗਏ। ਆਪ ਨੇ ਇਸਲਾਮੀ ਮੁਲਕਾਂ ਵਿਚ ਨੀਲਾ ਬਾਣਾ ਪਾ ਕੇ ਸਫ਼ਰ ਕੀਤਾ।

ਇਤਿਹਾਸ ਵਿਚ ਉਦਾਸੀਆਂ ਦਾ ਕ੍ਰਮ ਇਕੋ ਜਿਹਾ ਨਹੀਂ ਮਿਲਦਾ, ਪਰ ਇਸ ਗਲ ਤੇ ਸਾਰੇ ਇਤਿਹਾਸਕ ਸਹਿਮਤ ਹਨ ਕਿ ਗੁਰੂ ਬਾਬੇ ਨੇ ਸੰਸਾਰ ਦੇ ਤਾਰਣ ਲਈ ਉਦਾਸੀਆਂ ਕੀਤੀਆਂ। ਹਰੇਕ ਉਦਾਸੀ ਖਾਸ ਆਦਰਸ਼ ਤੇ ਪ੍ਰਯੋਜਨ ਨੂੰ ਮੁਖ ਰਖ ਕੇ ਕੀਤੀ ਗਈ। ਉਦਾਸੀਆਂ ਦਾ ਕ੍ਰਮ ਇਸ ਪ੍ਰਕਾਰ ਠੀਕ ਮਾਲੂਮ ਹੁੰਦਾ ਹੈ–ਪਹਿਲੀ ਉਦਾਸੀ ਪੂਰਬ ਦੀ, ਦੂਜੀ ਦੱਖਣ ਦੀ, ਤੀਜੀ ਉਤਰ ਦਿਸ਼ਾ ਅਤੇ ਚੌਥੀ ਪੱਛਮ ਦੀ।

ਪੁਰਾਤਨ ਜਨਮ ਸਾਖੀ ਦੀ ਲਿਖਤ ਅਨੁਸਾਰ ਪੰਜਵੀਂ

ਪਹਿਲੀ ਉਦਾਸੀ

ਉਦਾਸੀ ਗੋਰਖ ਹਟੜੀ (ਪਿਸਾਵਰ) ਦੀ ਸੀ ।

ਭਾਰਤ ਵਿਚੋਂ ਬੋਧ ਭਿਖਸ਼ੂਆਂ ਨੇ ਬਾਹਰਲੇ ਦੇਸਾਂ ਵਿਚ ਜਾ ਕੇ ਧਰਮ ਪ੍ਰਚਾਰ ਕੀਤਾ ਸੀ, ਉਨ੍ਹਾਂ ਤੋਂ ਪਿਛੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਦੇਸਾਂ ਵਿਚ ਜਾਕੇ ਸਿੱਕਾ ਮਾਰਿਆ ਹੈ।

ਗੁਰੂ ਜੀ ਨੇ ਸੰਸਾਰ ਦੀ ਯਾਤਰਾ ਕਰਕੇ ਮਨੁਖ ਮਾਤਰ ਨੂੰ ਦੋ ਗਲਾਂ ਦਾ ਉਪਦੇਸ ਕੀਤਾ:–

(੧) ਮਨੁਖ ਤੇ ਰੱਬ ਦਾ ਸਬੰਧ (੨) ਮਨੁਖ ਦਾ ਦੂਜੇ ਮਨੁਖਾਂ ਨਾਲ ਵਰਤੋਂ ਵਿਹਾਰ। ਪਹਿਲੇ ਦਾ ਨਾ ਭਗਤੀ ਜਾਂ ਰੂਹਾਨੀਅਤ ਹੈ। ਦੂਜੇ ਦਾ ਨਾਂ ਸਭਯਾਚਾਰ ਜਾਂ ਇਖਲਾਕ ਹੈ। ਈਸ੍ਵਰ ਭਗਤੀ ਮਨੁਖ ਵਿਚ ਜੀਵਨ ਦਾ ਰਸ ਪੈਦਾ ਕਰਦੀ ਹੈ। ਆਤਮਕ ਗੁਣ ਮਨੁਖ ਨੂੰ ਦੇਵਤਾ ਬਣਾਉਂਦੇ ਹਨ। ਇਖਲਾਕ ਮਨੁਖ ਨੂੰ ਪਸ਼ੂ ਤੋਂ ਸਹੀ ਮਨੁਖ ਬਣਾਉਂਦਾ ਹੈ। ਇਸ ਦਾ ਅਸਰ ਸਾਰੇ ਸਮਾਜ ਤੇ ਪੈਂਦਾ ਹੈ। ਦੂਜਾ ਸੰਦੇਸ ਹੈ ਭਰਾਤ੍ਰੀ ਭਾਵ, ਸਾਂਝੀਵਾਲਤਾ ਨਿਸਕਾਮ ਸੇਵਾ ਤੇ ਕੁਰਬਾਨੀ ਦਾ। ਇਹ ਗੁਣ ਦੇ ਕੇ ਇਖਲਾਕੀ ਤੇ ਸਮਾਜਕ ਪਹਿਲੂ ਵਿਚ ਉਚਿਆਂ ਕੀਤਾ ਹੈ। ਧਰਮ ਤੇ ਇਖਲਾਕ ਦਾ ਧੁਰਾ ਇਕ ਵਾਹਿਗੁਰੂ ਦੀ ਹੋਂਦ ਨੂੰ ਮੰਨਿਆ ਹੈ। ਫਿਰ ਕਿਹਾ ਹੈ ਕਿ ਮਨੁਖ 'ਜੋਤਿ ਸਰੂਪ' ਹੈ। ਇਸ ਦਾ ਮੂਲ ਵੀ ਇਕ ਵਾਹਿਗੁਰੂ ਹੈ।

ਪੱਛਮ ਦੇ ਕਈ ਵਿਦਵਾਨਾਂ ਨੇ ਮਨੁਖ ਨੂੰ ਸਮਾਜਕ ਜਾਨਵਰ ਕਿਹਾ ਹੈ। ਗੁਰੂ ਜੀ ਦਸਦੇ ਹਨ ਇਹ 'ਰਾਮ ਦੀ ਅੰਸ' ਹੈ। ਵਾਹਿਗੁਰੂ ਇਕ ਹੈ, ਉਸ ਦੇ ਪੈਦਾ ਕੀਤੇ ਹੋਏ ਮਨੁਖ ਆਪਸ ਵਿਚ ਭਾਈ ਹਨ।

ਸਾਡੇ ਦੇਸ਼ ਵਿਚ ਸਦੀਆਂ ਤੋਂ ਜ਼ਾਤ-ਪਾਤ, ਛੂਤ-ਛਾਤ ਤੇ ਊਚ-ਨੀਚ ਦਾ ਵਿਤਕਰਾ ਪਿਆ ਹੋਇਆ ਸੀ, ਗੁਰੂ ਬਾਬਾ ਜੀ ਨੇ

ਇਸੇ ਨੂੰ ਅਮਲੀ ਤੌਰ ਤੇ ਦੂਰ ਕੀਤਾ।

ਗੁਰੂ ਜੀ ਨੇ ਪਹਿਲੀ ਉਦਾਸੀ ਸੁਲਤਾਨ ਪੁਰੋਂ ਅਰੰਭ ਕੀਤੀ * ਆਪ ਨੇ ਇਸ ਵਿਚ ਭਾਈ ਮਰਦਾਨੇ ਤੇ ਬਾਲੇ ਨੂੰ ਸਾਥੀ ਬਣਾਇਆ। ਮਰਦਾਨੇ ਨੂੰ ਫਿਰੰਦੇ ਪਾਸੋਂ ਰਬਾਬ ਲੈਕੇ ਦਿਤਾ। ਉਹ ਰਬਾਬ ਵਜਾਂਦਾ ਸੀ, ਸਤਿਗੁਰੂ ਮਧੁਰ ਬਾਣੀ ਉਚਾਰਨ ਕਰਦੇ ਸਨ। ਇਹ ਤਿੱਨਾਂ ਦਾ ਜੋੜ-ਪਿਆਰ ਦਾ ਕਿੰਨਾ ਅਲੌਕਕ ਸਬੂਤ ਹੈ?

ਭਾਈ ਲਾਲੋ ਦੀ ਝੁਗੀ ਵਿਚ–

ਸੁਲਤਾਨ ਪੁਰੋਂ ਟੁਰ ਕੇ ਬਿਆਸਾ ਪਾਰ ਹੋਏ। ਜਿਥੇ ਹੁਣ ਸ੍ਰੀ ਅੰਮ੍ਰਿਤਸਰ ਹੈ, ਇਥੇ ਆ ਕੇ ਬੈਠੇ। ਇਥੋਂ ਚਲਕੇ ਰਾਮ ਤੀਰਥ ਹੁੰਦੇ ਹੋਏ ਸੈਦਪੁਰ ਸੰਡਿਆਲੀ ਪੁਜੇ ਹਨ। ਗਰੀਬ ਤਰਖਾਣ ਦੀ ਝੁਗੀ ਵਿਚ ਜਾ ਕੇ ਕਿਹਾ ਨੇ, " ਨਾਲੇ, ਕਰਤਾਰ ਚਿੱਤ ਆਵੇ।" ਲਾਲੋ ਨੇ ਪਿਛੇ ਤੱਕ ਕੇ ਕਿਹਾ, 'ਜੀ ਆਇਆਂ ਨੂੰ ਸੰਤ ਜੀ ਮੇਰੇ ਧੰਨ ਭਾਗ! ਗਰੀਬ ਦੀ ਕੁਲੀ ਵਿਚ ਚਰਨ ਪਾਏ ਜੇ।

ਭਾਈ ਸਾਰੀ ਉਮਰ ਕਿੱਲੀਆਂ ਹੀ ਘੜਦਾ ਰਹੇਂਗਾ ? ਕਦੀ ਮਨ ਭੀ ਘੜਿਆ ਕਰ।"

'ਗਰੀਬ ਨਿਵਾਜ਼! ਮੈਨੂੰ ਤਾਂ ਇਹੀ ਕੰਮ ਆਉਂਦਾ ਹੈ, ਮਨ ਘੜਨਾ ਆਪ ਵਰਗੇ ਮਹਾਂ ਪੁਰਖਾਂ ਦਾ ਕੰਮ ਹੈ। ਝੁਗੀ ਨੂੰ ਭਾਗ ਲਾਉ, ਆਪ ਦੀ ਸੰਗਤ ਕਰਕੇ ਮਨ ਭੀ ਸੁਧਰ ਜਾਇਗਾ।"

ਸਤਿਗੁਰੂ ਜੀ ਨੇ ਕੁਝ ਦਿਨ ਭਾਈ ਲਾਲੋ ਦੀ ਝੁਗੀ ਵਿਚ ਨਿਵਾਸ ਕੀਤਾ। ਸਤਸੰਗ ਹੋਇਆ। ਭਾਈ ਲਾਲੋ ਦੇ ਆਤਮੇਂ

---

*ਤਵਾਰੀਖ ਗੁਰੂ ਖ਼ਾਲਸਾ ਨੇ ਪਹਿਲੀ ਉਦਾਸੀ ਦਾ ਸੰਮਤ ੧੫੫੯ ਦਿਤਾ ਹੈ। ਜਿਸ ਅਨੁਸਾਰ ਗੁਰੂ ਜੀ ਦੀ ਆਯੂ ਉਸ ਵੇਲੇ ੩੨ ਸਾਲ ਦੀ ਹੁੰਦੀ ਹੈ। ਪਰ ਭਾਈ ਕਾਨ੍ਹ ਸਿੰਘ ਜੀ ਨੇ ਮਹਾਨ-ਕੋਸ਼ ਵਿਚ ਪਹਿਲੀ ਉਦਾਸੀ ਆਰੰਭ ਕਰਨ ਦਾ ਸੰਮਤ ੧੫੫੪ ਲਿਖਿਆ ਹੈ। ਇਸ ਅਨੁਸਾਰ ੨੮ ਬਰਸ ਦੀ ਆਯੂ ਬਣਦੀ ਹੈ।

ਠੰਡ ਪਈ। ਪ੍ਰੇਮ ਨਾਲ ਸੇਵਾ ਕਰਦਾ ਰਿਹਾ। ਜਿਸ ਤਰਾਂ ਚੰਦਨ ਦੀ ਸੁਗੰਧੀ ਹਰ ਪਾਸੇ ਖਿਲਰਦੀ ਹੈ, ਗੁਰੂ ਨਾਨਕ ਜੀ ਦਾ ਜੱਸ ਹੋਣ ਲਗ ਪਿਆ। ਸੈਦ ਪੁਰ ਦੇ ਜ਼ਾਤ ਅਭਿਆਨੀ ਖੱਤ੍ਰੀਆ ਤੇ ਬ੍ਰਾਹਮਨਾਂ ਵਿਚ ਭੀ ਚਰਚਾ ਚਲ ਪਈ ਕਿ ਇਕ ਤਪਾ ਆਇਆ ਹੈ, ਜੋ ਸੂਦਰ ਲਾਲੋ ਦੇ ਘਰ ਰਹਿੰਦਾ ਅਤੇ ਖਾਂਦਾ ਪੀਂਦਾ ਹੈ।

ਸੈਦ ਪੁਰ ਦੇ ਵਡੇ ਹਾਕਮ ਮਲਕ ਭਾਗੋ ਨੇ ਇਕ ਦਿਨ ਬ੍ਰਹਮ ਭੋਜ ਕੀਤਾ। ਸਾਧਾਂ ਫਕੀਰਾਂ ਨੂੰ ਨਿਓਤਾ ਵਰਜਿਆ। ਮਾਲਕ ਦੇ ਆਦਮੀ ਗੁਰੂ ਜੀ ਪਾਸ ਭੀ ਆਏ ਤੇ ਕਹਿਣ ਲੱਗੇ, "ਤਪਾ ਜੀ, ਭੋਜਨ ਮਲਕ ਹੋਰਾ ਦੇ ਘਰ ਕਰਨਾ।"

ਸਤਿਗੁਰੂ—ਅਸੀਂ ਬ੍ਰਹਮ ਭੋਜ ਵਿਚ ਨਹੀਂ ਜਾਣਾ, ਨਾ ਭੋਜਨ ਖਾਣਾ ਹੈ।

ਮਲਕ ਭਾਗੋ ਨੂੰ ਇਸ ਗਲ ਦਾ ਪਤਾ ਲੱਗਾ। ਜ਼ਾਤ-ਅਭਿਮਾਨ, ਦੌਲਤ ਤੇ ਹਕੂਮਤ ਦਾ ਨਸ਼ਾ ਜੋਸ ਵਿਚ ਆ ਗਏ। ਮਲਕ ਨੇ ਕਰੋਧ ਵਿਚ ਕੰਬਦਿਆਂ ਕਿਹਾ, "ਮੇਰੀ ਨਗਰੀ ਵਿਚ ਕੋਈ ਅਜਿਹਾ ਸਾਧੂ ਹੋ ਸਕਦਾ ਹੈ ਜੋ ਆਖੇ ਕਿ ਬ੍ਰਹਮ-ਭੋਜ ਨਹੀਂ ਖਾਣਾ? ਜਾਓ ਤਪੇ ਨੂੰ ਕਪੜ ਕੇ ਲੈ ਆਓ।"

ਨੇਕੀ ਦੇ ਪੁੰਜ, ਗਰੀਬਾਂ ਦੀ ਪਨਾਹ, ਨੀਚਾਂ ਨੂੰ ਊਚ ਕਰਨ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਤਰਾਂ ਗਏ ਜਿਵੇਂ ਕੋਈ ਚੰਗਾ ਵੈਦ ਰੋਗੀ ਦੀ ਹਾਲਤ ਤੇ ਤਰਸ ਖਾ ਕੇ ਜਾਂਦਾ ਹੈ। ਅਗੇ ਬ੍ਰਹਮ-ਭੋਜ ਛਕਣ ਵਾਲਿਆਂ ਦੀ ਭੀੜ ਲੱਗੀ ਹੋਈ ਸੀ। ਮਲਕ ਭਾਗੋ ਗੁਸੇ ਵਿਚ ਭਰਿਆ ਪੀਤਾ ਸਤਿਗੁਰੂ ਜੀ ਨੂੰ ਵੇਖ ਕੇ ਕਹਿਣ ਲੱਗਾ —

ਮਲਕ—ਤਪਾ ਜੀ! ਤੁਸੀਂ ਨੀਚ ਤਰਖਾਣ ਦੇ ਘਰ ਭੋਜਨ ਕਰੋ ਅਤੇ ਮੇਰਾ ਨਿਓਤਾ ਪ੍ਰਵਾਨ ਨਾ ਕਰੋ ਇਹ ਕੀ ਗਲ?

ਗੁਰੂ ਜੀ—ਧਰਮ ਦੀ ਕਿਰਤ ਦਾ ਅੰਨ ਖਾਣ ਨਾਲ ਮਨ ਪਵਿਤ੍ਰ ਹੁੰਦਾ ਹੈ। ਸੁਰਤ ਉਚੀ ਹੋ ਕੇ ਭਜਨ ਵਿਚ ਜੁੜਦੀ ਹੈ।

ਅੰਤ੍ਰੀਵ ਆਤਮੇ ਠੰਡ ਪੈਂਦੀ ਹੈ। 'ਜੈਸਾ ਅੰਨ ਤੈਸਾ ਮਨ' ਪਾਪ ਅਤੇ ਜਬਰ ਦੀ ਕਮਾਈ ਖਾਣ ਨਾਲ ਮਨ ਨੀਵਾਂ ਹੁੰਦਾ ਅਤੇ ਸੁਰਤ ਢਹਿ ਜਾਂਦੀ ਹੈ, ਇਸ ਲਈ ਤੁਹਾਡਾ ਬ੍ਰਹਮ ਭੋਜ ਦਾ ਨਿਓਂਤਾ ਪ੍ਰਵਾਨ ਨਹੀਂ ਕੀਤਾ।

ਮਲਕ—ਕੀ ਮੇਰੀ ਕਮਾਈ ਪਾਪ ਦੀ ਹੈ?

ਗੁਰੂ ਜੀ—ਗਰੀਬਾਂ ਤੇ ਜ਼ੋਰ ਜ਼ੁਲਮ ਕਰਕੇ ਜੋ ਕਮਾਈ ਕੀਤੀ ਜਾਵੇ, ਉਹ ਪਾਪ ਦੀ ਸਮਝਣੀ ਚਾਹੀਦੀ ਹੈ।

ਮਲਕ ਜੀ! ਧਰਮ ਦੀ ਕੀਤੀ ਹੋਈ ਕਿਰਤ ਦੀ ਰੁਖੀ ਰੋਟੀ ਵਿਚ ਦੁਧ ਹੁੰਦਾ ਹੈ, ਪਰ ਪਾਪ ਦੀ ਖੱਟੀ ਦੇ ਮਾਹਲ ਪੂੜਿਆਂ ਤੇ ਪਕਵਾਨਾਂ ਵਿਚ ਗਰੀਬਾਂ ਦਾ ਲਹੂ ਚੋਂਦਾ ਹੈ। ਇਸ ਲਈ ਮੈਨੂੰ ਲਾਲੋ ਦੀ ਕੋਧਰੇ ਦੀ ਰੋਟੀ ਪ੍ਰਵਾਨ ਹੈ, ਪਰ ਤੁਹਾਡੇ ਪਕਵਾਨ ਨਹੀਂ ਖਾ ਸਕਦਾ

ਜੀਭ ਦੇ ਸਵਾਦ ਦੇ ਮਾਰੇ ਹੋਏ, ਨੀਯਤ ਦੇ ਭੁਖੇ ਅਤੇ ਦੱਛਣਾਂ ਲੈ ਕੇ ਕੁਸੱਤ ਦੀ ਕਮਾਈ ਦਾ ਬ੍ਰਹਮ ਭੋਜ ਖਾਣ ਵਾਲੇ ਸਾਧ ਫ਼ਕੀਰ ਬਥੇਰੇ ਸਨ, ਪਰ ਮਲਕ ਭਾਗੋ ਦੇ ਮਨ ਨੂੰ ਟੁੰਬਣ ਵਾਲੀ ਕੋਈ ਆਤਮਾ ਨਹੀਂ ਸੀ। ਸਤਿਗੁਰੂ ਦੇ ਖਰੇ ਬਚਨ ਮਲਕ ਦੇ ਸੀਨੇ ਵਿਚ ਘਾ ਕਰ ਗਏ। ਉਸ ਦਾ ਕ੍ਰੋਧ ਦੂਰ ਹੋ ਗਿਆ। ਹਉਮੈ ਦੇ ਛਉੜ ਕਟੇ ਗਏ। ਮਨ ਨਿਰਮਲ ਤੇ ਹੌਲਾ ਫੂਲ ਹੋ ਗਿਆ। ਚਰਨਾਂ ਤੇ ਡਿਗ ਪਿਆ ਤੇ ਕਹਿਣ ਲਗਾ, "ਬਖਸ਼ ਦਿਓ! ਅਗੋਂ ਲਈ ਮੈਂ ਗ਼ਰੀਬਾਂ ਨੂੰ ਤੰਗ ਨਹੀਂ ਕਰਾਂਗਾ। ਧਰਮ ਦੀ ਕਿਰਤ ਕਰਨ ਦਾ ਪ੍ਰਣ ਕਰਦਾ ਹਾਂ।

ਸੈਦਪੁਰ ਵਿਚ ਸਤਿਗੁਰੂ ਨੇ ਭਾਈ ਲਾਲੋ ਨੂੰ ਮੰਜੀ ਬਖਸ਼ੀ। ਪਹਿਲੀ ਉਦਾਸੀ ਦੇ ਪਿਛੋਂ ਫਿਰ ਉਹ ਦੀ ਝੁਗੀ ਨੂੰ ਕਈ ਵੇਰ ਭਾਗ ਲਾਏ। ਇਸ ਨਗਰ ਦਾ ਨਾਮ ਐਮਨਾਬਾਦ ਹੋਇਆ। ਇਥੇ ਭਾਈ ਲਾਲੋ ਦਾ ਘਰ ਤੇ ਗੁਰਦਵਾਰਾ ਰੋੜੀ ਸਾਹਿਬ ਪ੍ਰਸਿਧ

ਹਨ* ।

ਅਜ ਸਾਰੀ ਦੁਨੀਆਂ ਵਿਚ ਸਾਂਝੀਵਾਲਤਾ ਦੀ ਚਰਚਾ ਹੈ। ਇਹ ਲਹਿਰ ਪੱਛਮ ਦੀ ਸਰਮਾਏਦਾਰੀ ਅਤੇ ਸਾਮਰਾਜੀ ਬ੍ਰਿਤੀ ਦਾ ਨਤੀਜਾ ਹੈ। ਸਾਇੰਸ ਦੀ 'ਉਨਤੀ ਦੇ ਨਾਲ ਮਸੀਨਰੀ ਪੈਦਾ ਹੋਈ। ਉਸ ਪਰ ਪੂੰਜੀਦਾਰਾਂ ਦਾ ਕਬਜਾ ਹੋਣ ਦੇ ਕਾਰਨ ਗਰੀਬਾਂ ਤੇ ਮਜ਼ਦੂਰਾਂ ਦੀ ਕਮਾਈ ਲੁਟੀ ਗਈ। ਲੁਹਾਰ, ਤਰਖ਼ਾਣ, ਜੁਲਾਹੇ ਆਪਣੇ ਸੁਤੰਤ੍ਰ ਕਿੱਤੇ ਛੱਡ ਕੇ ਵਡੇ ਸ਼ਹਿਰਾਂ ਵਿਚ ਕਾਰਖਾਨਿਆਂ ਅਤੇ ਫੈਕਟਰੀਆਂ ਦੇ ਮਜ਼ਦੂਰ ਜਾ ਬਣੇ। ਕਾਰਖਾਨੇ ਦਾ ਪੂੰਜੀਦਾਰ ਮਾਲਕ ਮੁਨਾਫੇ ਦੇ ਰੂਪ ਵਿਚ ਤਕੜੀ ਰਕਮ ਕੱਢ ਕੇ ਲੈ ਜਾਂਦਾ ਹੈ। ਮਜ਼ਦੂਰ ਨੇ ਜਥੇਬੰਦੀ ਕੀਤੀ। ਪੱਛਮੀ ਦੁਨੀਆਂ ਵਿਚ ਸੈਂਟ ਸੀਮੋ, ਬਾਜ਼ਾਰ, ਕਾਰਲ਼ ਮਾਰਕਸ, ਪ੍ਰਾਉਡਨ, ਏਂਜਲਜ਼ ਅਤੇ ਲੈਨਿਨ ਨੇ ਸਾਂਝੀਵਾਲਤਾ ਦੇ ਖਿਆਲਾਂ ਨੂੰ ਜਨਮ ਦਿਤਾ ਤੇ ਇਸ ਨੂੰ ਪ੍ਰਚਾਰਿਆ।

੧੯੧੪-੧੮ ਦੇ ਜੰਗ ਦੇ ਬਾਹਦ ਰੂਸ ਵਿਚ ਜੁਗ ਗਰਦੀ ਹੋਈ। ਰੂਸ ਦਾ ਜ਼ਾਰ ਲੋਕਾਂ ਤੇ ਜ਼ੁਲਮ ਕਰਦਾ ਤੇ ਉਥੋਂ ਦਾ 'ਚਰਚ' ਉਸ ਦੀ ਪਿਨ ਠੋਕਦਾ ਸੀ। ਇਸ ਲਈ 'ਸੋਸਲਿਸਟ' ਰੂਸ ਨੇ ਜਿਥੇ ਜ਼ਾਰ ਦਾ ਖਾਤਮਾ ਕੀਤਾ, ਨਾਲ ਹੀ ਮਜ਼ਬ ਨੂੰ ਮਿਟਾਉਣ ਦਾ ਯਤਨ ਕੀਤਾ। ਰੂਸ ਦਾ ਪ੍ਰਬੰਧ ਅਜੇ ਭੀ ਸਰਮਾਏਦਾਰੀ ਦੇ ਜਿਲ੍ਹਣ ਵਿਚੋਂ ਪੂਰੀ ਤਰਾਂ ਨਹੀਂ ਨਿਕਲਿਆ। ਪੰਚਾਇਤੀ ਰਾਜ ਦੀ ਥਾਵੇਂ ਉਥੇ ਇਕ ਧੜੇ ਦਾ ਰਾਜ ਹੈ।

ਪਿਛਲੇ ਸਮਿਆਂ ਵਿਚ ਮਨੁਖ ਦਾ ਝਗੜਾ ਮਜ਼ਬੀ ਨਸਲੀ ਜਾ ਰਾਜਨੀਤਕ ਹੁੰਦਾ ਸੀ। ਵਰਤਮਾਨ ਸਮੇਂ ਵਿਚ ਇਹ ਘੋਲ ਆਰਥਿਕ ਰੂਪ ਧਾਰਨ ਕਰਦਾ ਜਾ ਰਿਹਾ ਹੈ। ਭਾਵੇਂ ਮਨੁਖ-ਸਮਾਜ

---

*੧੯੪੭ ਵਿਚ ਪੰਜਾਬ ਦੀ ਵੰਡ ਤੇ ਗੜਬੜ ਵਿਚ ਗੁਰਦਵਾਰਾ ਰੋੜੀ ਸਾਹਿਬ ਨਸ਼ਟ ਭ੍ਰਸਟ ਕਰ ਦਿਤਾ ਗਿਆ ਹੈ।

ਅਜੇ ਪੁਰਾਣੀਆਂ ਲੀਹਾਂ ਵਿਚੋਂ ਨਹੀਂ ਨਿਕਲ ਸਕਿਆ, ਪਰ ਹੁਣ ਉਸ ਲਈ ਆਰਥਿਕ ਬਰਾਬਰੀ ਅਰਥਾਤ ਸਾਂਝੀਵਾਲਤਾ ਦਾ ਨਵਾਂ ਰਾਹ ਕਢਿਆ ਜਾ ਰਿਹਾ ਹੈ। ਇਕ ਪਾਸੇ ਸਰਮਾਏਦਾਰ, ਦੂਜੇ ਪਾਸੇ ਕਿਰਤ ਕਰਨ ਵਾਲੇ ਗਰੀਬ ਕਿਸਾਨ ਅਤੇ ਮਜ਼ਦੂਰ ਹਨ। ਅਜੇ ਤਕ ਸਾਰੀ ਦੁਨੀਆਂ ਵਿਚ ਸਰਮਾਏਦਾਰੀ ਅਤੇ ਸਾਮਰਾਜੀ ਰਾਜ ਪ੍ਰਬੰਧ ਹਨ। ਰੂਸ ਸਾਂਝੀਵਾਲਤਾ ਦਾ ਮੁਦਈ ਹੈ। ਪਰ ਉਸ ਵਿਚੋਂ ਵੀ ਮਲਕੀਅਤ ਖਤਮ ਨਹੀਂ ਹੋਈ। ਅਸੂਲ ਦੀ ਥਾਂ ਡਿਪਲੋਮੇਸੀ ਨੇ ਲੈ ਲਈ ਹੈ। ਇਹ ਸਭ ਕੁਝ ਹੁੰਦਿਆਂ ਫਿਰ ਭੀ ਆਰਥਿਕ ਸਮਾਨਤਾ ਤੇ ਸਾਂਝੀਵਾਲਤਾ ਦੀ ਚਰਚਾ ਹੋ ਰਹੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਜ ਤੋਂ ਪੌਣੇ ਪੰਜ ਸੌ ਬਰਸ ਪਹਿਲੇ ਭਰਾਤ੍ਰੀ ਭਾਵ ਤੇ ਸਾਂਝੀਵਾਲਤਾ ਨੂੰ ਪ੍ਰਚਾਰਿਆ ਹੈ। ਇਹ ਆਪ ਦਾ ਆਤਮਿਕ ਅਨੁਭਵ ਸੀ। ਉਸ ਸਮੇਂ ਸਾਡੇ ਦੇਸ ਵਿਚ ਨਾ ਸਰਮਾਏ ਦਾਰੀ ਜਥੇਬੰਧ ਸਨ, ਨਾ ਮਸ਼ੀਨਰੀ ਤੇ ਬੈਂਕ ਸਨ। ਹਿੰਦੁਸਤਾਨ ਦਾ ਮਜ਼ਬ ਭੀ ਮੁਗਲਾਂ ਦੇ ਅਧੀਨ ਨਹੀਂ ਸੀ। ਆਪ ਨੂੰ ਸਦੀਆਂ ਤੋਂ ਸੂਦਰ ਅਤੇ ਨੀਵੇਂ ਸਮਝੇ ਜਾਣ ਵਾਲੇ ਮਨੁਖਾਂ ਨੂੰ ਭਰਾਤ੍ਰੀ ਭਾਵ ਦਾ ਸੰਦੇਸ ਦਿਤਾ। ਆਪ ਫੁਰਮਾਉਂਦੇ ਹਨ—

(੧) ਨੀਚਾਂ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕ ਤਿਨਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥
[ਸ੍ਰੀ ਰਾਗ ਮ: ੧

(੨) ਫਕੜ ਜਾਤੀ ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ ॥

ਗੁਰੂ ਜੀ ਨੇ ਜਾਤ ਪਾਤ ਦਾ ਖੰਡਨ ਕਰਕੇ ਊਚ ਨੀਚ ਦੇ ਭੇਦ ਨੂੰ ਮਿਟਾਇਆ ਹੈ, ਧਰਮਸਾਲ, ਸੰਗਤ, ਕੜਾਹ ਪ੍ਰਸ਼ਾਦਿ ਤੇ ਲੰਗਰ ਸਭ ਲਈ ਇਕੋ ਜਿਹੇ ਰਖੇ ਹਨ। ਮਰਦਾਨੇ ਅਤੇ ਬਾਲੇ ਨੂੰ ਹੋਰ ਸਾਰੇ ਮੁਖੀ ਸਿੱਖਾਂ ਨੂੰ ਭਾਈ ਦੀ ਪਦਵੀ ਬਖਸ਼ੀ ਹੈ। ਕਈ ਥਾਈਂ ਜ਼ਾਤ ਅਭਿਮਾਨੀ ਬ੍ਰਾਹਮਣ ਤੇ ਖੱਤਰੀ ਗੁਰੂ ਜੀ ਪਾਸੋਂ ਪੁਛਦੇ ਸਨ, "ਮਰਦਾਨੇ ਨੂੰ ਆਪ ਕਿਉਂ ਭਾਈ ਕਹਿੰਦੇ ਹੋ ?" ਆਪ ਉਤਰ ਦਿੰਦੇ

ਸਨ, "ਇਕ ਵਾਹਿਗੁਰੂ ਸਭ ਦਾ ਪਿਤਾ ਹੈ, ਅਸੀਂ ਸਾਰੇ ਉਸਦੇ ਪੁਤਰ ਹਾਂ ਇਸ ਲਈ ਮਰਦਾਨਾ ਸਾਡਾ ਪਿਆਰਾ ਭਾਈ ਹੈ।" ਭਾਈ ਸਬਦ ਸਿਖੀ ਦੀ ਸਮਾਨਤਾ ਦੀ ਨੀਂਹ ਹੈ।

ਅਜ ਕਲ ਦੇ ਕਈ ਸਮਾਜ ਵਾਦੀ ਇਹ ਕਹਿੰਦੇ ਹਨ, "ਰੱਬ ਨੂੰ ਜਾਣ ਦਿਓ, ਮਨੁਖਾਂ ਵਿਚ ਪਿਆਰ ਪੈਦਾ ਕਰੋ। ਇਨ੍ਹਾਂ ਨੂੰ ਭਰਾ ਬਣਾਓ" ਅਜਿਹੇ ਲੋਕ ਇਹ ਗੱਲ ਭੁਲ ਜਾਂਦੇ ਹਨ ਕਿ ਇਕ ਪਿਤਾ–ਵਾਹਿਗੁਰੂ ਦਾ ਖਿਆਲ ਛਡ ਦਿਤਾ ਜਾਵੇ ਤਾਂ ਭਰਾਤ੍ਰੀ ਭਾਵ ਕਾਇਮ ਹੀ ਕਿਸ ਤਰ੍ਹਾਂ ਹੋ ਸਕਦਾ ਹੈ ? ਇਹੀ ਇਕ ਵਿਸ੍ਵਾਸ ਹੈ, ਜੋ ਦੁਨੀਆ ਵਿਚ ਸਹੀ ਸਮਾਨਤਾ ਅਤੇ ਅਮਨ ਪੈਦਾ ਕਰ ਸਕਦਾ ਹੈ।

ਸ੍ਰੀ ਗੁਰੂ ਜੀ ਨੇ ਸਮਾਜ ਦੀ ਆਦਰਸ਼ਕ ਉਨਤੀ ਲਈ ਤਿੰਨ ਸਾਧਨ ਦਸੇ ਹਨ :–

੧. ਨਾਮ ਜਪਣਾ, ਆਤਮਿਕ ਉਨਤੀ ਲਈ। ੨. ਵੰਡ ਛਕਣਾ, ਸਮਾਜ ਦੇ ਭਲੇ ਅਤੇ ਸੇਵਾ ਲਈ। ੩. ਕਿਰਤ ਕਰਨੀ ਸਖਸੀ ਉਦਮ ਹੈ। ਕਿਰਤ ਅਰਥਾਤ ਪ੍ਰੀਸਰਮ ਆਪਣੇ ਅਤੇ ਸਮਾਜ ਦੇ ਭਲੇ ਲਈ ਜਰੂਰੀ ਹੈ। ਸਿਖੀ ਵਿਚ ਬੇਕਾਰ ਅਤੇ ਮੰਗਤਿਆਂ ਲਈ ਕੋਈ ਥਾ ਨਹੀਂ। ਸਤਿਗੁਰੂ ਫੁਰਮਾਉਂਦੇ ਹਨ:–

ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥

ਗੁਰੂ ਜੀ ਦੇ ਇਸ ਆਦਰਸ਼ ਨੂੰ ਅਮਲ ਵਿਚ ਲਿਆਦਾ ਜਾਵੇ ਤਾ ਕੋਈ ਆਦਮੀ ਭੁਖਾ ਨੰਗਾ ਨਹੀਂ ਮਰ ਸਕਦਾ ਤੇ ਕੋਈ ਆਦਮੀ ਗਰੀਬਾਂ ਨੂੰ ਲੁਟ ਕੇ ਸਰਮਾਏਦਾਰ ਨਹੀਂ ਹੋ ਸਕਦਾ। ਹਰੇਕ ਮਨੁਖ ਕੰਮ ਕਰਨ ਲਈ ਬਣਿਆ ਹੈ। ਧਨ ਅਤੇ ਪਦਾਰਥ ਆਪਣੇ ਨਿਰਬਾਹ, ਦੂਜਿਆਂ ਦੀ ਸੇਵਾ ਤੇ ਪੁਰਸ਼ਾਥ ਲਈ ਹਨ। ਸਿਖੀ ਨੇ ਮਨੁਖ ਦੀ ਮਨੋ ਬ੍ਰਿਤੀ ਨੂੰ ਬਦਲਿਆ ਹੈ। 'ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗ ਵਰਤਾਯਾ' ਇਹ ਆਦਰਸ਼ ਗੁਰੂ ਬਾਬੇ ਦਾ ਹੈ।

ਮਨੁਖ ਦੀ ਪਹਿਲੀ ਸਰੀਰਕ ਲੋੜ 'ਰੋਟੀ' ਹੈ। ਗੁਰੂ ਕਾ ਲੰਗਰ ਜਾਰੀ ਕਰਕੇ ਇਸ ਨੂੰ ਪੂਰਾ ਕਰ ਦਿਤਾ ਹੈ। ਛਕਣ ਵਾਲਾ ਤੇ ਦੇਣ ਵਾਲਾ ਦੋਵੇਂ ਸਿਰਜਨਹਾਰ ਦਾ ਸ਼ੁਕਰ ਕਰਨ ਤੇ "ਆਖਣ ਦਾਨਾ ਪਾਨੀ ਗੁਰੂ ਕਾ ਟਹਿਲ ਭਾਵਨਾ ਸੇਵਕਾਂ ਦੀ।' ਇਸ ਤੋਂ ਵਧ ਸਾਂਝੀਵਾਲਤਾ ਕੀ ਹੋ ਸਕਦੀ ਹੈ।

ਇਕ ਵੇਰ ਕੁਝ ਜੋਗੀ ਗੁਰੂ ਜੀ ਨੂੰ ਮਿਲਣ ਆਏ। ਵੰਡ ਛਕਣ ਦੇ ਸਿਧਾਂਤ ਪਰ ਵਿਚਾਰ ਕਰਦੇ ਹੋਏ ਉਨ੍ਹਾਂ ਨੇ ਕਿਹਾ 'ਜੇ ਚੀਜ ਥੋੜ੍ਹੀ ਮਾਤਰਾ ਵਿਚ ਹੋਵੇ ਤਾਂ ਕਿਵੇਂ ਵੰਡ ਛਕੀਏ ?' ਇਸ ਪ੍ਰਸ਼ਨ ਦੇ ਨਾਲ ਕੁਝ ਤਿਲ ਗੁਰੂ ਜੀ ਅਗੇ ਰਖ ਕੇ ਕਹਿਣ ਲਗੇ, 'ਲਓ ਵੰਡ ਕੇ ਵਿਖਾਓ ?"

ਗੁਰੂ ਜੀ ਨੇ ਤਿਲ ਕੂੰਡੇ ਵਿਚ ਘੋਟਾ ਲਏ, ਥੋਹੜਾ ਜਿਹਾ ਪਾਣੀ ਪਾ ਕੇ ਸਭ ਨੂੰ ਵਰਤਾ ਦਿਤਾ। ਜੋਗੀਆਂ ਨੂੰ ਸਮਝਾਇਆ ਕਿ ਸੰਗਤ ਵਿਚ ਥੋੜ੍ਹੀ ਚੀਜ਼ ਭੀ ਹੋਏ ਤਾਂ ਇਸ ਤਰ੍ਹਾਂ ਵੰਡਕੇ ਛਕੋ ।

ਸਾਡੇ ਦੇਸ਼ ਵਿਚ ਕਈ ਭਗਤ ਇਹ ਕਹਿੰਦੇ ਸਨ ਕਿ ਕਬੀਰ, ਸ੍ਰੀ ਰਵਿਦਾਸ, ਨਾਮਦੇਵ ਜੀ ਆਦਿਕ ਜਨਮ ਕਰਕੇ ਨੀਵੇਂ ਸਨ, ਪਰ ਭਗਤੀ ਕਰਕੇ ਉਚੇ ਹੋਏ ਹਨ। ਗੁਰੂ ਜੀ ਨੇ ਇਸ ਭੁਲੇਖੇ ਨੂੰ ਦੂਰ ਕੀਤਾ ਤੇ ਦਸਿਆ ਕਿ ਸਾਰੇ ਮਨੁਖ ਜਨਮ ਕਰਕੇ ਬਰਾਬਰ ਹੁੰਦੇ ਹਨ। ਚੰਗੀ ਮਾੜੀ ਕਰਣੀ ਕਰਕੇ ਉਚੇ ਨੀਵੇਂ ਕਹੇ ਜਾ ਸਕਦੇ ਹਨ।

ਉਸ ਵਕਤ ਭਾਰਤ ਵਿਚ ਹਿੰਦੂਆਂ ਤੇ ਮੁਸਲਮਾਨਾਂ ਦੀ ਖਿਚੋਤਾਣ ਸੀ । ਗੁਰੂ ਜੀ ਨੇ ਦੋਹਾਂ ਨੂੰ ਮਿਲਣ ਦਾ ਬੜਾ ਜਤਨ ਕੀਤਾ। ਜਿਸ ਤਰ੍ਹਾਂ ਸੂਰਜ ਹਰ ਥਾਵੇਂ ਆਪਣੀ ਰੋਸਨੀ ਦਿੰਦਾ ਹੈ ਗੁਰੂ ਜੀ ਨੇ ਹਿੰਦੂਆਂ, ਮੁਸਲਮਾਨਾਂ, ਸੂਦਰਾਂ ਤੇ ਨੀਚਾਂ ਨੂੰ ਇਕੋ ਜਿਹਾ ਉਪਦੇਸ ਕੀਤਾ । ਇਹੀ ਸਚੀ ਸਾਝੀ ਵਾਲਤਾ ਹੈ।

ਗੁਰੂ ਜੀ ਐਮਨਾਬਾਦ ਤੋਂ ਚਲਕੇ ਸਿਆਲ ਕੋਟ ਪੁਜੇ। ਸਹਿਰ ਦੇ ਬਾਹਰਵਾਰ ਇਕ ਬੇਰ ਥਲੇ ਜਾ ਬੈਠੇ । ਇਸਦੇ ਲਾਗੇ

ਇਕ ਮੁਸਲਮਾਨ ਫਕੀਰ ਹਮਜ਼ਾ ਗੌਂਸ ਦਾ ਮਠ ਸੀ। ਸਹਿਰ ਦਾ ਇਕ ਖਤ੍ਰੀ ਫਕੀਰ ਨੂੰ ਪੁਤਰ ਦੇਣ ਦੀ ਮੰਨਤ ਮੰਨਕੇ ਮੁਨਕਰ ਹੋ ਗਿਆ ਸੀ। ਇਸ ਲਈ ਫਕੀਰ ਸਾਈਂ ਸਿਆਲਕੋਟ ਨੂੰ ਗ਼ਾਰਕ ਕਰਨ ਲਈ ਚਲੀਹਾ ਕਟ ਰਹੇ ਸਨ। ਗੁਰੂ ਜੀ ਨੇ ਉਥੇ ਮਧੁਰ ਕੀਰਤਨ ਕੀਤਾ। ਜਿਸ ਨੂੰ ਸੁਣ ਕੇ ਹਮਜ਼ਾ ਗੌਂਸ ਦੀ ਸਮਾਧੀ ਖੁਲ੍ਹ ਗਈ। ਉਹ ਮਹਾਰਾਜ ਦੇ ਚਰਨਾ ਵਿਚ ਹਾਜ਼ਰ ਹੋਇਆ। ਬਾਬਾ ਜੀ ਨੇ ਬਚਨ ਕੀਤਾ:—"ਗੌਂਸ ਜੀ ! ਰੱਬ ਦੀ ਬਗਤੀ ਤੇ ਮਨੁਖ ਦੇ ਮਨ ਨੂੰ ਕੋਮਲ ਬਣਾਉਂਦੀ ਹੈ ਪਰ ਤੁਸੀਂ ਏਨੇ ਸਖਤ ਦਿਲ ਹੋ ਗਏ ਹੋ ਗਏ ਹੋ ਕਿ ਇਕ ਦੇ ਬਦਲੇ ਸਾਰੇ ਸਹਿਰ ਨੂੰ ਗਰਕ ਕਰਨ ਲਈ ਤੁਲ ਗਏ ਹੋ ? ਏਨੀ ਕਠੋਰਤਾ ਫਕੀਰਾ ਨੂੰ ਨਹੀਂ ਸੋਭਦੀ। ਫ਼ਕੀਰ ਸਾਈਂ ! ਪੰਜੇ ਉਂਗਲਾ ਬਰਾਬਰ ਨਹੀਂ ਹੁੰਦੀਆਂ। ਇਸ ਸਹਿਰ ਵਿਚ ਸਾਰੇ ਬੰਦੇ ਮਾੜੇ ਤੇ ਨਹੀਂ ਵਸਦੇ ? ਜੇ ਪੂਰ ਵਿਚ ਇਕ ਆਦਮੀ ਮਾੜਾ ਹੋਵੇ, ਤਦ ਸਾਰੀ ਬੇੜੀ ਤੇ ਨਹੀਂ ਡੋਬ ਦੇਣੀ ਚਾਹੀਦੀ" ?

ਗੁਰੂ ਜੀ ਦੇ ਪਵਿਤ੍ਰ ਬਚਨ ਸੁਣਕੇ ਹਮਜਾ ਗੌਂਸ ਦਾ ਮਨ ਪੰਘਰ ਗਿਆ। ਉਸ ਨੇ ਭਗਤੀ ਤੇ ਫ਼ਕੀਰੀ ਦੀ ਅਸਲੀਅਤ ਨੂੰ ਸਮਝ ਲਿਆ।

ਗੁਰੂ ਜੀ ਨੇ ਮਰਦਾਨੇ ਨੂੰ ਸਹਿਰ ਵਿਚ ਸੱਚ ਤੇ ਝੂਠ ਖ੍ਰੀਦਣ ਲਈ ਭੇਜਿਆ। ਮੂਲ਼ੇ ਖਤਰੀ ਨੇ ਮਰਦਾਨੇ ਨੂੰ ਕਿਹਾ:—'ਮਰਨਾ ਸੱਚ ਤੇ ਜੀਊਣਾ ਝੂਠ।' ਮੂਲਾ ਗੁਰੂ ਜੀ ਦੇ ਦਰਸਨ ਕਰਨ ਲਈ ਆਇਆ। ਉਸਨੂੰ ਵੇਖਕੇ ਮਹਾਰਾਜ ਨੇ ਫ਼ਕੀਰ ਨੂੰ ਕਿਹਾ:— 'ਵੇਖੋ ਗੌਸ ਜੀ, ਅਸਲੀਅਤ ਨੂੰ ਸਮਝਣ ਵਾਲੇ ਬੰਦੇ ਵੀ ਇਥੇ ਮੌਜੂਦ ਹਨ।

ਗੁਰੂ ਜੀ ਸਿਆਲ ਕੋਟ ਤੋਂ ਸੀਹੋਕੇ ਪੁਜੇ। ਉਥੋ ਲੋਕਾਂ ਨੂੰ ਸਤ ਧਰਮ ਦਾ ਉਪਦੇਸ ਕਰਕੇ ਲਾਹੌਰ ਵਲ ਰੁਖ ਕੀਤਾ।

# ਛੇਵਾਂ ਵਿਆਖਿਆਨ

## ਪਹਿਲੀ ਉਦਾਸੀ

### ਦੁਨੀ ਚੰਦ ਅਤੇ ਸੱਜਣ ਠੱਗ ਨਿਸਤਾਰਾ
### ਹਿੰਦੂ ਤੀਰਥਾਂ ਤੇ ਪ੍ਰਚਾਰ

ਗੁਰੂ ਜੀ ਦੀ ਪਹਿਲੀ ਉਦਾਸੀ ਸਭ ਤੋਂ ਵੱਡੀ ਹੈ। ਕੁਝ ਚਿਰ ਐਮਨਾਬਾਦ, ਤਲਵੰਡੀ, ਲਾਹੌਰ ਨੂੰ ਤਾਰਦੇ ਹੋਏ ਦੱਖਣੀ ਪੰਜਾਬ ਵਿਚ ਗਏ । ਇਸ ਤੋਂ ਬਾਹਦ ਪੂਰਬ ਦਿਸਾ ਅਤੇ ਹਿੰਦੂ ਤੀਰਥਾਂ ਵਲ ਰੁਖ ਕੀਤਾ। ਭਾਈ ਗੁਰਦਾਸ ਜੀ ਲਿਖਦੇ ਹਨ:-

ਬਾਬਾ ਆਯਾ ਤੀਰਥੀਂ ਤੀਰਥ ਪੁਰਬ ਸਭੇ ਫਿਰ ਦੇਖੇ ।
[ਵਾਰ ੧–੨੫

ਤੀਰਥਾਂ ਤੇ ਜਾਣ ਅਤੇ ਧਾਰਮਿਕ ਆਗੂਆਂ ਨੂੰ ਮਿਲਣ ਦਾ ਪ੍ਰਯੋਜਨ ਇਹ ਸੀ ਕਿ ਧਰਮ ਮੰਦਰ ਅਤੇ ਤੀਰਥ ਮਜ਼੍ਹਬ ਦਾ ਕੇਂਦਰ ਹੁੰਦੇ ਹਨ। ਧਰਮ ਦੇ ਇਹ ਸੋਮੇ ਗੰਧਲੇ ਹੋ ਜਾਣ ਤਾਂ ਮਜ਼੍ਹਬ ਦੀ ਸਕਲ ਵਿਗੜ ਜਾਂਦੀ ਹੈ। ਲੋਕਾ ਦੀ ਧਾਰਮਿਕ ਅਤੇ ਇਖ਼ਲਾਕੀ ਦਸਾ ਖਰਾਬ ਹੋ ਜਾਂਦੀ ਹੈ। ਧਰਮ ਮੰਦਰ ਅਤੇ ਤੀਰਥਾਂ ਦੇ ਸੁਧਾਰ ਨਾਲ ਜਨਤਾ ਸੌਖੀ ਸੁਧਰ ਜਾਂਦੀ ਹੈ।

ਤੀਰਥਾਂ ਤੇ ਜਾਣ ਦਾ ਦੂਜਾ ਕਾਰਣ ਇਹ ਸੀ ਕਿ ਲੋਕੀ ਉਥੇ ਮੇਲਿਆਂ ਦੀ ਸਕਲ ਵਿਚ ਇਕੱਤ੍ਰ ਹੁੰਦੇ ਸਨ, ਤੀਰਥਾਂ ਤੇ ਪ੍ਰਚਾਰ ਕਰਨਾ ਸੌਖਾ ਸੀ। ਉਸ ਸਮੇਂ ਵਿਚ ਤੀਰਥ ਅਤੇ ਮੇਲੇ ਹੀ ਪ੍ਰਚਾਰ ਦਾ ਵੱਡਾ ਸਾਧਨ ਸਨ।

ਗੁਰੂ ਜੀ ਧਾਰਮਿਕ ਆਗੂਆਂ ਨੂੰ ਭੀ ਮਿਲੇ ਹਨ, ਭਾਵੇਂ ਉਹ ਮਜ਼੍ਹਬੀ ਕੇਂਦਰਾਂ ਵਿਚ ਸਨ ਜਾਂ ਇਕਾਂਤ ਵਿਚ। ਉਨ੍ਹਾਂ ਨੂੰ ਮਿਲਣ ਦਾ ਕਾਰਣ ਇਹ ਸੀ ਕਿ ਆਗੂਆਂ ਦੇ ਸੁਧਰਨ ਨਾਲ ਉਨ੍ਹਾਂ ਦੇ

ਪਿਛੇ ਲੱਗੀ ਹੋਈ ਜਨਤਾ ਆਪ ਹੀ ਸੁਧਰ ਜਾਂਦੀ ਹੈ।

ਮਹਾਰਾਜ ਨੇ ਪੰਡਤਾ ਅਤੇ ਮੌਲਵੀਆਂ ਵਾਂਗੂ ਸਾਸਤ੍ਰਾਰਥ ਤੇ ਮੁਬਾਹਸੇ ਨਹੀਂ ਕੀਤੇ, ਬੜੇ ਪ੍ਰੇਮ, ਧੀਰਜ ਅਤੇ ਸਾਤੀ ਨਾਲ ਗੋਸਟ ਕੀਤੀ ਹੈ। ਆਪਣੇ ਵਿਚਾਰ ਦਿਤੇ ਹਨ, ਦੂਜਿਆਂ ਦੇ ਖਿਆਲਾ ਨੂੰ ਸੁਣਿਆ ਹੈ। ਇਸ ਤਰਾਂ ਆਪ ਜੀ ਨੇ ਹਰ ਥਾਵੇਂ ਵਿਜੈ ਪ੍ਰਾਪਤ ਕੀਤੀ।

ਆਪ ਦੇ ਪ੍ਰਚਾਰ ਦਾ ਢੰਗ ਬੜਾ ਅਲੌਕਕ ਸੀ। ਆਮ ਲੋਕਾ ਦੀ ਰੁਚੀ ਆਪਣੇ ਵਲ ਕਰਨ ਅਤੇ ਸਿਖਿਆ ਦੇਣ ਲਈ ਕਈ ਵੇਰ ਅਜੇਜੇ ਕੌਤਕ ਕਰਦੇ, ਜਿਸ ਨਾਲ ਲੋਕੀ ਆਪੇ ਖਿੱਚੇ ਤੁਰੇ ਆਉਂਦੇ ਸਨ।

ਤੀਰਥਾ ਤੇ ਜਾਣ ਅਤੇ ਧਾਰਮਿਕ ਆਗੂਆ ਨੂੰ ਮਿਲਣ ਦ ਉਦੇਸ ਇਹ ਸੀ ਕਿ ਮਜ਼ਬ ਵਿਚ ਜੋ ਖਰਾਬੀਆ ਆ ਗਈਆਂ ਸਨ ਉਨ੍ਹਾ ਨੂੰ ਦੂਰ ਕੀਤਾ ਜਾਵੇ। ਫੋਕੇ ਕਰਮ ਕਾਂਡ, ਦਿਖਾਵੇ ਅ: ਪਖੰਡ ਦੇ ਮਜ਼ਬ ਨੂੰ ਗੁਰੂ ਜੀ ਨੇ ਬਹੁਤ ਖੰਡਨ ਕੀਤਾ। ਆਸ ਦੀ ਵਾਰ ਦੇ ਪਿਛਲੇ ਸਲੋਕਾ ਵਿਚ ਇਸ ਗੱਲ ਤੇ ਖਾਸ ਜੋ ਦਿਤਾ ਗਿਆ ਹੈ।

ਪਖੰਡ ਕਿਸੇ ਮਜ਼ਬ ਲਈ ਸਭ ਤੋਂ ਵਡੀ ਬੀਮਾਰੀ ਹੁੰਦਾ ਹੈ ਜਿਵੇਂ ਸਰੀਰ ਨੂੰ ਖਈ ਰੋਗ ਅਤੇ ਲੱਕੜੀ ਨੂੰ ਘੁਣ ਖਾ ਜਾਂਦਾ ਹੈ, ਇ ਤਰ੍ਹਾਂ ਪਖੰਡ ਮਜ਼ਬ ਨੂੰ ਨਸਟ ਕਰਕੇ ਰਖ ਦਿੰਦਾ ਹੈ। ਪਖੰਡ ਆਦਮੀ ਦੀ ਸਕਲ ਬਦਲਦੀ ਹੈ, ਖਸਲਤ ਨਹੀਂ ਬਦਲਦੀ।

ਪਖੰਡ ਕੀ ਹੈ? ਜੋ ਕੁਝ ਆਦਮੀ ਆਪਣੇ ਆਪ ਨੂੰ ਬਾਹਰ ਦਸਦਾ ਹੋਵੇ, ਉਹੋ ਜਿਹਾ ਅੰਦਰੋਂ ਨਾ ਹੋਵੇ। ਪਖੰਡੀ ਆਦਮ ਨਿਜ-ਸੁਆਰਥ, ਮਾਨ-ਵਡਿਆਈ ਅਤੇ ਲੋਕਾ ਨੂੰ ਧੋਖਾ ਦੇਣ ਲਈ ਬਾਹਰੋਂ ਸੋਨੇ ਵਾਗੂ ਚਮਕਦਾ ਹੈ, ਪਰ ਅੰਦਰੋਂ ਮੁਲੱਮਾ ਹੁੰਦਾ ਹੈ ਧਰਮ ਵਿਚ ਪਖੰਡ ਦੇ ਆਉਣ ਦੇ ਇਕ ਦੋ ਕਾਰਣ ਹੁੰਦੇ ਹਨ। ਧਰ ਦੇ ਜੋ ਚੰਗੇ ਤਤ੍ਵ ਹਨ, ਉਨ੍ਹਾਂ ਨੂੰ ਕੁਝ ਮਹਾਪੁਰਖ ਬੜੀ ਕਠਨ ਘਾਲ

ਕਰਕੇ ਲਭਦੇ ਹਨ। ਸਸਾਰ ਵਿਚ ਉਨ੍ਹਾ ਦੀ ਪ੍ਰਭਤਾ ਹੁੰਦੀ ਹੈ। ਕੁਝ ਪਾਖੰਡੀ ਆਦਮੀ ਚੰਗੇ ਆਦਮੀਆ ਦੀ ਨਕਲ ਕਰਕੇ ਹੀ ਲੋਕਾਂ ਨੂੰ ਧੋਖਾ ਦਿੰਦੇ ਹਨ।

ਦੂਜਾ ਕਾਰਣ ਇਹ ਹੁੰਦਾ ਹੈ ਕਿ ਕਈ ਮਜ਼ਬਾਂ ਵਿਚ ਆਦਰਸ਼ ਨੂੰ ਬਹੁਤ ਉਚਾ ਮੰਨ ਲਿਆ ਜਾਂਦਾ ਹੈ, ਉਹ ਸਿਰਫ ਤਖੱਈਅਲ ਹੁੰਦਾ ਹੈ, ਅਮਲ ਵਿਚ ਨਹੀਂ ਆ ਸਕਦਾ। ਅਜੇਹੇ ਮਜ਼ਬਾ ਵਿਚ ਪਖੰਡ ਜ਼ੋਰ ਪਕੜਦਾ ਜਾਂਦਾ ਹੈ। ਸਾਡੇ ਦੇਸ ਵਿਚ ਗੁਰੂ ਜੀ ਦੇ ਸਮੇਂ ਪਖੰਡ, ਵਹਿਮ, ਭਰਮ ਤੇ ਕਰਮ ਕਾਂਡ ਦਾ ਖ਼ਾਸ ਜ਼ੋਰ ਸੀ।

## ਦੁਨੀ ਚੰਦ ਨੂੰ ਉਪਦੇਸ਼—

ਗੁਰੂ ਜੀ ਏਮਨਾਬਾਦ ਤੇ ਸਿਆਲਕੋਟ ਤੋਂ ਹੁੰਦੇ ਹੋਏ ਲਾਹੌਰ ਪੁਜੇ। ਇਥੇ ਇਕ ਦੁਨੀ ਚੰਦ ਧੁੱਪੜ ਖੱਤਰੀ ਆਪ ਨੂੰ ਮਿਲਿਆ। ਉਹ ਕਹਿਣ ਲੱਗਾ, "ਮੇਰੇ ਪਿਤਾ ਦਾ ਸਰਾਧ ਹੈ, ਚਲਕੇ ਭੋਜਨ ਕਰੋ।"

ਗੁਰੂ ਜੀ—ਵੇਖ ਦੁਨੀ ਚੰਦ. ਕਿਸੇ ਹੋਰ ਆਦਮੀ ਦਾ ਦਿਤਾ ਹੋਇਆ ਦਾਨ ਜਾਂ ਭੋਜਨ ਪ੍ਰਲੋਕ ਵਿਚ ਪਿਤਰਾਂ ਨੂੰ ਨਹੀਂ ਮਿਲਦਾ

ਨਾਨਕ ਅਗੈ ਸੋ ਮਿਲੈ ਜੋ ਖਟੇ ਘਾਲੇ ਦੇਇ ॥

[ਵਾਰ ਆਸਾ ਮ: ੧—੨੦

ਮਨੁਖ ਦੇ ਆਪਣੇ ਕੀਤੇ ਹੋਏ ਕਰਮ ਉਸ ਦੇ ਅਗੇ ਆਉਂਦੇ ਹਨ। ਪ੍ਰਲੋਕ ਵਿਚ ਕੋਈ ਆਦਮੀ ਸੂਈ ਭੀ ਨਾਲ ਨਹੀਂ ਲਿਜਾ ਸਕਦਾ, ਭੋਜਨ ਤੇ ਬਸਤਰ ਉਥੇ ਕਿਸ ਪਹੁੰਚਾਣੇ ਹਨ?

ਸਤਿਗੁਰੂ ਜੀ ਦੇ ਬਚਨ ਸੁਣ ਕੇ ਦੁਨੀ ਚੰਦ ਦੇ ਕਪਾਟ ਖੁਲ ਗਏ। ਉਸ ਨੂੰ ਸਮਝ ਪੈ ਗਈ ਕਿ ਪਿਤਰ-ਪੂਜਾ ਬਿਅਰਥ ਹੈ। ਉਹ ਸਿਖ ਬਣਿਆ। ਇਤਿਹਾਸਕਾਰ ਲਿਖਦੇ ਹਨ ਕਿ ਆਸਾ ਦੀ ਵਾਰ ਦੀਆਂ ਪੰਦਰਾਂ ਪਉੜੀਆਂ ਉਪਦੇਸ ਰੂਪ ਵਿਚ ਗੁਰੂ ਜੀ ਨੇ ਦੁਨੀ ਚੰਦ

ਪ੍ਰਤੀ ਉਚਾਰਨ ਕੀਤੀਆ।

ਪਾਕਪਟਨ ਵਿਚ–

ਗੁਰੂ ਜੀ ਲਾਹੌਰ ਤੋਂ ਚਲਕੇ ਡੇਰਾ ਚਾਹਲ ਪੁਜੇ, ਜਾਹਮਣ ਵਿਚ ਇਕ ਭਾਬੜੇ ਨਾਲ ਗੋਸਟ ਕੀਤੀ। ਉਥੋਂ ਦੀਪਾਲ ਪੁਰ ਤੇ ਪਾਕ-ਪਟਨ ਵਲ ਰੁਖ ਕੀਤਾ। ਉਸ ਸਮੇਂ ਪਾਕਪਟਨ ਵਿਚ ਸੇਖ ਫ਼ਰੀਦ ਸ਼ਕਰਗੰਜ ਦੀ ਗੱਦੀ ਤੇ ਸੇਖ ਇਬਰਾਹੀਮ ਸਨ। ਮਹਾਰਾਜ ਨਗਰੋਂ ਬਾਹਰ ਬੈਠ ਗਏ। ਮਰਦਾਨੇ ਨੇ ਰਬਾਬ ਵਜਾਇਆ। ਆਪ ਨੇ ਮਿਠੀ ਧੁਨ ਵਿਚ ਬਾਣੀ ਉਚਾਰਣ ਕੀਤੀ:–

ਆਪੇ ਪਟੀ ਕਲਮ ਆਪ ਉਪਰ ਲੇਖ ਭੀ ਤੂੰ ॥
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥

[ਵਾਰ ਮਲਾਰ

ਇਹ ਸਲੋਕ ਸੇਖ ਇਬਰਾਹੀਮ ਦੇ ਚੇਲੇ ਕਮਾਲ ਨੇ ਸੁਣਿਆ, ਜੋ ਉਥੇ ਲਕੜੀਆ ਚੁਣ ਰਿਹਾ ਸੀ। ਉਸ ਨੇ ਗੁਰੂ ਜੀ ਦੇ ਆ ਦਰਸਨ ਕੀਤੇ। ਉਥੋਂ ਵਾਪਸ ਜਾ ਕੇ ਸੇਖ ਜੀ ਨੂੰ ਖਬਰ ਕੀਤੀ। ਉਹ ਵੀ ਮਹਾਰਾਜ ਨੂੰ ਮਿਲਣ ਆਏ। ਦੀਦਾਰ ਕਰਕੇ ਸ਼ੇਖ ਇਬਰਾਹੀਮ ਨੇ ਪਹਿਲਾ ਪ੍ਰਸਨ ਇਹ ਕੀਤਾ:–

ਏਕੋ ਸਾਹਿਬ ਇਕੋ ਹੱਦੀਂ,
ਕਿਹੜਾ ਸੇਵੀਂ ਤੇ ਕਿਹੜਾ ਰੱਦੀਂ।

ਭਾਵ– ਰੱਬ ਇਕ ਹੈ, ਹਿੰਦੂ ਤੇ ਮੁਸਲਮਾਨ ਦੋ ਹੱਦਾ ਹਨ। ਕਿਹੜੇ ਮਤ ਨੂੰ ਕਬੂਲ ਕਰੀਏ ?

ਗੁਰੂ ਜੀ ਨੇ ਉਤਰ ਦਿਤਾ.–

ਇਕੋ ਸਾਹਿਬ ਇਕੋ ਹੱਦ ॥
ਇਕੋ ਸੇਵੀ ਤੇ ਦੂਜਾ ਰੱਦ ॥

ਭਾਵ–ਰੱਬ ਇਕ ਹੈ। ਸਾਰੇ ਮਨੁਖ ਇਕੋ ਜਿਹੇ ਹਨ। ਇਨ੍ਹਾ ਵਿਚ ਕੋਈ ਮਜ਼ਬੀ ਜਾ ਨਸਲੀ ਵਿਤਕਰਾ ਨਹੀਂ ਪਾਇਆ

ਜਾ ਸਕਦਾ।

ਸਜਣ ਠਗ ਦਾ ਨਿਸਤਾਰਾ–

ਇਸ ਤੋਂ ਬਾਹਦ ਗੁਰੂ ਜੀ ਨੇ ਹੜੱਪੇ ਦੀ ਧਰਤੀ ਨੂੰ ਤਾਰਿਆ। ਇਥੋਂ ਤੁਲੰਬੇ ਗਏ। ਇਸ ਇਲਾਕੇ ਵਿਚ ਸ਼ੇਖ ਸੱਜਣ ਨਾਮੀ ਠੱਗ ਰਹਿੰਦਾ ਸੀ। ਉਸ ਨੇ ਬਾਹਰੋਂ ਫ਼ਕੀਰੀ ਬਾਣਾ ਧਾਰਨ ਕੀਤਾ ਹੋਇਆ ਸੀ। ਲੰਮੀ ਦਾੜ੍ਹੀ ਗਲ਼ ਵਿਚ ਖਫਨੀ, ਮਥੇ ਤੇ ਮਹਿਰਾਬ, ਹੱਥ ਵਿਚ ਤਸਬੀ, ਜ਼ਬਾਨ ਹਰ ਵਕਤ ਅੱਲਾ-ਹੂ ਦਾ ਰਟਣ ਕਰਦੀ ਸੀ। ਇਸ ਨੇ ਆਪਣੇ ਘਰ ਵਿਚ ਹਿੰਦੂਆਂ ਲਈ ਠਾਕਰ ਦਵਾਰਾ ਅਤੇ ਮੁਸਲਮਾਨਾ ਲਈ ਮਸੀਤ ਬਣਾਈ ਹੋਈ ਸੀ। ਆਏ ਗਏ ਰਾਹੀ, ਮੁਸਾਫ਼ਰ ਤੇ ਸਾਧ ਸੰਤ ਦੀ ਸੇਵਾ ਕਰਦਾ ਸੀ। ਰਾਤ ਸਮੇਂ ਲੋਕਾਂ ਨੂੰ ਲੁਟ ਲੈਂਦਾ ਤੇ ਮਾਰ ਕੇ ਅੰਦਰ ਹੀ ਦੱਬ ਦਿੰਦਾ ਸੀ। ਪਖੰਡ-ਜਾਲ ਵਿਚ ਫਸਾ ਕੇ ਇਸ ਨੇ ਕਈਆਂ ਦਾ ਘਾਤ ਕੀਤਾ ਸੀ।

ਹਨੇਰੇ ਦਿਲਾਂ ਨੂੰ ਰੋਸ਼ਨ ਕਰਨ ਵਾਲੇ 'ਸੱਚ ਦੇ ਚੰਦ੍ਰਮਾਂ' ਸ੍ਰੀ ਗੁਰੂ ਨਾਨਕ ਜੀ ਜਾਂਦੇ ਜਾਂਦੇ ਸੇਖ ਸੱਜਣ ਕੈ ਘਰ ਜਾਇ ਨਿਕਲੇ। ਉਸਕਾ ਘਰ ਪੈਂਡੇ ਵਿਚ ਥਾ।'

ਸੱਜਣ ਠੱਗ ਦਾ ਬਾਣਾ ਅਤੇ ਅਡੰਬਰ ਵੇਖ ਕੇ ਮਰਦਾਨੇ ਨੇ ਕਿਹਾ, ' ਬਾਬਾ ਜੀ, ਐਹੋ ਜਿਹਾ ਨੇਕ ਆਦਮੀ! ਕੇਹਾ ਸੋਹਣਾ ਨਾਂ ਹੈ। ਇਹ ਮੁਸਲਮਾਨ ਦੋਹਾਂ ਦੀ ਸੇਵਾ ਕਰਦਾ ਹੈ। ਸੋਹਣਾ ਦੀਦਾਰ ਹੈ ਐਹੋ ਜੇਹਾ ਤੇ ਕੋਈ ਵਿਰਲਾ ਬੰਦਾ ਹੀ ਮਿਲਣਾ ਹੈ?"

ਗੁਰੂ ਜੀ– ਇਸ ਦਾ ਨਾਂ ਸੱਜਣ ਹੈ, ਪਰ ਕਰਦਾ ਧ੍ਰੋਹ ਹੈ। ਬਾਹਰੋਂ ਗੁੜ ਵਾਂਗੂ ਮਿੱਠਾ ਹੈ। ਪਰ ਅੰਦਰੋਂ ਜ਼ਹਿਰ ਦਾ ਭਰਿਆ ਹੋਇਆ ਹੈ। ਪਖੰਡ ਕਰਕੇ ਲੋਕਾਂ ਨੂੰ ਲੁਟਦਾ ਹੈ। ਇਸ ਨੇ ਸੈਂਕੜੇ ਮਨੁਖਾਂ ਦਾ ਘਾਤ ਕੀਤਾ ਹੈ।"

ਮਰਦਾਨਾ– ਫਿਰ ਤਾਂ ਬਾਬਾ ਕੁਥਾਇ ਲਿਆ ਮਾਰਿਓ ਈ?

ਪਹਿਲੀ ਉਦਾਸੀ– ਪਖੰਡ ਦਾ ਖੰਡਨ

ਗੁਰੂ ਜੀ–ਮਰਦਾਨਿਆ, ਇਸ ਦਾ ਭਲਾ ਵੀ ਕਰਨਾ ਹੈ ਇਸ ਨੂੰ ਸਿਧੇ ਰਾਹੇ ਪਾਣਾ ਹੈ।

ਸੱਜਣ ਠੱਗ ਨੇ ਗੁਰੂ ਜੀ ਅਤੇ ਮਰਦਾਨੇ ਦੀ ਸੇਵਾ ਕਰਨੀ ਚਾਹੀ, ਪਰ ਆਪ ਨੇ ਉਸਨੂੰ ਪ੍ਰਵਾਨ ਨਾ ਕੀਤਾ। ਰਾਤ ਪੈ ਗਈ ਸੱਜਣ ਗੁਰੂ ਜੀ ਪਾਸ ਆਇਆ ਤੇ ਕਹਿਣ ਲੱਗਾ, "ਸੌਂਵੋ ਜੀ। ਹਜ਼ੂਰ ਨੇ ਉਤਰ ਦਿਤਾ, "ਇਕ ਸਬਦ ਪੜ੍ਹ ਕੇ ਸੌਂਵਾਂਗੇ।"

ਰਾਤ ਦੀ ਖਾਮੋਸ਼ੀ ਵਿਚ ਮਰਦਾਨੇ ਨੇ ਰਬਾਬ ਵਜਾਇਆ ਸੂਹੀ ਰਾਗ ਦੀ ਮਿੱਠੀ ਸੁਰ ਵਿਚ ਨਿਰੰਕਾਰੀ ਸਤਿਗੁਰੂ ਨੇ ਸਬਦ ਗਾਵਿਆ–

ਉਜਲ ਕੈਹਾ ਚਿਲਕਣਾ ਘੋਟਮੁ ਕਾਲੜੀ ਮਸੁ ॥
ਧੋਤਿਆ ਜੂਠ ਨ ਉਤਰੈ ਜੇ ਸਉ ਧੋਵਾ ਤਿਸੁ ॥
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥

ਪਵਿੱਤ੍ਰ ਹਿਰਦੇ ਵਿਚੋਂ ਨਿਕਲੀ ਹੋਈ ਬਾਣੀ ਸੱਜਣ ਦੇ ਸੀਨੇ ਨੂੰ ਤੀਰ ਵਾਂਗੂ ਵਿੰਨ੍ਹ ਗਈ। ਉਸ ਦਾ ਮਨ ਕੰਬ ਗਿਆ। 'ਹਾਂ, ਮੈਂ ਕੈਂਹ ਦੇ ਭਾਂਡੇ ਵਰਗਾ ਹਾਂ, ਜੋ ਬਾਹਰੋਂ ਚਿੱਟਾ ਹੁੰਦਾ ਹੈ, ਪਰ ਉਸ ਦੇ ਅੰਦਰ ਕਾਲਖ ਭਰੀ ਹੁੰਦੀ ਹੈ। ਮੈਂ ਪਖੰਡ ਕਰਕੇ ਸੈਂਕੜੇ ਬੇ-ਗੁਨਾਹ ਲੋਕਾਂ ਨਾਲ ਧ੍ਰੋਹ ਕੀਤਾ ਹੈ।"

ਸਜਣ ਦੇ ਦਿਮਾਗ਼ ਵਿਚ ਇਕ ਖਿਆਲ ਆਉਂਦਾ ਤੇ ਇਕ ਜਾਂਦਾ ਸੀ। ਆਦਮੀ ਦਾ ਮਨ ਬਦਲਦਿਆਂ ਕੋਈ ਬਹੁਤਾ ਸਮਾਂ ਨਹੀਂ ਲੱਗਦਾ। ਸਿਰਫ ਮਨ ਨੂੰ ਸਿੱਧੇ ਰਾਹੇ ਪਾਉਣ ਦੀ ਲੋੜ ਹੁੰਦੀ ਹੈ। ਉਸ ਲਈ ਸਤ ਪੁਰਸ ਬੜੇ ਸਹਾਇਕ ਹੁੰਦੇ ਹਨ।

ਸੱਜਣ ਗੁਰੂ ਜੀ ਦੇ ਚਰਨਾਂ ਤੇ ਡਿਗ ਪਿਆ। ਥਿੜਕਦੀ ਜ਼ਬਾਨ ਨਾਲ ਕਹਿਣ ਲੱਗਾ, " ਫਜ਼ਲ ਕਰੋ!"

"ਸੱਜਣਾ! ਫਜਲ ਕਰਨ ਵਾਲਾ ਤਾਂ ਰੱਬ ਹੈ। ਪਰ ਕਰਦਾ

ਓਦੋਂ ਹੈ, ਜਦ ਸੱਚੇ ਦਿਲੋਂ ਨੇਕੀ ਅਤੇ ਉਸਦੇ ਵੱਲ ਲੱਗ ਜਾਈਏ।" ਗੁਰੂ ਜੀ ਨੇ ਉਤਰ ਦਿਤਾ।

ਸਤਿਗੁਰੂ ਦੇ ਦਰਸ਼ਨ ਅਤੇ ਸੰਗਤ ਕਰਕੇ ਸੱਜਣ ਠੱਗ ਦਾ ਮਨ ਪਵਿੱਤ੍ਰ ਹੋ ਗਿਆ। ਉਸ ਨੇ ਠੱਗੀ ਛਡ ਦਿਤੀ। ਲੱਗਾ ਗੁਰੂ ਗੁਰੂ ਜਪਣ, ਨਾਮ ਧਰੀਕ ਸਿਖ ਹੋਇਆ। ਗੁਰੂ ਬਾਬਾ ਜੀ ਨੇ "ਪਹਿਲੀ ਧਰਮਸਾਲ ਉਥੇ ਬੱਧੀ।" [ਪੁਰਾਤਨ ਜਨਮ ਸਾਖੀ

ਤਲੰਬੇ ਦੇ ਪਾਕਪਟਨ ਤੋਂ ਵਾਪਸੀ ਸਮੇਂ ਗੁਰੂ ਸਾਹਿਬ ਕੰਙਣਪੁਰ, ਕਸੂਰ, ਪੱਟੀ ਆਦਿਕ ਥਾਵਾਂ ਤੋਂ ਹੁੰਦੇ ਹੋਏ ਗੋਇੰਦਵਾਲ ਦੇ ਪੱਤਨ ਤੇ ਪੁਜੇ। ਇਥੇ ਇਕ ਕੋਹੜੀ ਫ਼ਕੀਰ ਰਹਿੰਦਾ ਸੀ। ਉਸਨੂੰ ਕਹਿਣ ਲਗੇ—"ਅਸੀਂ ਇਥੇ ਰਾਤ ਰਹਿਣਾ ਹੈ।

ਫ਼ਕੀਰ:—'ਮੈਂ ਕੋਹੜੀ ਹਾਂ। ਮੇਰੇ ਪਾਸਹੁ ਜਾਨਵਰ ਨਸਦੇ ਹੈਨ। ਖ਼ੁਦਾ ਦਾ ਕਰਮ ਹੋਇਆ, ਜੋ ਆਦਮੀ ਦੀ ਸੂਰਤ ਨਜ਼ਰ ਆਈ।"

ਗੁਰੂ ਜੀ ਨੇ ਰਾਤ ਉਸਦੀ ਝੁਗੀ ਵਿਚ ਨਿਵਾਸ ਕੀਤਾ। ਉਹ ਅਸਾਧ ਰੋਗੀ ਭੁੱਬਾਂ ਮਾਰ ਕੇ ਰੋ ਪਿਆ। ਕਿਉਂਕਿ ਕੋਈ ਉਸ ਦੇ ਨੇੜੇ ਨਹੀਂ ਸੀ ਢੁਕਦਾ। ਕੋਈ ਉਸ ਦਾ ਦਰਦੀ ਨਹੀਂ ਸੀ। ਗੁਰੂ ਜੀ ਨੇ ਕੋਹੜੀ ਫ਼ਕੀਰ ਨੂੰ ਧੀਰਜ ਦਿਤਾ। ਉਸ ਦੇ ਮਨ ਨੂੰ ਅਰੋਗ ਕਰਨ ਲਈ ਇਹ ਸ਼ਬਦ ਉਚਾਰਨ ਕੀਤਾ:—

ਜੀਉ ਤਪਤ ਹੈ ਬਾਰੋ ਬਾਰ
ਤਪਿ ਤਪਿ ਖਪੈ ਬਹੁਤੁ ਬੇਕਾਰ।
ਜੈ ਤਨਿ ਬਾਣੀ ਵਿਸਰ ਜਾਇ।
ਜਿਉ ਪਕਾ ਰੋਗੀ ਵਿਲਲਾਇ। (ਧਨਾਸਰੀ)

ਗੁਰੂ ਬਾਬੇ ਜੀ ਦੇ ਦਰਸ਼ਨ ਕਰਕੇ, ਪਵਿਤ੍ਰ ਬਾਣੀ ਸੁਣਕੇ, ਪਿਆਰ, ਸੇਵਾ ਤੇ ਬਰਕਤ ਨਾਲ ਕੋਹੜੀ ਦਾ ਕੋਹੜ ਦੂਰ ਹੋਇਆ। ਇਸ ਤਰਾਂ ਗੁਰੂ ਜੀ ਨੇ ਭਗਤੀ ਭਾਵ ਤੇ ਸੇਵਾ ਦਾ ਪ੍ਰਚਾਰ ਕੀਤਾ।

ਤੀਰਥਾਂ ਵਲ—

ਸੱਜਣ ਨੂੰ ਤਾਰਨ ਦੇ ਪਿਛੋਂ ਮੱਧ ਪੰਜਾਬ ਵਿਚੋਂ ਹੁੰਦੇ ਹੋਏ ਪੂਰਬ ਦਿਸਾ ਨੂੰ ਚਲ ਪਏ। ਹਜ਼ੂਰ ਨੇ ਤੀਰਥਾਂ ਵਲ ਪ੍ਰਚਾਰ ਲਈ ਰੁਖ ਕੀਤਾ। ਪਹਿਲੇ ਜਗਾਧਰੀ ਤੋਂ ਹੁੰਦੇ 'ਪਹੋਏ' ਪੁਜੇ। ਇਥੇ ਮੇਲੇ ਵਿਚ ਸਤਿਨਾਮ ਦਾ ਉਪਦੇਸ ਦੇ ਕੇ ਅਗੇ ਹਰਦਵਾਰ ਨੂੰ ਪਧਾਰੇ। ਇਥੇ ਗੰਗਾ ਦੇ ਕਿਨਾਰੇ ਲੋਕੀ ਸੂਰਜ ਵੱਲ ਚੜ੍ਹਦੇ ਪਾਸੇ ਮੂੰਹ ਕਰਕੇ ਪਿਤਰਾਂ ਨੂੰ ਪਾਣੀ ਦਿੰਦੇ ਸਨ। ਗੁਰੂ ਜੀ ਨੇ ਲਹਿੰਦੇ ਪਾਸੇ ਮੂੰਹ ਕਰਕੇ ਪਾਣੀ ਦੇਣਾ ਸੁਰੂ ਕਰ ਦਿਤਾ। ਲੋਕ ਹੈਰਾਨ ਹੋ ਕੇ ਪੁਛਣ ਲਗੇ,
"ਤਪਾ ਜੀ! ਇਹ ਕੀ ਕਰਦੇ ਹੋ ?,'
ਗੁਰੂ ਜੀ—"ਪੰਜਾਬ ਵਿਚ ਆਪਣੀ ਖੇਤੀ ਨੂੰ ਪਾਣੀ ਦਿੰਦਾ ਹਾਂ।"
ਲੋਕੀ—"ਉਥੇ ਪਾਣੀ ਕਿਵੇਂ ਪਹੁੰਚ ਸਕਦਾ ਹੈ ?"
ਗੁਰੂ ਜੀ—"ਜਿਵੇਂ ਤੁਹਾਡਾ ਦਿਤਾ ਹੋਇਆ ਪਾਣੀ ਪਿਤਰ ਲੋਕ ਵਿਚ ਪੁਜਦਾ ਹੈ।"

ਇਹ ਉਤਰ ਸੁਣਕੇ ਸਭ ਕੇ ਸਭ ਦਾ ਭਰਮ ਦੂਰ ਹੋਇਆ। ਹਰਦਵਾਰ ਵਿਚ ਲੋਕਾਂ ਨੂੰ ਪਿਤਰ ਪੂਜਾ ਛੁਡਾ ਕੇ ਇਕ ਵਾਹਿਗੁਰੂ ਦੀ ਪ੍ਰੇਮ-ਭਗਤੀ ਦਾ ਉਪਦੇਸ ਕਰਦੇ ਹੋਏ ਕੁਰਖੇਤਰ ਨੂੰ ਗਏ। ਇਹ ਕੋਰਵਾਂ ਤੇ ਪਾਂਡਵਾਂ ਦੀ ਧਰਤੀ ਸੀ। ਇਥੇ ਸੂਰਜ ਗ੍ਰਹਿਣ ਦਾ ਮੇਲਾ ਸੀ। ਆਪ ਇਕ ਪਾਸੇ ਜਾ ਬੈਠੇ। ਮੇਲੇ ਵਿਚ ਇਕ ਰਾਜ ਕੁਮਾਰ ਹਰਨ ਮਾਰ ਕੇ ਲੈ ਆਇਆ। ਸਤਿਗੁਰੂ ਜੀ ਨੇ ਮਾਸ ਰਿੰਨ੍ਹਣਾ ਧਰਾ ਦਿਤਾ। ਬਸ ਫੇਰ ਕੀ ਸੀ ਖਲਕਤ ਉਲਟ ਕੇ ਪੈ ਗਈ। ਇਕ ਤੀਰਥ, ਦੂਜੇ 'ਸੂਰਜ ਗ੍ਰਹਿਣ' ਦਾ ਮੇਲਾ, ਇਸ ਤੇ ਮਾਸ ਰਿਝੇ ? ਲੋਕਾਂ ਵਿਚ ਬਹੁਤ ਚਰਚਾ ਹੋਈ। ਬੁਧ ਅਤੇ ਜੈਨ ਮਤ ਦੇ ਸਿਧਾਂਤ ,'ਅਹਿੰਸਾ ਪਰਮੋ ਧਰਮ" ਉਤੇ ਗੁਰੂ ਜੀ ਨਾਲ ਚਰਚਾ ਕਰਨ ਲਈ ਬੜੇ ਬੜੇ ਵਿਦਵਾਨ ਪੰਡਤ ਅਤੇ ਬ੍ਰਾਹਮਣ ਆਏ। ਨਾਨੂੰ ਪੰਡਤ ਨਾਲ ਹਜ਼ੂਰ ਦੀ ਇਸ ਸਿਧਾਂਤ ਪਰ ਗੋਸ਼ਟ ਹੋਈ। ਆਪ ਨੇ ਇਹ

ਸ਼ਲੋਕ ਉਚਾਰਨ ਕੀਤਾ—

ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥
ਜੀਉ ਪਾਇ ਮਾਸ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥
ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥
ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸ ॥
ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥
ਮਾਸਹੁ ਹੀ ਮਾਸੁ ਉਪਜੈ ਮਾਸਹੁ ਸਭੋ ਸਾਕੁ ॥

ਆਪ ਨੇ ਯੁਕਤੀਆਂ ਦੇ ਕੇ ਮਾਸ ਦੇ ਭਰਮ ਨੂੰ ਖੰਡਨ ਕਰਨ ਦੇ ਬਾਹਦ ਫਿਰ ਇਹ ਬਚਨ ਕੀਤਾ:—

ਮਾਸੁ ਮਾਸ ਕਰਿ ਮੂਰਖ ਝਗੜੇ ਗਿਆਨ ਧਿਆਨੁ ਨਹੀਂ ਜਾਣੈ ॥
ਕਉਣ ਮਾਸੁ ਕਉਣ ਸਾਗ* ਕਹਾਵੈ ਕਿਸ ਮਹਿ ਪਾਪ ਸਮਾਣੇ ॥
ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ ॥
ਮਾਸ ਛੋਡਿ ਬੈਸਨਿ ਕੁ ਪਕੜਹਿ ਰਾਤੀ ਮਾਣਸ ਖਾਣੇ ॥
ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨ ਨਹੀ ਸੂਝੈ ॥
ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥

[ਵਾਰ ਮਲਾਰ ਮ: ੧—੨੫

ਇਹ ਉਪਦੇਸ਼ ਸੁਣ ਕੇ ਨਾਨੂੰ ਪੰਡਤ, ਹੋਰ ਕਈ ਵਿਦਵਾਨਾਂ ਅਤੇ ਹਜ਼ਾਰਾਂ ਲੋਕਾਂ ਦਾ ਭਰਮ ਦੂਰ ਹੋਇਆ।

ਸ਼ਾਹ ਸ਼ਰਫ ਨਾਲ ਗੋਸ਼ਟ—

ਕੁਰਖੇਤਰ ਵਿਚ ਸੱਤ ਧਰਮ ਦਾ ਪ੍ਰਕਾਸ ਕਰਕੇ ਗੁਰੂ ਜੀ ਕਰਨਾਲ ਤੋਂ ਹੁੰਦੇ ਹੋਏ ਪਾਨੀਪਤ ਪੁਜੇ। ਉਥੇ ਆਪ ਸ਼ੇਖ ਤਾਹਿਰ

---

*ਪ੍ਰਸਿੱਧ ਵਿਗਿਯਾਨਕ ਸੁਰਗਵਾਸੀ ਸ੍ਰੀ ਜਗਦੀਸ਼ ਚੰਦਰ ਬੋਸ ਨੇ ਸਾਬਤ ਕਰ ਦਿਤਾ ਹੈ ਕਿ ਬਨਾਸਪਤੀ ਵਿਚ ਉਸੇ ਤਰ੍ਹਾਂ ਜੀਵ ਹੈ, ਜਿਸ ਤਰਾਂ ਸਰੀਰ ਧਾਰੀਆਂ ਵਿਚ। ਬ੍ਰਿਛ-ਬੂਟੇ ਭੀ ਦੁਖ, ਸੁਖ, ਜੀਵਨ ਅਤੇ ਮੌਤ ਨੂੰ ਅਨੁਭਵ ਕਰਦੇ ਹਨ।

ਅਤੇ ਉਸ ਦੇ ਮੁਰਸਦ ਸੇਖ ਸਰਫ਼ ਨੂੰ ਮਿਲੇ।

"ਫ਼ਕੀਰੀ ਚੀਸਤ ?" (ਫ਼ਕੀਰੀ ਕੀ ਹੈ ?) ਸੇਖ ਸ਼ਰਫ਼ ਨੇ ਪੁਛਿਆ। "ਇਬਤਦਾਏ ਫ਼ਕੀਰੀ ਫਨਾਹ ਅਸਤ। ਇੰਤਹਾਏ ਫ਼ਕੀਰੀ ਬਕਾਸਤ।" ਗੁਰੂ ਜੀ ਨੇ ਉਤਰ ਦਿਤਾ! ਭਾਵ-ਫ਼ਕੀਰੀ ਦਾ ਅਰੰਭ ਆਪਣੇ ਆਪ ਨੂੰ ਕਿਸੇ ਉਚੇ ਆਦਰਸ ਲਈ ਮਿਟਾ ਦੇਣਾ ਹੈ। ਫ਼ਕੀਰੀ ਦਾ ਅੰਤ ਹੈ ਸਦਾ ਲਈ ਅਮਰ ਹੋ ਜਾਣਾ। ਸੇਖ ਸਰਫ਼ ਨੂੰ ਕ੍ਰਿਤਾਰਥ ਕਰਕੇ ਦਿਲੀ ਪੁਜੇ ।

ਦਿੱਲੀ ਵਿਚ—

ਉਸ ਵਕਤ ਦਿੱਲੀ ਦੇ ਤਖਤ ਤੇ ਸਿਕੰਦਰ ਲੋਧੀ ਸੀ। ਇਹ ਬੜਾ ਮੁਤੱਸਬ ਬਾਦਸਾਹ ਸੀ। ਕਈ ਸਾਧੂਆਂ ਤੇ ਫ਼ਕੀਰਾਂ ਨੂੰ ਇਸ ਨੇ ਬੰਦੀਖਾਨੇ ਪਾਇਆ। ਕਾਰਦਾਰਾਂ ਨੇ ਬਾਦਸਾਹ ਪਾਸ ਸ਼ਿਕਾਇਤ ਕੀਤੀ ਕਿ ਇਕ ਤਪਾ ਆਇਆ ਹੈ, ਉਹ ਹਿੰਦੂ ਅਤੇ ਮੁਸਲਮਾਨਾ ਨੂੰ ਵਿਗਾੜਦਾ ਹੈ। ਇਸ ਪਰ ਗੁਰੂ ਜੀ ਅਤੇ ਮਰਦਾਨੇ ਨੂੰ ਪਕੜ ਕੇ ਬੰਦੀਖਾਨੇ ਪਾ ਦਿਤਾ ਗਿਆ। ਬੰਦੀਖਾਨੇ ਵਿਚ ਸਤਿਗੁਰੂ ਜੀ ਦੀ ਮਿੱਠੀ ਪਿਆਰੀ ਸਖਸੀਅਤ ਅਤੇ ਬਾਣੀ ਨੇ ਕੈਦੀਆ ਤੇ ਬੜਾ ਚੰਗਾ ਪ੍ਰਭਾਵ ਪਾਇਆ। ਜਦ ਸਿਕੰਦਰ ਲੋਧੀ ਨੂੰ ਇਸ ਗਲ ਦਾ ਪਤਾ ਲੱਗਾ ਤਾਂ ਬੰਦੀਖਾਨੇ ਵਿਚ ਗੁਰੂ ਜੀ ਦੇ ਦਰਸਨ ਕਰਨ ਆਇਆ। ਦਰਸਨ ਕਰ ਕੇ ਤੇ ਬਚਨ ਸੁਣ ਕੇ ਉਸ ਨੂੰ ਠੰਡ ਪਈ। ਕਹਿਣ ਲੱਗਾ, "ਫ਼ਕੀਰ ਸਾਂਈਂ! ਮੇਰੀ ਤਕਸੀਰ ਮਾਫ ਕਰੋ, ਹੁਕਮ ਦੇਵੋ ਕੀ ਕਰਾ?" ਬੰਦੀਵਾਨਾਂ ਦੇ ਬੰਧਨ ਕਟ ਦੇਹ, ਪਰਜਾ ਨਾਲ ਇਨਸਾਫ ਕਰ।" ਗੁਰੂ ਜੀ ਨੇ ਉਤਰ ਦਿਤਾ। ਬਾਦਸਾਹ ਨੇ ਸਭ ਕੈਦੀ ਛੋੜ ਦਿਤੇ। ਲੋਕਾ ਨਾਲ ਨਿਆ ਕਰਨ ਦਾ ਪ੍ਰਣ ਕੀਤਾ।

ਗੋਰਖ ਮਤੇ ਵਿਚ—

ਦਿੱਲੀ ਤੋਂ ਚਲਕੇ ਮਥਰਾ ਬਿੰਦ੍ਰਾਬਨ, ਆਗਰੇ ਤੋਂ ਹੁੰਦੇ ਹੋਏ ਪੀਲੀ ਪੀਤ ਪਧਾਰੇ। ਇਥੇ ਗੋਰਖ ਮਤਾ ਜੋਗੀਆਂ ਦਾ ਭਾਰੀ ਕੇਂਦਰ

ਸੀ। ਗੁਰੂ ਜੀ ਨੇ ਸਿਧਾਂ ਨਾਲ ਗੋਸ਼ਟ ਕੀਤੀ। ਜੋਗੀ ਚਰਨੀਂ ਲਗੇ। ਇਸ ਥਾਂ ਦਾ ਨਾਂ ਨਾਨਕ-ਮਤਾ ਹੋਇਆ। ਇਥੋਂ ਚਾਲੀ ਕੁ ਮੀਲ ਦੀ ਵਿਥ ਤੇ ਪਹਾੜ ਵਿਚ ਮਿਠਾ ਰੀਠਾ ਹੈ। ਇਸ ਥਾਂ ਤੇ ਵੀ ਗੁਰੂ ਜੀ ਨੇ ਜੋਗੀਆਂ ਨਾਲ ਚਰਚਾ ਕੀਤੀ ਅਤੇ ਉਨ੍ਹਾਂ ਨੂੰ ਸਤਿਨਾਮ ਦਾ ਉਪਦੇਸ ਦੇ ਕੇ ਨਿਹਾਲ ਕੀਤਾ।

ਇਸ ਤੋਂ ਬਾਹਦ ਆਪ ਹਿੰਦੂ ਧਰਮ ਦੇ ਸਭ ਤੋਂ ਵਡੇ ਕੇਂਦਰ ਕਾਂਸ਼ੀ ਵਿਚ ਆਏ। ਇਥੇ ਆਪ ਨੇ ਪੰਡਤ ਚਤੁਰ ਦਾਸ ਨਾਲ ਗੋਸ਼ਟ ਕੀਤੀ। ਪੰਡਤ ਨੇ ਪੁਛਿਆ, "ਆਪ ਦੇ ਪਾਸ ਸਾਲਗਾਰਮ ਨਹੀਂ। ਤੁਲਸੀ ਮਾਲਾ ਨਹੀਂ, ਆਪ ਦਾ ਮਤ ਕੀ ਹੈ?

ਗੁਰੂ ਜੀ ਨੇ ਉਤਰ ਦਿਤਾ:—

ਸਾਲਗਰਾਮ ਬਿਪ ਪੂਜ ਮਨਾਵਹੁ ਸੁਕ੍ਰਿਤ ਤੁਲਸੀ ਮਾਲਾ ॥
ਰਾਮ ਨਾਮੁ ਜਪਿ ਬੇੜਾ ਬਾਧਹੁ ਦਇਆ ਕਰੇ ਦਇਆਲਾ ॥
ਕਾਹੇ ਕਲਰਾ ਸਿੰਚਹੁ ਜਨਮ ਗਵਾਵਹੁ ॥ ਕਾਚੀ ਢਹਗ ਦਿਵਾਲ ਕਾਹੇ ਗਚ ਲਾਵਹੁ ॥ [ਬਸੰਤ ਮ: ੧

ਭਾਵ—ਪੰਡਤ ਜੀ ਤੁਹਾਡਾ ਕਰਮ ਕਾਂਡ ਕਲਰ ਨੂੰ ਸਿੰਜਣ ਵਤ ਹੈ। ਇਹ ਕੱਚੀ ਕੰਧ ਢਹਿ ਜਾਣ ਵਾਲੀ ਹੈ। ਇਸ ਨੂੰ ਗਚ ਲਾਣ ਦਾ ਕੀ ਲਾਭ? ਇਥੇ ਹਜ਼ੂਰ ਨੇ ਇਕ ਵਾਹਿਗੁਰੂ ਦੀ ਪੂਜਾ ਤੇ ਭਗਤੀ ਦ੍ਰਿੜ ਕਰਾਉਣ ਲਈ ਪੰਡਤ ਚਤੁਰ ਦਾਸ ਪ੍ਰਤਿ ਰਾਮਕਲੀ ਦਖਣੀ ਵਿਚ 'ਓਅੰਕਾਰ' ਬਾਣੀ ਦੀਆਂ ਪ੪ ਪਉੜੀਆਂ ਉਚਾਰਨ ਕੀਤੀਆਂ।

ਇਸ ਉਦਾਸੀ ਵਿਚ ਗੁਰੂ ਜੀ ਸ੍ਰੀ ਕਬੀਰ ਜੀ ਨੂੰ ਭੀ ਮਿਲੇ। ਇਸ ਬਾਰੇ ਕੁਝ ਇਤਿਹਾਸਕਾਰ ਸਹਿਮਤ ਹਨ, ਕੁਝ ਨਹੀਂ। ਵਿਚਾਰਨ ਵਾਲੀ ਗਲ ਇਹ ਹੈ ਕਿ ਆਪ ਭਾਰਤ ਵਰਸ਼ ਦੇ ਸਾਰੇ ਮੁਖੀ ਹਿੰਦੂ ਸਾਧੂਆਂ ਅਤੇ ਮੁਸਲਮਾਨ ਫਕੀਰਾਂ ਨੂੰ ਮਿਲੇ ਹਨ, ਫੇਰ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਕਬੀਰ ਸਾਹਿਬ ਵਰਗੇ ਪ੍ਰਸਿਧ ਭਗਤ ਅਤੇ ਸੁਧਾਰਕ ਨੂੰ ਨਾ ਮਿਲਣ? ਕਬੀਰ ਪੰਥੀਆਂ

ਦੀਆਂ ਪੁਸਤਕਾਂ ਅਨੁਸਾਰ ਕਬੀਰ ਜੀ ਦਾ ਦੇਹਾਂਤ ੧੫੭੫ ਬਿ: ਵਿਚ ਹੋਇਆ ਹੈ। ਇਸ ਲਈ ਇਹ ਸ਼ਕ ਭੀ ਨਹੀਂ ਕੀਤਾ ਜਾ ਸਕਦਾ ਕਿ ਉਹ ਉਸ ਵੇਲੇ ਮੌਜੂਦ ਨਹੀਂ ਸਨ। ਸਾਡੀ ਰਾਇ ਹੈ ਕਿ ਮੁਲਾਕਾਤ ਹੋਈ ਹੈ। ਇਕ ਵਾਹਿਗੁਰੂ ਦੀ ਭਗਤੀ ਮੂਰਤੀ ਪੂਜਾ, ਪਿਤਰ ਅਤੇ ਅਵਤਾਰ ਪੂਜਾ ਤੋਂ ਇਨਕਾਰ, ਜ਼ਾਤ ਪਾਤ ਦਾ ਖੰਡਨ ਮਜ਼ਬੀ ਤੇ ਸਮਾਜਕ ਖਰਾਬੀਆਂ ਨੂੰ ਦੂਰ ਕਰਨ ਸਬੰਧੀ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਭਗਤ ਕਬੀਰ ਜੀ ਦੇ ਵਿਚਾਰ ਮਿਲਦੇ ਹਨ। ਪਰ ਗੁਰੂ ਜੀ ਦਾ ਮਤ ਤੇ ਪ੍ਰਚਾਰ ਦਾ ਢੰਗ ਵਖਰਾ ਸੀ। ਕਬੀਰ ਸਾਹਿਬ ਤੇ ਵੈਸਨਵ ਮਤ ਦਾ ਬਹੁਤ ਪ੍ਰਭਾਵ ਸੀ। ਉਹ 'ਅਹਿੰਸਾ' ਦੇ ਕਟਰ ਹਾਮੀ ਸਨ। ਕਰਮਕਾਂਡ ਦਾ ਖੰਡਨ ਕਰਦੇ ਹੋਏ ਭੀ "ਨਿਤ ਉਠ ਕੋਰੀ ਗਾਗਰ ਆਨੈ ਲੀਪਤ ਜੀਉ ਗਇਓ" ਪਰ ਅਮਲ ਕਰਦੇ ਸਨ। ਉਹ ਸੁਧਾਰਕ ਸਨ। ਇਸ ਲਈ ਚੁਭਵੇਂ ਸਬਦਾ ਅਤੇ ਹਾਸ ਰਸ ਵਿਚ ਦੂਜੇ ਮਤਾਂ ਦਾ ਖੰਡਨ ਕਰਦੇ ਸਨ। ਗੁਰੂ ਜੀ ਦੀ ਸਿਖਿਆ ਕੇਵਲ ਖੰਡਨ ਨਹੀਂ ਸੀ, ਬਲਕਿ ਉਸ ਵਿਚ ਨਿਗਰ ਅਸੂਲ ਭੀ ਪੇਸ ਕੀਤੇ ਗਏ ਸਨ। ਖੰਡਨ ਭੀ ਪ੍ਰੇਮ ਨਾਲ ਕੀਤਾ ਹੈ। ਹਿੰਦੂ ਮੁਸਲਮਾਨਾ ਨੂੰ ਇਹ ਨਹੀਂ ਕਿਹਾ ਕਿ ਤੁਹਾਡਾ ਧਰਮ ਮਾੜਾ ਹੈ, ਇਹ ਦਸਿਆ ਕਿ ਚੰਗੇ ਹਿੰਦੂ ਤੇ ਚੰਗੇ ਮੁਸਲਮਾਨ ਬਣੋਂ

ਬਨਾਰਸ ਤੋਂ ਬਾਹਦ ਗੁਰੂ ਜੀ ਪਟਨੇ ਗਏ ਹਨ। ਇਹ ਬੁਧ ਧਰਮ ਦਾ ਪੁਰਾਣਾ ਗੜ੍ਹ ਸੀ। ਇਥੇ ਮਰਦਾਨੇ ਨੂੰ ਉਪਦੇਸ ਕੀਤਾ ਕਿ ਮਨੁਖ ਜਨਮ ਅਮੋਲਕ ਹੀਰਾ ਹੈ। ਇਸ ਦੀ ਸਾਰ ਕੋਈ ਜੌਹਰੀ ਜਾਣਦਾ ਹੈ। ਪ੍ਰੀਖਿਆ ਲਈ ਉਸਨੂੰ ਇਕ ਲਾਲ ਦੇਕੇ ਬਜ਼ਾਰ ਵਿਚ ਭੇਜਿਆ। ਕਿਸੇ ਨੇ ਲਾਲ ਦੀ ਪਰਖ ਨਾ ਕੀਤੀ। ਸਾਲਸਰਾਇ ਜੌਹਰੀ ਨੇ ਉਸਦਾ ਸਹੀ ਮੁਲ ਪਾਇਆ।

ਉਹ ਮਰਦਾਨੇ ਪਾਸੋਂ ਜਸ ਸੁਣਕੇ ਸਤਿਗੁਰੂ ਦੇ ਚਰਨਾਂ ਵਿਚ ਹਾਜ਼ਰ ਹੋਇਆ ਤੇ ਸਿਖੀ ਧਾਰਨ ਕੀਤੀ ਉਸ ਦਾ ਨੌਕਰ ਬਦਰਿਕਾ ਸੀ, ਉਹ ਵੀ ਸਿਖ ਬਣਿਆ। ਗੁਰੂ ਜੀ ਨੇ ਉਸਨੂੰ ਮੰਜੀ ਬਖਸੀ।

ਇਸ ਤੋਂ ਅਗੇ ਗੁਰੂ ਜੀ ਗਯਾ ਨੂੰ ਪਧਾਰੇ ਹਨ। ਇਥੇ ਹਿੰਦੂ ਆਪਣੇ ਅਬਿਗਤ ਗਏ ਪਿਤਰਾਂ ਲਈ ਪਿੰਡ ਭਰਾਉਂਦੇ ਅਤੇ ਦੀਵੇ ਬਾਲਦੇ ਸਨ। ਗਯਾ ਦੇ ਪਾਂਡਿਆਂ ਨੇ ਗੁਰੂ ਜੀ ਨੂੰ ਕਿਹਾ, "ਆਪ ਵੀ ਕਿਸੇ ਪਿਤਰ ਦੇ ਨਾਮ ਪਿੰਡ ਭਰਾਉ ? ਗੁਰੂ ਜੀ ਨੇ ਇਸ ਵਹਿਮ ਦਾ ਖੰਡਨ ਕਰਦੇ ਹੋਏ ਇਹ ਸਬਦ ਉਚਾਰਨ ਕੀਤਾ:—

ਦੀਵਾ ਮੇਰਾ ਏਕ ਨਾਮੁ ਦੁਖ ਵਿਚ ਪਾਇਆ ਤੇਲ ॥
ਉਨਿ ਚਾਨਣੁ ਉਹ ਸੋਖਿਆ ਚੂਕਾ ਜਮ ਸਿਉ ਮੇਲ ॥
ਲੋਕਾ ਮਤ ਕੋ ਫਕੜਿ ਪਾਇ ॥ ਲਖ ਮੜਿਆ ਕਰ
ਏਕਠੇ ਏਕ ਰਤੀ ਲੇ ਭਾਹਿ ॥ [ਆਸਾ ਮ: ੧

ਭਾਵ—ਪ੍ਰਲੋਕ ਵਿਚ ਇਕ ਵਾਹਿਗੁਰੂ ਦਾ ਨਾਮ ਦੀਪਕ ਹੈ, ਜੋ ਰੋਸ਼ਨੀ ਦੇ ਸਕਦਾ ਹੈ। ਜਿਸ ਤਰ੍ਹਾਂ ਥੋੜ੍ਹੀ ਜਿਹੀ ਅੱਗ ਲੱਕੜੀ ਦੇ ਕਈ ਢੇਰਾਂ ਨੂੰ ਫੂਕ ਦਿੰਦੀ ਹੈ ਨ ਮ ਪਾਪਾਂ ਨੂੰ ਨਾਸ ਕਰ ਦਿੰਦਾ ਹੈ।

ਗੁਰੂ ਜੀ ਗਯਾ ਨੂੰ ਤਾਰਦੇ ਹੋਏ ਮਾਲਦਾ, ਮੁੰਘੇਰ, ਭਾਗਲ ਪੁਰ ਤੋਂ ਹੁੰਦੇ ਹੋਏ ਬੰਗਾਲ ਵਿਚ ਪੁਜੇ। ਮੁਰਸਦਾ ਬਾਦ ਵਿਚ ਆਪ ਨੇ ਸੂਜੇ ਨਾਮੀ ਜੜੀਏ ਨੂੰ ਮੰਜੀ ਬਖਸ਼ੀ। ਢਾਕੇ ਵਿਚ ਲੂਣੀਏ ਸਿੱਧ, ਸ਼ੇਖ ਅਹਿਮਦ, ਸਾਮਲ ਦਾਸ ਚੇਤਨ ਨਾਥ ਅਤੇ ਨਰੈਣ ਦਾਸ ਆਦਿ ਨੂੰ ਸਤਿਨਾਮ ਦਾ ਉਪਦੇਸ਼ ਦੇ ਕੇ ਧਰਮ ਮਾਰਗ ਤੇ ਲਾਇਆ।

ਢਾਕੇ ਤੋਂ ਕੁਝ ਵਿੱਥ ਤੇ ਧਨਪੁਰ ਵਿਚ ਨੂਰ ਸਾਹ ਨਾਮੀ ਜਾਦੂਗਰਨੀ ਰਹਿੰਦੀ ਸੀ। ਇਸ ਦੀਆਂ ਕਈ ਚੇਲੀਆਂ ਸਨ। ਇਹ ਜੰਤਰ-ਮੰਤਰ, ਜਾਦੂ ਟੂਣਿਆਂ ਨਾਲ ਲੋਕਾਂ ਨੂੰ ਭਰਮਾਉਂਦੀ ਸੀ। ਗੁਰੂ ਜੀ ਨਗਰੋਂ ਬਾਹਰ ਜਾ ਬੈਠੇ। ਮਰਦਾਨੇ ਨੂੰ ਭੋਜਨ ਲਈ ਨਗਰ ਵਿਚ ਭੇਜਿਆ। ਨੂਰ ਸ਼ਾਹ ਨੇ ਜਾਦੂ ਤੇ ਹਾਵ-ਭਾਵ ਨਾਲ ਮਰਦਾਨੇ ਨੂੰ ਭਰਮਾ ਲਿਆ। ਉਹ ਆਪਣੀਮਨ-ਮਰਜ਼ੀ ਛੋੜ ਕੇ ਲੇਲੇ ਵਾਂਗੂ ਉਸ ਦੇ ਪਿਛੇ ਹੋ ਟੁਰਿਆ।

ਗੁਰੂ ਜੀ ਮਰਦਾਨੇ ਦੀ ਭਾਲ ਵਿਚ ਨੂਰ ਸ਼ਾਹ ਦੇ ਦੁਆਰੇ ਪੁਜੇ। ਅਤੇ ਫੁਰਮਾਇਆ, "ਨੂਰ ਸ਼ਾਹ ਤੂੰ ਸਾਡਾ ਆਦਮੀ ਭਰਮਾ ਲਿਆ

ਹੈ, ਫ਼ਕੀਰਾਂ ਨਾਲ ਇਹ ਮਸਖ਼ਰੀ ਨਹੀਂ ਚਾਹੀਦੀ ?" ਆਪ ਨੇ ਇਹ ਆਖ ਕੇ ਸੁਰਤ ਨਿਰੰਕਾਰ ਨਾਲ ਜੋੜ ਕੇ ਇਹ ਸ਼ਬਦ ਉਚਾਰਨ ਕੀਤਾ:–

ਮੰਦ ਕੁਚਜੀ ਅੰਮਾਵਣ ਡੋਸੜੇ ਹਉ ਕਿਉ ਸਹੁ ਰਾਵਣਿ ਜਾਇ ਜੀਉ ॥ ਇਕਦੂ ਇਕ ਚੜੰਦੀਆ ਕਉਣ ਜਾਣੈ ਮੇਰਾ ਨਾਉ ਜੀਉ ॥ [ਸੂਹੀ ਮ: ੧

ਇਸ ਸਬਦ ਨੇ ਨੂਰ ਸਾਹ ਦੇ ਮਨ ਨੂੰ ਪਵਿਤ੍ਰ ਕਰ ਦਿਤਾ। ਉਹ ਚਰਨਾਂ ਤੇ ਡਿਗੀ। ਗੁਰੂ ਜੀ ਨੇ ਉਸ ਨੂੰ ਜਾਦੂ ਟੂਣੇ ਤਿਆਗ ਕੇ ਸਚੀ ਭਗਤੀ ਕਰਨ ਦਾ ਉਪਦੇਸ ਕੀਤਾ ਅਤੇ ਅਗੇ ਨੂੰ ਚਲ ਪਏ।

ਢਾਕੇ ਨੂੰ ਤਾਰਕੇ ਚਿਟਾਗਾਗ ਤੇ ਆਸਾਮ ਦੇ ਇਲਾਕੇ ਵਿਚੋ ਹੁੰਦੇ ਹੋਏ ਬਰਮਾ ਦੀ ਹੱਦ ਤੇ ਮਨੀ ਪੁਰ ਪੁਜੇ। ਤਾਰੀਖ ਗੁਰੂ ਖਾਲਸਾ ਲਿਖਿਆ ਹੈ ਕਿ ਇਥੇ ਝੰਡੇ ਬਾਢੀ* ਨੂੰ ਮੰਜੀ ਬਖਸੀ ਹੈ। ਬਰਮਾ ਤੇ ਹੋਰ ਟਾਪੂਆ ਵਿਚ ਪ੍ਰਚਾਰ ਕਰਦੇ ਸਮੁੰਦਰ ਰਾਹੀ ਜਗਨਨਾਥ ਪੁਰੀ ਨੂੰ ਆਏ।

ਜਗਨ ਨਾਥ ਹਿੰਦੂ ਧਰਮ ਤੇ ਵੈਸ਼ਨਵ ਮੱਤ ਦਾ ਕੇਂਦਰ ਤੇ ਪ੍ਰਸਿਧ ਮੰਦਰ ਹੈ। ਇਥੇ ਕ੍ਰਿਸਨ ਦੀ ਮੂਰਤੀ ਦੀ ਪੂਜਾ ਹੁੰਦੀ ਹੈ ਗੁਰੂ ਜੀ ਮੰਦਰ ਦੇ ਲਾਂਭੇ ਬੈਠ ਕੇ ਮਧੁਰ ਸੁਰ ਵਿਚ ਕੀਰਤਨ ਕੀਤਾ ਕੀਰਤਨ ਸੁਣਕੇ ਲੋਕੀ ਦਰਸਨ ਕਰਨ ਆਏ। ਗੋਸਟ ਹੋਈ ਸੰਧਿਆ ਦੇ ਸਮੇਂ ਜਗਨ ਨਾਥ ਦੇ ਮੰਦਰ ਵਿਚ ਜਾ ਬਿਰਾਜੇ ਆਰਤੀ ਹੋਣ ਲੱਗੀ। ਆਪ ਬਾਹਰ ਆ ਕੇ ਨੀਲੇ ਅਸਮਾਨ ਵਿਚ ਚਮਕ ਰਹੇ ਤਾਰਿਆਂ ਨੂੰ ਦੇਖਕੇ ਸਰਬ ਵਿਆਪੀ ਵਾਹਿਗੁਰੂ ਦੀ

---

*ਪੁਰਾਤਨ ਜਨਮ ਸਾਖੀ ਅਨੁਸਾਰ ਝੰਡਾ ਬਾਢੀ 'ਬਿਸੀਅਰ' ਦੇਸ ਵਿਚ ਹੋਇਆ ਲਿਖਿਆ ਹੈ। ਕਈ ਨਵੀਨ ਇਤਿਹਾਸ ਖੋਜੀ 'ਬਿਸੀਅਰ' ਦਾ ਅਰਥ 'ਬੁਸਹਿਰ' ਕਰਦੇ ਹਨ। ਜੋ ਗੜ੍ਹਵਾਲ ਤੇ ਕੁਲੂ ਨਾਲ ਲੱਗਦਾ ਹੈ।

ਭਗਤੀ ਵਿਚ ਜੁੜ ਗਏ। ਆਰਤੀ ਖ਼ਤਮ ਹੋਈ। ਪੰਡਤਾਂ ਨੇ ਕਿਹਾ, "ਆਰਤੀ ਵਿਚ ਕਿਉਂ ਨਹੀਂ ਸਾਮਲ ਹੋਏ ?" "ਮੇਰਾ ਜਗਨ ਨਾਥ ਕਿਸੇ ਮੂਰਤੀ ਦੇ ਰੂਪ ਵਿਚ ਨਹੀਂ, ਉਹ ਸਰਬ ਵਿਆਪਕ ਹੈ।" ਜਿੰਨਾ ਉਹ ਵਡਾ ਹੈ, ਉਤਨੀ ਵੱਡੀ ਉਸ ਦੀ ਆਰਤੀ ਹੋ ਰਹੀ ਹੈ।" ਇਹ ਆਖਕੇ ਆਤਮ ਵਿਸਮਾਦ ਵਿਚ ਆਪ ਨੇ ਇਹ ਸਬਦ ਉਚਾਰਨ ਕੀਤਾ:–

ਗਗਨ ਮੈ ਥਾਲਿ ਰਵਿ ਚੰਦ ਦੀਪਕ ਬਨੇ ਤਾਰਕਾ ਮੰਡਲ ਜਨਕ ਮੋਤੀ ॥ ਧੂਪ ਮਲਿਆਨ ਲੋ ਪਵਣ ਚਵਰੋ ਕਰੇ ਸਗਲ ਬਨ ਰਾਇ ਫੂਲੰਤ ਜੋਤੀ ॥ [ਧਨਾਸਰੀ ਮ: ੧

ਜਗਨ ਨਾਥ ਪੁਰੀ ਵਿਚ ਗੁਰੂ ਨਾਨਕ ਦੇਵ ਜੀ ਦੇ ਨਾਂ ਤੇ ਸਮੁੰਦਰ ਦੇ ਕੰਢੇ ਇਕ ਬਾਉਲੀ ਹੈ। ਜਿਸ ਦਾ ਜਲ ਮਿਠਾ ਹੈ। ਛੋਟਾ ਜਿਹਾ ਅਸਥਾਨ ਵੀ ਬਣਿਆ ਹੋਇਆ ਹੈ, ਜਿਸ ਨੂੰ ਮੰਗੂ ਮਠ ਕਹਿੰਦੇ ਹਨ।

ਗੁਰਦੇਵ ਜਗਨ ਨਾਥ ਵਿਚ ਇਕ ਵਾਹਿਗੁਰੂ ਦੀ ਪ੍ਰੇਮ ਭਗਤੀ ਦਾ ਉਪਦੇਸ ਕਰਕੇ ਇਥੋਂ ਚਲ ਪਏ। ਅਗੇ ਇਕ ਪਖੰਡੀ ਜੋਗੀ ਦਾ ਟਿਕਾਣਾ ਸੀ। ਇਹ ਲੋਕਾਂ ਨੂੰ ਸਮਾਧੀਆ ਲਾ ਕੇ ਭਰਮਾਉਂਦਾ ਸੀ। ਸੁਆਸ ਚੜ੍ਹਾ ਕੇ ਬ੍ਰਹਮ ਲੋਕ ਅਤੇ ਵਿਸ਼ਨੂੰ ਲੋਕ ਦੀਆਂ ਗੱਲਾਂ ਦਸਦਾ ਸੀ। ਸਤਿਗੁਰੂ ਜੀ ਇਸ ਜੋਗੀ ਦੇ ਪਾਸ ਪੁਜੇ, ਉਸਦੀ ਸਮਾਧੀ ਖੁਲ੍ਹ ਚੁਕੀ ਸੀ। ਸਿੱਖਸੇਵਕ ਪੂਜਾ ਭੇਟ ਦੇਕੇ ਚਲੇ ਗਏ ਸਨ। ਆਪ ਜੀ ਨੇ ਮਰਦਾਨੇ ਨੂੰ ਕਿਹਾ, 'ਇਹ ਸਾਧੂ ਪਖੰਡੀ ਹੈ। ਸਮਾਧੀ ਵਿਚ ਇਹ ਕਿਤੇ ਨਹੀਂ ਜਾਂਦਾ, ਮੂਰਖਾਂ ਨੂੰ ਲੁਟਣ ਲਈ ਬ੍ਰਹਮ ਲੋਕ ਦੀਆਂ ਖਬਰਾਂ ਦਿੰਦਾ ਹੈ।"

ਮਰਦਾਨੇ ਦੇ ਕਹਿਣ ਤੇ ਨਾਥ ਨੇ ਸਮਾਧੀ ਲਾਈ। ਸਤਿਗੁਰੂ ਜੀ ਦੇ ਕਹਿਣ ਪਰ ਮਰਦਾਨੇ ਨੇ ਜੋਗੀ ਦਾ ਮਾਇਆ ਵਾਲਾ ਲੋਟਾ ਚੁਕਕੇ ਪਿਛੇ ਰਖ ਦਿਤਾ।

ਨਾਥ ਨੇ ਕੁਝ ਚਿਰ ਬਾਹਦ ਸਮਾਧੀ ਖੋਲ੍ਹੀ। ਬ੍ਰਹਮ ਲੋਕ ਦੀਆਂ ਗਲਾਂ ਕਰਨ ਲੱਗਾ। ਮਰਦਾਨੇ ਪੁਛਿਆ, "ਆਪ ਦਾ

ਪੈਸਿਆਂ ਵਾਲਾ ਲੋਟਾ ਕਿਥੇ ਹੈ ?" ਬੱਸ ਫੇਰ ਕੀ ਸੀ, ਜੋਗੀ
ਸੱਤੇ ਸੁਧਾਂ ਭੁਲ ਗਈਆਂ। ਦੀਨ ਦਿਆਲ ਸਤਿਗੁਰੂ ਜੀ ਨੇ
ਸੰਬੋਧਨ ਕਰਕੇ ਇਹ ਸ਼ਬਦ ਉਚਾਰਨ ਕੀਤਾ:—

ਕਾਲ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥ ਥਾਨ
ਗਗ ਭਰਿਸਟ ਹੋਏ ਡੂਬਤਾ ਇਵ ਜਗੁ। ਕਲ ਮਹਿ ਰ
ਨਾਮੁ ਸਾਰ ॥ ਅਖੀ ਤ ਮੀਟਹਿ ਨਾਕ ਪਕੜਹਿ ਠਗਣ
ਸੰਸਾਰੁ ॥ ਰਹਾਉ ॥ ਆਂਟ ਸੇਤੀ ਨਾਕੁ ਪਕੜਹਿ ਸੂਝਤੇ
ਲੋਅ ॥ ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋ
[ਧਨਾਸਰ

ਜਿਵੇਂ ਕੋਈ ਸੁਤਾ ਹੋਇਆ ਆਦਮੀ ਜਾਗ ਪੈ
ਉਪਦੇਸ ਸੁਣ ਕੇ ਜੋਗੀ ਦੀ ਸੁਰਤ ਜਾਗ ਪਈ। ਗੁਰੂ ਜੀ ਦੇ
ਲੱਗਾ। ਪਖੰਡ ਤਿਆਗ ਕੇ ਸੱਚੀ ਭਗਤੀ ਦਾ ਧਾਰਨੀ ਹੋਇਅ

ਗੁਰੂ ਜੀ ਉੜੀਸਾ ਦੀ ਧਰਤੀ ਨੂੰ ਤਾਰਦੇ ਹੋਏ ਮੱਧ ਭਾ
ਲੰਘ ਕੇ ਰੁਹੇਲ ਖੰਡ ਆ ਗਏ। ਇਥੇ ਇਕ ਬੜਾ ਜ਼ਾਲਮ
ਪਠਾਣ ਰਹਿੰਦਾ ਸੀ। ਇਸ ਨੇ ਕਈ ਗਰੀਬਾਂ ਨੂੰ ਪਕੜ ਕੇ
ਅਤੇ ਬੰਦੀਵਾਨ ਬਣਾਇਆ ਹੋਇਆ ਸੀ। ਇਸ ਨੇ ਗੁਰੂ ਜੀ
ਪਕੜ ਲਿਆ। ਆਪ ਦੇ ਪਵਿੱਤ੍ਰ ਜੀਵਨ ਅਤੇ ਬਾਣੀ ਨੇ ਰੁ
ਦਿਲ ਮੋਮ ਕਰ ਦਿਤਾ। ਹਜ਼ੂਰ ਨੇ ਉਸਨੂੰ ਗੁਲਾਮਾਂ ਦੀ ਬੰਦ-
ਕਰਨ ਲਈ ਉਪਦੇਸ ਕੀਤਾ। ਰੁਹੇਲੇ ਨੇ ਸਭ ਦੀ ਬੰਦ ਖਲਾ
ਦਿਤੀ ਤੇ ਅਗੋਂ ਲਈ ਜ਼ਬਰ ਤੇ ਜ਼ੁਲਮ ਨਾ ਕਰਨ ਦਾ ਪ੍ਰਣ

ਰੁਹੇਲ ਖੰਡ ਵਿਚ ਗੁਲਾਮਾਂ ਦੀ ਬੰਦ-ਖਲਾਸ ਕਰਾ,
ਸਤਿਨਾਮ ਦਾ ਉਪਦੇਸ਼ ਦੇ ਕੇ ਅਨੇਕਾਂ ਜੀਵਾਂ ਨੂੰ ਤਾਰਦੇ ਹੋਏ
ਤੇ ਹਰਿਆਣੇ ਤੋਂ ਹੁੰਦੇ ਹੋਏ ੧੫੬੫ ਬਿਕ੍ਰਮੀ ਨੂੰ ਪਹਿਲੀ
ਖਤਮ ਕਰਕੇ ਵਾਪਸ ਸੁਲਤਾਨ ਪੁਰ ਪੁਜੇ।

ਪੁਰਾਤਨ ਜਨਮ ਸਾਖੀ ਦੀ ਲਿਖਤ ਅਨੁਸਾਰ ਪ
ਉਦਾਸੀ ਬਾਰਾਂ ਬਰਸਾਂ ਦੀ ਹੋਈ।

# ਸੱਤਵਾਂ ਵਿਆਖਿਆਨ

## ਸੁਲਤਾਨ ਤੇ ਤਲਵੰਡੀ ਵਿਚ ਮੁੜ ਫੇਰੀ

## ਕਰਤਾਰ ਪੁਰ ਵਸਾਉਣਾ ਤੇ ਦੂਜੀ ਉਦਾਸੀ

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਉਦਾਸੀ ਸਮਾਪਤ ਕਰਕੇ ਸੁਲਤਾਨ ਪੁਰ ਪੁਜੇ। ਬੇਬੇ ਨਾਨਕੀ, ਭਾਈਆ ਜੈਰਾਮ, ਧਰਮ ਪਤਨੀ ਸੁਲਖਣੀ ਤੇ ਪੁਤਰ ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਜੀ ਨੂੰ ਬਾਬਾ ਜੀ ਦੇ ਘਰ ਆਉਣ ਦੀ ਬੜੀ ਖੁਸੀ ਹੋਈ। ਮਰਯਾਦਾ ਪੁਰਸ਼ੋਤਮ ਸਤਿਗੁਰੂ ਕੁਝ ਦਿਨ ਸੁਲਤਾਨ ਪੁਰ ਨਿਵਾਸ ਕਰਕੇ ਮਾਤਾ ਤ੍ਰਿਪਤਾ ਤੇ ਮਹਿਤਾ ਕਾਲੂ ਜੀ ਨੂੰ ਮਿਲਣ ਲਈ ਤਲਵੰਡੀ ਆਏ। ਆਪ ਨਗਰੋਂ ਬਾਹਿਰ ਬੈਠ ਗਏ। ਮਰਦਾਨੇ ਨੂੰ ਖਬਰ ਦੇਣ ਲਈ ਭੇਜਿਆ। ਉਸ ਨੇ ਜਾ ਖਬਰ ਦਿਤੀ। ਗੁਰੂ ਜੀ ਦੇ ਆਉਣ ਦੀ ਖ਼ਬਰ ਸੁਣ ਕੇ ਮਾਤਾ ਪਿਤਾ ਨੂੰ ਚੰਨ ਚੜ੍ਹ ਗਿਆ। ਉਹ ਆ ਕੇ ਮਹਾਰਾਜ ਨੂੰ ਘਰ ਲੈ ਗਏ।

ਮਾਤਾ ਪਿਤਾ ਨੇ ਬੜਾ ਪ੍ਰੇਮ ਕਰਨ ਪਿਛੋਂ ਕਿਹਾ "–ਨਾਨਕ ਜੀ ! ਹੁਣ ਪ੍ਰਦੇਸ ਜਾਣ ਦਾ ਖਿਆਲ ਛੱਡ ਦਿਓ। ਘਰ ਵਿਚ ਬੈਠ ਕੇ ਬਾਲ-ਬੱਚਿਆਂ ਦੀ ਸੰਭਾਲ ਕਰੋ।"

ਗੁਰੂ ਜੀ ਨੇ ਉਤਰ ਦਿਤਾ–"ਜਿਵੇਂ ਨਿਰੰਕਾਰ ਦੀ ਆਗਿਆ ਹੋਸੀ।"

ਮਹਾਨ ਪੁਰਸ਼ਾਂ ਦੇ ਇਰਾਦੇ ਤੇ ਦਰਿਆਵਾਂ ਦੇ ਵਹਿਣਾਂ ਨੂੰ ਕੌਣ ਮੋੜ ਸਕਦਾ ਹੈ ? ਇਸ ਲਈ ਗੁਰੂ ਜੀ ਕੁਝ ਦਿਨ ਤਲਵੰਡੀ

ਨਿਵਾਸ ਕਰਕੇ ਮਾਤਾ-ਪਿਤਾ ਦੀ ਪ੍ਰਸੰਨਤਾ ਲੈ ਕੇ ਫਿਰ ਉਥੋਂ ਤੁਰ ਪਏ। ਉਸ ਵਕਤ ਪੰਜਾਬ ਵਿਚ ਗੁਰੂ ਬਾਬੇ ਜੀ ਦੀਆਂ ਧੁੰਮਾ ਪੈ ਗਈਆਂ ਸਨ।

ਤਲਵੰਡੀਓਂ ਚਲਕੇ ਕਈ ਪਿੰਡਾਂ ਤੇ ਨਗਰਾਂ ਨੂੰ ਤਾਰਦੇ ਹੋਏ ਇਕ ਦਿਨ ਸਕਰ ਗੜ੍ਹ ਦੇ ਇਲਾਕੇ ਵਿਚ ਦਰਿਆ ਰਾਵੀ ਦੇ ਕੰਢੇ ਆ ਬੈਠੇ। ਉਥੇ ਦੋਦੇ ਜਟ ਦੀ ਪੈਲੀ ਸੀ, ਉਹ ਪੈਲੀ ਵਿਚ ਕੰਮ ਕਰ ਰਿਹਾ ਸੀ। ਮਹਾਰਾਜ ਨੇ ਉਸ ਥਾਂ ਰਸ-ਭਿੰਨਾ ਤੇ ਮਨੋਹਰ ਕੀਰਤਨ ਕੀਤਾ। ਦੋਦੇ ਦੇ ਕੰਨੀ ਵੀ ਕੀਰਤਨ ਦੀ ਮਿਠੀ ਧੁਨ ਪਈ। ਉਹ ਦਰਸਨ ਕਰਕੇ ਨਿਹਾਲ ਹੋਇਆ

ਦੋਦੇ ਤੇ ਦੁਨੀ ਚੰਦ (ਕ੍ਰੋੜੀਏ) ਨੇ ਗੁਰੂ ਜੀ ਦੇ ਚਰਨਾਂ ਵਿਚ ਪਿੰਡ ਬੰਨਣ੍ਹ ਤੇ ਧਰਮਸਾਲ ਬਨਾਉਣ ਲਈ ਬੇਨਤੀ ਕੀਤੀ। ਉਹਨਾਂ ਦੀ ਬੇਨਤੀ ਮੰਨ ਕੇ ਹਜ਼ੂਰ ਨੇ ਰਾਵੀ ਦੇ ਕੰਢੇ ਕਰਤਾਰ ਪੁਰ ਵਸਾਇਆ ਤੇ ਧਰਮਸਾਲ ਬੱਧੀ*।

ਗੁਰੂ ਜੀ ਨੇ ਕੁਝ ਦਿਨ ਕਰਤਾਰ ਪੁਰ 'ਚ ਨਿਵਾਸ ਕੀਤਾ। ਮਾਤਾ ਪਿਤਾ ਤੇ ਪਰਵਾਰ ਨੂੰ ਵੀ ਉਥੇ ਹੀ ਸੱਦ ਲਿਆ। ਮਲਸੀਹਾਂ ਦਾ ਭਗੀਰਥ ਸੁਲਤਾਨ ਪੁਰ ਵਿਚ ਚਰਨ ਛੋਹ ਪ੍ਰਾਪਤ ਕਰਕੇ ਸਿੱਖ ਬਣਿਆ ਸੀ, ਉਹ ਵੀ ਕਰਤਾਰ ਪੁਰ ਆ ਗਿਆ। ਉਸਦੀ ਸੰਗਤ ਕਰ ਕੇ ਲਾਹੌਰ ਨਿਵਾਸੀ ਪ੍ਰਸਿਧ ਵਪਾਰੀ ਮਨਸੁਖ

---

*ਇਹ ਕਰਤਾਰ ਪੁਰ ਰਾਵੀ ਵਿਚ ਰੁੜ੍ਹ ਗਿਆ। ਪਿਛੋਂ ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਜੀ ਨੇ ਰਾਵੀ ਦੇ ਉਰਲੇ ਪਾਸੇ ਸੰਮਤ ੧੬੫੪ ਵਿਚ ਡੇਹਰਾ ਬਾਬਾ ਨਾਨਕ ਅਬਾਦ ਕੀਤਾ। ਪੰਜਾਬ ਦੀ ਵੰਡ ਕਰਕੇ ਕਰਤਾਰ ਪੁਰ ਪਾਕਿਸਤਾਨ ਵਿਚ ਚਲਾ ਗਿਆ ਹੈ।

ਭੀ ਸਿੱਖ ਬਣਿਆ।*

ਭਾਈ ਭਗੀਰਥ ਨੂੰ ਕਰਤਾਰ ਪੁਰ ਦੀ ਸੇਵਾ ਤੇ ਪ੍ਰਬੰਧ ਸੌਂਪ ਕੇ ਮਰਦਾਨੇ ਨੂੰ ਭੀ ਇਥੇ ਛਡ ਕੇ ੧੫੬੭ ਵਿਚ ਗੁਰੁ ਜੀ ਨੇ ਦੂਜੀ ਉਦਾਸੀ ਲਈ ਤਿਆਰੀ ਕਰ ਲਈ।

ਪੁਰਾਤਨ ਜਨਮ ਸਾਖੀ ਦੀ ਲਿਖਤ ਅਨੁਸਾਰ ਦੂਜੀ ਉਦਾਸੀ ਦਖਣ ਦੀ ਹੈ। ਇਸ ਵਿਚ ਹਜ਼ੂਰ ਦੇ ਨਾਲ ਸੈਦੋ ਅਤੇ ਸ਼ੀਹਾ ਸਨ। ਕਰਤਾਰ ਪੁਰੋਂ ਚਲਕੇ ਧਰਮ ਕੋਟ, ਭਟਨੇਰ ਤੇ ਬਠਿੰਡੇ ਤੋਂ ਹੁੰਦੇ ਹੋਏ ਸਰਸੇ ਪੁਜੇ। ਇਥੇ ਮੁਸਲਮਾਨ ਫਕੀਰਾਂ ਨਾਲ ਗੋਸਟ ਕੀਤੀ। ਖ਼ਵਾਜਾ ਅਬਦੁਲ ਸਕੂਰ ਇਨ੍ਹਾਂ ਦੇ ਮੁਖੀ ਸਨ। ਇਹ ਫ਼ਕੀਰ ਕਠਨ ਤਪਸਿਆ, ਜ਼ੁਹਦ ਅਤੇ ਚਿਲੇ ਕਟਣ ਤੇ ਯਕੀਨ ਰਖਦੇ ਸਨ। ਜਦ ਇਹ ਗੋਸਟ ਵਿਚ ਗੁਰੂ ਜੀ ਨੂੰ ਜਿੱਤ ਨਾ ਸਕੇ ਤਾਂ ਕਹਿਣ ਲਗੇ, "ਸਾਡੇ ਨਾਲ ਚਲੀਆ ਕਟ ਕੇ ਦਸੋ?

"ਭੁਖੇ ਰਹਿਣਾ ਕੋਈ ਆਤਮਿਕ ਉਨਤੀ ਦਾ ਸਾਧਨ ਨਹੀਂ",

---

*ਭਾਈ ਭਗੀਰਥ ਪਹਿਲੇ ਦੇਵੀ ਦਾ ਭਗਤ ਸੀ, ਸਤਿਗੁਰੂ ਜੀ ਦੀ ਸੰਗਤ ਕਰਕੇ ਇਕ ਅਕਾਲ ਪੁਰਖ ਦਾ ਉਪਾਸਕ ਹੋਇਆ। ਕਿਸੇ ਗਰੀਬ ਦੀ ਲੜਕੀ ਦੀ ਸਾਦੀ ਸੀ। ਗੁਰੂ ਜੀ ਨੇ ਇਸ ਨੂੰ ਲਾਹੌਰ ਚੀਜ਼ਾਂ ਖ੍ਰੀਦਣ ਲਈ ਭੇਜਿਆ। ਭਾਈ ਭਗੀਰਥ ਮਨਸੁਖ ਨੂੰ ਮਿਲਿਆ ਜਿਸ ਦਾ ਵਪਾਰ ਟਾਪੂਆਂ ਤਕ ਹੁੰਦਾ ਸੀ। ਸਿਖ ਸੰਗਤ ਕਰਕੇ ਮਨਸੁਖ ਭੀ ਸਿਖ ਹੋਇਆ ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ–

"ਮਨਸੁਖ ਤੀਨ ਬਰਸ ਬਾਬੇ ਕੋਲ ਰਿਹਾ ਗੁਰੂ ਬਾਬੇ ਦੀ ਬਾਣੀ ਬਹੁਤ ਲਿਖਿਆ ਸੂ। ਪੋਥੀਆਂ ਲਿਖ ਲੀਤੀਆਂ।"

ਜਾਪਦਾ ਹੈ ਕਿ ਭਾਈ ਮਨਸੁਖ ਗੁਰਬਾਣੀ ਲਿਖਣ ਵਾਲਾ ਪਹਿਲਾ ਸਿਖ ਹੋਇਆ ਹੈ। ਪਿਛੋਂ ਗੁਰੂ ਅੰਗਦ ਦੇਵ ਜੀ ਨੇ ਭਾਈ ਪੈੜੇ ਮੋਖੇ ਪਾਸੋਂ ਇਤਿਹਾਸ ਤੇ ਗੁਰਬਾਣੀ ਲਿਖਵਾਈ।

ਇਹ ਅਭਿਆਸ ਹੈ। ਸਰੀਰ ਨੂੰ ਕੰਮਜ਼ੋਰ ਕਰਨ ਨਾਲ ਮਨ ਬਲਵਾਨ ਨਹੀਂ ਹੁੰਦਾ" ਗੁਰੂ ਜੀ ਨੇ ਉਤਰ ਦਿਤਾ। ਫ਼ਕੀਰਾਂ ਨੇ ਚਿਲਾ ਕਟਿਆ, ਪੀਲੇ ਭੂਕ ਹੋ ਗਏ ਤੇ ਛਿੱਥੇ ਪੈ ਗਏ। ਸਹਿਜ ਜੋਗ ਵਿਚ ਵਿਚਾਰਨ ਵਾਲੇ ਸਤਿਗੁਰੂ ਸਰਸੇ ਦੇ ਫ਼ਕੀਰਾਂ ਨੂੰ ਉਪਦੇਸ਼ ਦੇ ਕੇ ਅਗੇ ਚਲ ਪਏ। ਬੀਕਾਨੇਰ ਤੇ ਮਾਰਵਾੜ ਨੂੰ ਤਾਰਦੇ ਹੋਏ ਅਜਮੇਰ ਪੁਜੇ। ਇਹ ਜੋਗੀਆਂ ਦਾ ਗੜ੍ਹ ਅਤੇ ਮੁਸਲਮਾਨ ਸੂਫ਼ੀ ਫ਼ਕੀਰਾਂ ਦਾ ਭੀ ਕੇਂਦ੍ਰ ਸੀ। ਇਥੇ ਖਵਾਜਾ ਮੁਈਨੁ ਦੀਨ ਚਿਸਤੀ ਦਾ ਮਜ਼ਾਰ ਤੇ ਗਦੀ ਹੈ।

ਗੁਰੂ ਜੀ ਨੇ ਜੋਗੀਆ ਤੇ ਸੂਫੀਆਂ ਨਾਲ ਗੋਸ਼ਟ ਕਰਕੇ ਸਭ ਨੂੰ ਨਿਵਾਇਆ। ਆਪ ਅਜਮੇਰ ਤੋਂ ਚਲਕੇ ਸਰੋਹੀ ਤੇ ਕੋਹ ਆਬੂ ਵਲ ਗਏ। ਇਥੇ ਜੈਨ ਧਰਮ ਦੇ ਮੰਦਰ ਤੇ ਧਾਰਮਿਕ ਆਗੂ ਰਹਿੰਦੇ ਸਨ। ਇਸ ਦੇਸ ਵਿਚ 'ਅਨਭੀ' ਨਾਮੀ ਸ੍ਰੇਵੜੇ ਨਾਲ ਚਰਚਾ ਹੋਈ। ਗੁਰਦੇਵ ਨੇ ਜੈਨ ਮਤ ਦੀਆਂ ਜਿੰਨੀਆਂ ਖਰਾਬੀਆ ਸਨ, ਉਨ੍ਹਾ ਨੂੰ 'ਸਿਰ ਖੋਆਇ ਪੀਆਇ ਮਲਵਾਣੀ ਜੂਠਾ ਮੰਗ ਮੰਗ ਖਾਹੀ' (ਵਾਰ ਮਾਝ ਮ: ੧) ਦੇ ਸ਼ਲੋਕ ਵਿਚ ਖੰਡਨ ਕੀਤਾ। ਮਾਝ ਵਾਰ ਦੇ ਕੁਝ ਸਲੋਕ ਤੇ ਪਉੜੀਆਂ ਉਪਦੇਸ਼ ਰੂਪ ਵਿਚ ਇਥੇ ਉਚਾਰਨ ਕੀਤਆਂ। 'ਅਨਭੀ' ਆਪਣੇ ਚੇਲਿਆਂ ਸਮੇਤ ਗੁਰੂ ਕਾ ਸਿਖ ਹੋਇਆ। ਇਸ ਨੂੰ ਮੰਜੀ ਬਖਸ ਕੇ ਸਤਿਗੁਰੂ ਅਗੇ ਚਲ ਪਏ।

ਮਹਾਰਾਜ ਰਾਜਪੂਤਾਨੇ ਨੂੰ ਤਾਰਦੇ ਹੋਏ ਇੰਦੌਰ ਪੁਜੇ। ਇਸ ਤੋਂ ਅਗੇ ਨਰਬਦਾ ਪਾਰ ਕਰਕੇ ਸੀ. ਪੀ. ਵਿਚ ਹੋਸੰਗਾਬਾਦ, ਨਰਸਿੰਘ ਪੁਰ ਤੇ ਪੰਚਮ ਮੜੀ ਗਏ। ਇਸ ਇਲਾਕੇ ਦੀਆ ਝਾੜੀਆਂ ਵਿਚ ਆਦਮ-ਖੋਰ ਤੇ ਜੰਗਲੀ ਕੌਮਾਂ ਦੇ ਸਰਦਾਰ ਕੌਡੇ ਨੇ ਗੁਰੂ ਜੀ ਦੇ ਇਕ ਸਾਥੀ ਨੂੰ ਪਕੜ ਲਿਆ। ਉਹ ਉਸਨੂੰ ਮਾਰ ਕੇ ਖਾਣਾ ਚਾਹੁੰਦਾ ਸੀ ਕਿ ਆਪ ਕੌਡੇ ਪਾਸ ਪੁਜੇ। ਉਸ ਨੂੰ ਉਪਦੇਸ ਦੇਕੇ ਨਾ ਸਿਰਫ ਮਨੁਖ ਮਾਰਨੋਂ ਹੀ ਹਟਾਇਆ, ਬਲਕਿ ਰਾਕਸ ਤੋਂ ਦੇਵਤਾ ਬਣਾ ਦਿਤਾ। ਇਸ ਤੋਂ ਅਗੇ ਆਪ ਹੈਦਰਾਬਾਦ, ਗੋਲ ਕੰਡੇ ਤੋ ਹੁੰਦੇ ਮਦਰਾਸ ਵਲ ਗਏ ਹਨ। ਪਾਂਡੀਚਰੀ ਤੰਜੋਰ ਅਤੇ ਸਵੇਤ ਬੰਦ

ਰਾਮੇਸ੍ਵਰ ਤੇ ਪ੍ਰਚਾਰ ਕਰਦੇ ਹੋਏ ਸੰਗਲਾਦੀਪ ਪੁਜੇ। ਇਥੋਂ ਦਾ ਰਾਜਾ ਸਿਵ ਨਾਭ ਸੀ। ਇਸ ਨੇ ਭਾਈ ਮਨਸੁਖ ਪਾਸੋਂ ਗੁਰੂ ਜੀ ਦੀ ਉਸਤਤਿ ਸੁਣੀ ਹੋਈ ਸੀ, ਪਰ ਆਮ ਸਾਧਾਂ ਫਕੀਰਾਂ ਕੋਲੋਂ ਬਹੁਤ ਬੇਜ਼ਾਰ ਸੀ। ਇਸ ਨੇ ਕੰਚਨ ਤੇ ਕਾਮਨੀ ਦੇ ਤਿਆਗ ਦੀ ਝੂਠੀ ਰਟ ਲਾਣ ਵਾਲੇ ਪਖੰਡੀਆਂ ਦੀ ਪ੍ਰੀਖਿਆ ਲਈ ਸੁੰਦਰ ਇਸਤ੍ਰੀਆਂ ਰਖੀਆਂ ਹੋਈਆਂ ਸਨ। ਰਾਜਾ ਸਾਧੂਆਂ ਨੂੰ ਆਪਣੇ ਇਕ ਬਾਗ ਵਿਚ ਡੇਰਾ ਦਿੰਦਾ ਸੀ ਤੇ ਮੋਹਣੀਆਂ ਉਥੇ ਜਾ ਕੇ ਹਾਵ ਭਾਵ ਨਾਲ ਸਾਧੂਆਂ ਨੂੰ ਭਰਮਾ ਲੈਂਦੀਆਂ ਸਨ।

ਗੁਰੂ ਜੀ ਨੇ ਸੰਗਲਾਦੀਪ ਪੁਜਕੇ ਇਸ ਬਾਗ ਵਿਚ ਜਾ ਡੇਰਾ ਕੀਤਾ। ਸ਼ਿਵਨਾਭ ਨੇ ਮੋਹਣੀਆਂ ਇਸਤ੍ਰੀਆਂ ਭੇਜੀਆ। ਹਵਾ ਨਾਲ ਗਲੀਆਂ ਦੇ ਕੱਖ ਉਡ ਸਕਦੇ ਹਨ, ਨਿਕੇ ਨਿਕੇ ਝਾੜ ਬੂਟੇ ਜੜ੍ਹੋਂ ਪੁਟੇ ਜਾ ਸਕਦੇ ਹਨ, ਸੁਮੇਰ ਵਾਂਗੂ ਅਚਲ ਗੁਰੂ ਜੀ ਦੇ ਦ੍ਰਿੜ੍ਹ ਆਚਰਣ ਨੂੰ ਕੌਣ ਡੁਲਾ ਸਕਦਾ ਹੈ?

ਸਤਿਗੁਰੂ ਨੇ ਮੋਹਣੀਆਂ ਨੂੰ ਉਪਦੇਸ਼ ਕੀਤਾ:-

ਗਾਛਹੁ੧ਪੁਤਰੀ ਰਾਜਕੁਆਰ, ਨਾਮਭਣਹੁਸਚਦੋਤ੨ਸਵਾਰ। ਬ ਮ:੧

ਇਹ ਉਚਾ ਆਚਰਨ ਵੇਖਕੇ ਸ਼ਿਵਨਾਭ ਚਰਨੀ ਆ ਲਗਾ। ਸਿਖ ਬਣਿਆ। ਉਸ ਦੇ ਨਾਲ ਹੋਰ ਬਹੁਤ ਸਾਰੇ ਲੋਕੀ ਸਿਖੀ ਦੇ ਧਾਰਨੀ ਹੋਏ। ਭਾਈ ਬੰਨੋ ਜੀ ਦੀ ਬੀੜ ਵਿਚ ਜੋ 'ਹਕੀਕਤ ਰਾਹਮੁਕਾਮ ਕੀ' ਲਿਖੀ ਹੋਈ ਹੈ, ਉਹ ਸੰਗਲਾਦੀਪ ਦੇ ਪ੍ਰਚਾਰ ਤੇ ਰੋਸ਼ਨੀਪਾਂਦੀਹੈ।

ਗੁਰੂ ਜੀ ਸੰਗਲਾ ਦੀਪ ਤੋਂ ਹੋਕੇ ਕਜਲੀ ਬਨ ਵਿਚ ਸਿਧਾਂ ਨੂੰ ਤਾਰਦੇ ਸ੍ਰੀ ਰੰਗ ਪਟਮ, ਬੰਬਈ ਸੋਮਨਾਥ, ਦੁਆਰਕਾ, ਕੱਛ ਮਾਂਡਵੀ ਤੋਂ ਹੁੰਦੇ ਹੋਏ ਰਾਜਪੂਤਾਨੇ ਰਾਹੀਂ ਬਹਾਵਲਪੁਰ ਆਏ ਤੇ ਸਤਲੁਜੋਂ ਪਾਰ ਹੋਕੇ ੧੫੭੨ ਵਿਚ ਕਰਤਾਰਪੁਰ ਪੁਜੇ। ਇਸ ਉਦਾਸੀ ਵਿਚ ਬੁਧ ਅਤੇ ਜੈਨ ਧਰਮ ਦੇ ਟਿਕਾਣਿਆਂ ਤੇ ਖਾਸ ਪ੍ਰਚਾਰ ਕੀਤਾ ਹੈ।

---

੧. ਜੀਉ।   ੨. ਸਚਾ ਸ਼ਿੰਗਾਰ।

# ਅਠਵਾਂ ਵਿਆਖਿਆਨ

## ਤੀਜੀ ਉਦਾਸੀ–ਉਤਰਾ ਖੰਡ ਦੀ
## ਸਿੱਧਾਂ ਨਾਲ ਗੋਸ਼ਟ–ਕਰਾਮਾਤਾਂ ਦਾ ਖੰਡਨ

ਸ੍ਰੀ ਗੁਰੂ ਨਾਨਕ ਦੇਵ ਜੀ ਦੂਜੀ ਉਦਾਸੀ ਤੋਂ ਬਾਹਦ ਥੋੜਾ ਚਿਰ ਹੀ ਕਰਤਾਰ ਪੁਰ ਟਿਕੇ। ਆਪ ਨੇ ੧੫੭੩ ਵਿਚ ਉਤਰਾ ਖੰਡ ਨੂੰ ਤਾਰਨ ਦੀ ਤਿਆਰੀ ਕਰ ਲਈ। ਪਹਾੜਾਂ ਵਿਚ ਜਾਣਾ ਸੀ। ਇਸ ਲਈ ਗਰਮ ਪੁਸ਼ਾਕ ਅਤੇ ਚਮੜੇ ਦੀਆਂ ਚੀਜ਼ਾਂ ਪਹਿਨ ਲਈਆ। ਇਸ ਉਦਾਸੀ ਦਾ ਮੁੱਦਾ ਕੀ ਸੀ? ਹਿਮਾਲਾ ਦੀਆ ਕੰਧਰਾਂ ਵਿਚ ਬੈਠੇ ਸਿੱਧਾਂ ਅਤੇ ਜੋਗੀਆਂ ਨੂੰ ਹਠ ਜੋਗ, ਰਿਧੀਆਂ ਸਿਧੀਆਂ ਅਤੇ ਕਰਾਮਾਤਾਂ ਦੇ ਚਿਕੜ ਵਿਚੋਂ ਕਢਕੇ ਆਤਮਿਕ ਉਨਤੀ ਦੇ ਸਿਧੇ ਰਾਹ ਪਾਉਣਾ। ਪਹਾੜਾਂ ਦੇ ਲੋਕ ਵਹਿਮ, ਭਰਮ, ਜੰਤਰ-ਮੰਤਰ ਤੇ ਦੇਵੀ ਦੇਵਤਿਆਂ ਦੀ ਪੂਜਾ ਵਿਚ ਫਸੇ ਪਏ ਸਨ। ਹੱਸੂ ਲੁਹਾਰ ਤੇ ਸੀਹਾਂ ਛੀਂਬਾ ਨਾਲ ਸਨ।

ਕਰਤਾਰ ਪੁਰੋਂ ਚਲਕੇ ਜੰਮੂ ਦੇ ਰਸਤੇ ਸਤਿਗੁਰੂ ਜੀ ਕਸਮੀਰ ਪੁਜੇ। ਇਥੇ ਪੰਡਤ ਬ੍ਰਹਮਦਾਸ ਨਾਲ ਗੋਸਟ ਕੀਤੀ। ਇਹ ਪੰਡਤ ਪੁਸਤਕਾਂ ਦੇ ਦੋ ਊਠ ਲਦ ਕੇ ਬਹਿਸ ਕਰਨ ਜਾਂਦਾ ਸੀ। ਗੁਰੂ ਜੀ ਨਾਲ ਵਿਚਾਰ ਕਰਕੇ ਇਸ ਨੂੰ ਬੜੀ ਸਾਂਤੀ ਆਈ। ਵਿਦਿਆ ਦਾ ਹੰਕਾਰ ਛੱਡ ਕੇ ਸਿੱਖ ਬਣਿਆ ਆਪ ਨੇ ਮਲਾਰ ਦੀ ਵਾਰ ਦੇ ਕੁਝ ਸਲੋਕ ਬ੍ਰਹਮ ਦਾਸ ਪ੍ਰਤਿ ਉਪਦੇਸ ਰੂਪ ਵਿਚ ਉਚਾਰਨ ਕੀਤੇ। ਕਸਮੀਰ ਵਿਚ ਇਕ ਕਮਾਲ ਨਾਮੇ ਮੁਸਲਮਾਨ ਫਕੀਰ ਨੂੰ ਭੀ ਤਾਰਿਆ। ਪਿਛੋਂ ਇਹ ਸਖਸ ਕੁਰਨ-ਵੈਲੀ ਵਿਚ ਸਿਖੀ ਦਾ ਪ੍ਰਚਾਰਕ ਬਣਿਆ

ਗੁਰੂ ਜੀ ਕਸ਼ਮੀਰ ਤੋਂ ਹੋ ਕੇ ਸਿਵਾਲਕ ਦੀਆਂ ਪਹਾੜੀਆਂ

ਵਲ ਆਏ। ਆਪ ਨੇ ਜਿਥੇ ਹੁਣ ਕੀਰਤ ਪੁਰ ਹੈ, ਪੀਰ ਬੁਢਣ ਸ਼ਾਹ ਨੂੰ ਉਪਦੇਸ਼ ਕਰਕੇ ਨਿਹਾਲ ਕੀਤਾ। ਇਥੋਂ ਅਗੇ ਸਰਮੌਰ ਗੜ੍ਹਵਾਲ, ਬਦਰੀ ਨਾਥ, ਹੇਮ-ਕੁੰਡ ਅਤੇ ਰਾਜ ਪੁਰ ਬੁਸ਼ਹਿਰ ਨੂੰ ਜਾ ਤਾਰਿਆ। ਇਸ ਇਲਾਕੇ ਵਿਚ ਜੋਗੀ ਤੇ ਸਾਧੂ ਬਹੁਤ ਰਹਿੰਦੇ ਸਨ। ਇਸ ਦਾ ਕਾਰਣ ਇਹ ਸੀ ਕਿ ਉਤਰਾ-ਖੰਡ ਰਾਹੀਂ ਹਿੰਦੁਸਤਾਨ ਤੇ ਕਦੀ ਬਾਹਰੋਂ ਹਮਲਾ ਨਹੀਂ ਸੀ ਹੁੰਦਾ। ਸਿੱਧ ਲੋਕ ਹਿਮਾਲਾ ਦੀਆਂ ਕੰਦਰਾਂ ਵਿਚ ਬੈਠੇ ਸਾਫ ਜਲ ਵਾਯੂ ਭਖਦੇ ਤੇ ਸ਼ਾਂਤ ਚਿਤ ਰਹਿਕੇ ਸੌਖੀਆਂ ਸਮਾਧੀਆਂ ਲਾ ਸਕਦੇ ਸਨ।

ਕਈ ਇਤਿਹਾਸਕਾਰਾਂ ਦਾ ਖਿਆਲ ਹੈ ਕਿ ਤਿੱਬਤ, ਭੂਟਾਨ ਅਤੇ ਨੈਪਾਲ ਵਿਚ ਜੋ ਬੁਧ ਧਰਮ ਹੈ, ਇਸ ਨੂੰ ਜੋਗੀਆਂ ਨੇ ਪ੍ਰਚਾਰਿਆ। ਅਜੇ ਤਕ ਵੀ ਗੜ੍ਹਵਾਲ ਤੇ ਗੰਗੋਤਰੀ ਦੇ ਇਲਾਕੇ ਵਿਚ ਬੜੇ ਸਾਧੂ ਰਹਿੰਦੇ ਹਨ। ਇਥੇ ਹਰੇਕ ਸਾਧੂ ਨੂੰ 'ਜੋਗੀ' ਹੀ ਕਹਿੰਦੇ ਹਨ। ਸਚੇ ਪਾਤਸ਼ਾਹ ਕਈ ਥਾਵਾਂ ਤੇ ਉਪਦੇਸ਼ ਕਰਦੇ 'ਫਿਰ ਜਾ ਚੜੇ ਸੁਮੇਰ ਪਰ ਸਿੱਧ ਮੰਡਲੀ ਦ੍ਰਿਸ਼ਟੀ ਆਈ' ਅਨੁਸਾਰ ਗੜ੍ਹਵਾਲ ਤੋਂ ਲੰਘ ਕੇ ਸੁਮੇਰ ਤੇ ਪੁਜੇ। ਹਿਮਾਲਾ ਦੀਆਂ ਚੋਟੀਆਂ ਤੇ ਗੁਰੂ ਜੀ ਨੂੰ ਦੇਖ ਕੇ ਸਿੱਧ ਹੈਰਾਨ ਹੋ ਗਏ। ਉਨ੍ਹਾਂ ਪੁਛਿਆ, "ਕੌਣ ਸ਼ਕਤੀ ਤੋਹਿ ਏਥੇ ਲਿਆਈ ?" ਗੁਰੂ ਜੀ ਨੇ ਉਤਰ ਦਿਤਾ, "ਇਕ ਵਾਹਿਗੁਰੂ ਦੀ ਟੇਕ ਨਾਲ ਇਥੇ ਆਏ ਹਾਂ।"

ਸਿੱਧਾਂ ਨੇ ਪੁਛਿਆ, "ਦੇਸ਼ ਦੀ ਕੀ ਹਾਲਤ ਹੈ ?"

ਸਤਿਗੁਰੂ ਨੇ ਉਤਰ ਦਿਤਾ:—

ਕਲਿ ਆਈ ਕੁਤੇ ਮੁਹੀ ਖਾਜ ਹੋਆ ਮੁਰਦਾਰ ਗੁਸਾਈ ॥
ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ ॥
ਪਰਜਾ ਅੰਧੀ ਗਿਆਨ ਬਿਨ ਕੂੜ ਕੁਸੱਤ ਮੁਖੋਂ ਅਲਾਈ ॥
ਚੇਲੇ ਸਾਜ ਵਜਾਇੰਦੇ ਨਚਨ ਗੁਰੂ ਬਹੁਤ ਬਿਧ ਭਾਈ ॥
ਸੇਵਕ ਬੈਠਨ ਘਰਾਂ ਵਿਚ ਗੁਰ ਉਠ ਘਰੀਂ ਤਿਨਾੜੇ ਜਾਇ॥ [ਵਾਰ ੧

ਗੁਰੂ ਜੀ ਨੇ ਦੇਸ਼ ਦੀ ਹਾਲਤ ਵਰਣਨ ਕੀਤੀ। ਸਿੱਧਾਂ ਨੇ

ਆਪ ਨੂੰ ਜੋਗੀ ਬਨਾਉਣ ਲਈ ਇਕ ਵਿਉਂਤ ਸੋਚੀ। ਕਹਿਣ ਲਗੇ, 'ਚਿੱਪੀ ਲੈ ਜਾਉ, ਸਾਹਮਣੇ ਤਲਾ ਤੋਂ ਪਾਣੀ ਲੈ ਆਓ' ਉਨ੍ਹਾ ਨੇ ਮੈਸਮਰੇਜ਼ਮ ਅਤੇ ਕਰਾਮਾਤ ਕਰਕੇ ਤਲਾ ਉਤੇ ਸੋਨੇ ਚਾਂਦੀ ਦੀ ਧਰਤੀ ਤੇ ਹੀਰੇ ਮੋਤੀ ਜੜੇ ਹੋਏ ਵਿਖਾ ਦਿਤੇ। ਗੁਰੂ ਜੀ ਪਾਣੀ ਲੈਣ ਗਏ, ਪਰ ਮੁੜ ਆਏ। ਸਿੱਧਾਂ ਨੇ ਜੋ ਕੁਝ ਵਿਖਾਇਆ ਸੀ, ਉਸ ਦਾ ਕੋਈ ਅਸਰ ਆਪ ਨੇ ਕਬੂਲ ਨਾ ਕੀਤਾ।

ਕਰਾਮਾਤ ਕੀ ਹੈ? ਇਸ ਸਬੰਧੀ ਸਾਡੇ ਦੇਸ ਵਿਚ ਦੋ ਖਿਆਲ ਸਨ। ਇਕ ਇਹ ਸੀ ਕਿ ਈਸੂਰ 'ਕਲਾਧਾਰੀ' ਹੋ ਕੇ ਅਵਤਾਰ ਲੈਂਦਾ ਹੈ ਅਤੇ ਉਹ ਅਵਤਾਰ ਚਮਤਕਾਰ ਵਿਖਾਂਦੇ ਹਨ। ਦੂਜਾ ਇਹ ਸੀ ਕਿ ਜੋਗ ਦੇ ਸਾਧਨਾਂ ਨਾਲ ਰਿਧੀਆਂ ਸਿਧੀਆਂ ਅਤੇ ਅਜਿਹੀਆ ਮਾਨਸਕ ਸਕਤੀਆਂ ਪ੍ਰਾਪਤ ਹੁੰਦੀਆ ਹਨ, ਜਿਨ੍ਹ ਨਾਲ ਮਨੁਖ ਬੁਧੀ ਨੂੰ ਚਕ੍ਰਿਤ ਕਰਨ ਵਾਲੀਆਂ ਗਲਾਂ ਕੀਤੀਅ ਜਾ ਸਕਦੀਆਂ ਹਨ।

ਇਬਰਾਨੀ ਮਤਾਂ ਦਾ ਨਿਸਚਾ ਸੀ ਕਿ 'ਮੁਅਜਜ਼ਾ' ਪੈਗੰਬਰੀ ਦੀ ਸਰਤ ਹੈ ਜੇ ਕੋਈ ਪੈਗੰਬਰ ਆਪਣੇ ਆਪ ਨੂੰ ਸਚਾ ਸਾਬਤ ਕਰਨ ਲਈ ਚਮਤਕਾਰ ਵਿਖਾਂਦਾ ਹੈ ਉਸ ਨੂੰ 'ਮੁਅਜਜ਼ਾ' ਅਤੇ ਰੱਬ ਨੂੰ ਪਹੁੰਚਿਆ ਹੋਇਆ, ਕੋਈ ਫਕੀਰ ਜਾ ਵਲੀ-ਅੱਲਾ ਜੋ ਅਲੌਕਿਕ ਗਲ ਕਰਦਾ ਹੈ, ਉਸ ਨੂੰ 'ਕਰਾਮਾਤ' ਕਹਿੰਦੇ ਸਨ। ਪੁਰਾਣੇ ਮਜ਼ਬ ਵਿਚ ਰਿਧੀਆ ਸਿਧੀਆ ਅਤੇ ਕਰਾਮਾਤਾਂ ਦਾ ਬੜਾ ਜ਼ੋਰ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਖ ਧਰਮ ਵਿਚ ਇਨ੍ਹਾ ਨੂੰ ਕੋਈ ਮਹਾਨਤਾ ਨਹੀਂ ਦਿਤੀ। ਆਪ ਨੇ ਕਰਮਾਤ ਨੂੰ 'ਕਹਿਰ' ਦਸਿਆ ਹੈ। ਸਿੱਖੀ ਨੇ ਕਰਾਮਾਤਾ ਤੋਂ ਇਨਕਾਰ ਨਹੀਂ ਕੀਤਾ, ਪਰ ਇਸ ਨੂੰ ਸਚਾਈ ਜਾਂ ਆਤਮਿਕ ਉਨਤੀ ਦਾ ਸਬੂਤ ਨਹੀਂ ਮੰਨਿਆ। ਨਾ ਹੀ ਸਿਖ ਧਰਮ ਨੂੰ ਇਸ ਤੇ ਖੜਾ ਕੀਤਾ ਹੈ।

ਵਰਤਮਾਨ ਸਮੇਂ ਵਿਚ ਇਕ ਤੇ ਉਹ ਆਦਮੀ ਹਨ, ਜੋ ਕਰਾਮਾਤਾਂ ਤੋਂ ਇਨਕਾਰੀ ਹਨ। ਦੂਜੇ ਉਹ ਹਨ, ਜਿਹੜੇ ਕਹਿੰਦੇ

ਹਨ ਕਿ ਜਿਸ 'ਕਾਰਜ' ਦਾ 'ਕਾਰਣ' ਸਾਨੂੰ ਮਲੂਮ ਨਹੀਂ, ਉਹੀ ਸਾਡੇ ਲਈ ਕਰਾਮਾਤ ਹੈ। ਇਹ ਵਿਗਿਆਨਕ ਨੁਕਤਾ ਖਿਆਲ ਹੈ। ਸਿਖੀ ਇਹ ਕਹਿੰਦੀ ਹੈ ਕਿ ਰੱਬ ਦੇ ਕੀਤੇ ਹੋਏ ਕੰਮ ਤੇ ਉਸ ਦੀ ਬਖਸਸ਼* ਹੀ ਕਰਾਮਾਤ ਹੈ। ਉਸ ਦੀ ਰਜਾ ਤੇ ਕੁਦਰਤ ਦੇ ਕਾਨੂੰਨ ਦੇ ਵਿਰੁਧ ਗਲਾਂ ਕਰਨੀਆਂ ਠੀਕ ਨਹੀਂ।

ਸੁਮੇਰ ਤੇ ਸਿੱਧਾਂ ਨਾਲ ਗੁਰੂ ਜੀ ਨੇ ਗੋਸਟ ਕੀਤੀ। ਉਨ੍ਹਾਂ ਨੂੰ ਰਿਧੀਆਂ ਸਿਧੀਆਂ ਤੇ ਕਰਾਮਾਤਾਂ ਦੇ ਜਿਲ੍ਹਣ ਵਿਚੋਂ ਕਢ ਕੇ ਸਤਿਨਾਮ ਦਾ ਉਪਦੇਸ ਕੀਤਾ। ਸਿਧ ਗੋਸ਼ਟ ਦੀ ਬਾਣੀ ਉਪਦੇਸ਼ ਰੂਪ ਵਿਚ ਆਪ ਨੇ ਉਚਾਰਨ ਕੀਤੀ‡।

ਉਥੋਂ ਗੁਰੂ ਜੀ ਨੇ ਅਗੋਂ ਚੱਲ ਕੇ ਤਿੱਬਤ ਵਿਚ ਦੇਵ ਲੂਤ ਨੂੰ ਤਾਰਿਆ ਅਤੇ ਫਿਰ ਸਿਕਮ, ਭੂਟਾਨ, ਨੈਪਾਲ ਅਤੇ ਚੀਨ ਵਿਚ ਉਪਦੇਸ ਕਰਕੇ ਵਾਪਸ ਕਰਤਾਰ ਪੁਰ ਪੁਜੇ।

---

* ਨਾਨਕ ਸਾ ਕਰਾਮਾਤਿ ਸਾਹਿਬ ਤੁਠੈ ਜੋ ਮਿਲੈ [ਵ: ਅ: ਮ: ੨
ਬਿਨੁ ਨਾਵੈ ਪੈਨਣੁ ਖਾਣ ਸਭ ਬਾਦ ਹੈ ਧਿਗੁ ਸਿਧੀ ਧਿਗੁ ਕਰਾਮਾਤਿ ।
ਸਾ ਸਿਧਿ ਸਾ ਕਰਾਮਾਤਿ ਹੈ ਅਚਿੰਤ ਕਰੇ ਜਿਸ ਦਾਤਿ ॥ [ਵ: ਸੋ: ਮ:੩

‡ਹਾਬ ਰਸ ਦੇ ਕੂੰਡਾ ਪੰਥੀ ਸਾਧੂ ਤੁਲਸੀ ਦਾਸ ਨੇ ਆਪਣੀ ਪੁਸਤਕ 'ਪਲਕ ਰਾਮ ਨਾਨਕ ਪੰਥੀ ਸੇ ਸੰਬਾਦ' ਵਿਚ ਲਿਖਿਆ ਹੈ ਕਿ ਗੋਰਖ, ਭਰਥਰੀ, ਲੁਹਾਰੀਪਾ ਆਦਿ ਸਿੱਧ ਗੁਰੂ ਜੀ ਤੋਂ ਬਹੁਤ ਪਹਿਲੋਂ ਹੋਏ ਸਨ। ਦਸੋ ਸਿਧ ਗੋਸਟ ਕਿਸ ਨਾਲ ਹੋਈ ? ਇਸਦਾ ਉਤਰ ਇਹ ਹੈ ਕਿ ਜੋਗ ਮਤ ਅਨੁਸਾਰ ਸਿਧ ਦੀਰਘ ਆਯੂ ਵਾਲੇ ਤੇ ਇਛਾ ਧਾਰੀ ਹੁੰਦੇ ਹਨ। ਜੇ ਇਹ ਗਲ ਨਾ ਭੀ ਮੰਨੀ ਜਾਵੇ ਤਾਂ ਜਿਥੇ ਇਤਿਹਾਸ ਖੋਜੀ ਇਹ ਕਹਿੰਦੇ ਹਨ ਕਿ ਸਿੱਧ ਸਤਵੀਂ ਤੇ ਦਸਵੀਂ ਸਦੀ ਵਿਚ ਹੋਏ ਹਨ, ਉਹ ਨਾਲ ਹੀ ਦਸਦੇ ਹਨ ਕਿ ਇਨ੍ਹਾਂ ਨਾਵਾਂ ਦੇ ਕਈ ਸਿੱਧ ਪਿਛੋਂ ਭੀ ਹੋਏ ਹਨ, ਜਿਨ੍ਹਾਂ ਦਾ ਜਿਕਰ ਤਿੱਬਤੀ ਬੋਲੀ ਦੇ ਗ੍ਰੰਥ 'ਦੋਹਾ ਕਾਖਾ' ਵਿਚ ਮਿਲਦਾ ਹੈ।

(ਦੇਖੋ ਸੁਰਸ੍ਵਤੀ, ਜੂਨ ੧੯੩੧

# ਨੌਵਾਂ ਵਿਆਖਿਆਨ

## ਮਾਤਾ ਪਿਤਾ ਦਾ ਦੇਹਾਂਤ, ਪੱਛਮ ਦੀ ਉਦਾਸੀ

ਸ੍ਰੀ ਗੁਰੂ ਨਾਨਕ ਦੇਵ ਜੀ ਤੀਜੀ ਉਦਾਸੀ ਪਿਛੋਂ ਕੁਝ ਸਮਾਂ ਕਰਤਾਰ ਪੁਰ ਬਿਰਾਜੇ। ਇਸ ਦੌਰਾਨ ਵਿਚ ਮਹਿਤਾ ਕਾਲੂ ਜੀ ਅਤੇ ਮਾਤਾ ਤ੍ਰਿਪਤਾ ਜੀ ਦਾ ਚਲਾਣਾ ਹੋਇਆ। ਆਪ ਨੇ ਬੜੇ ਪ੍ਰੇਮ ਤੇ ਸਤਿਕਾਰ ਨਾਲ ਉਨ੍ਹਾਂ ਦਾ ਅੰਤਮ ਸੰਸਕਾਰ ਕੀਤਾ।

ਗੁਰਦੇਵ ਇਕ ਦਿਨ ਰਾਵੀ ਦੇ ਨੇੜੇ (ਰਾਮਦਾਸ ਦੇ ਕੋਲ) ਵਿਚਰ ਰਹੇ ਸਨ ਕਿ ਇਕ ਬਾਲਕ ਮਹੀਆ, ਗਊਆਂ ਚਾਰਦਾ ਮਿਲ ਪਿਆ। ਉਸ ਨੇ ਬੜੀ ਸੇਵਾ ਕੀਤੀ ਤੇ ਬੜੀਆਂ ਸਿਆਣੀਆਂ ਗਲਾਂ ਕੀਤੀਆਂ। ਆਪ ਨੇ ਪੁਛਿਆ, 'ਤੇਰਾ ਨਾ ਕੀ ਹੈ?' 'ਜੀ ਮੈਨੂੰ ਬੂੜਾ ਆਖਦੇ ਹਨ।" ਗੁਰਦੇਵ ਬੜੇ ਪ੍ਰਸੰਨ ਹੋ ਕੇ ਕਹਿਣ ਲਗੇ, "ਤੂੰ ਬੂੜਾ ਨਹੀਂ ਬੁਢਾ ਹੈਂ।" ਇਹ ਜ਼ਿਕਰ ੧੫੨੫ ਦਾ ਹੈ। ਬਾਹਦ ਵਿਚ ਇਹ ਮਹਾਨ ਵਿਅਕਤੀ ਸ੍ਰੀ ਬਾਬਾ ਬੁਢਾ ਜੀ ਦੇ ਨਾਮ ਤੋਂ ਪ੍ਰਸਿਧ ਹੋਈ।

ਸਤਿਗੁਰੂ ਜੀ ਨੇ ਕੁਝ ਚਿਰ ਕਰਤਾਰ ਪੁਰ ਨਿਵਾਸ ਕੀਤਾ। ਪੰਜਾਬ ਨੂੰ ਤਾਰਕੇ ੧੫੨੫ ਵਿਚ ਹੀ ਪੱਛਮੀ ਦੇਸਾ ਨੂੰ ਜਾਣ ਲਈ ਤਿਆਰੀ ਕਰ ਲਈ। ਇਸ ਉਦਾਸੀ ਵਿਚ ਭਾਈ ਮਰਦਾਨਾ ਨਾਲ ਸੀ। ਹਿੰਦੂ ਤੀਰਥਾ ਤੋਂ ਜਾਣ ਸਮੇਂ ਹਿੰਦੂ ਲਿਬਾਸ ਸੀ। ਲਹਿੰਦੇ ਨੂੰ ਜਾਣ ਲਗਿਆਂ ਨੀਲੇ ਬਸਤਰ, ਹੱਥ ਵਿਚ ਸੋਟਾ ਕਛ ਵਿਚ ਕਿਤਾਬ, ਮੋਢੇ ਤੇ ਮੁਸੱਲਾ ਸੀ। ਕਰਤਰਪੁਰੋਂ ਚਲਕੇ ਤਲਵੰਡੀ, ਸਰਕ ਪੁਰ, ਰੁਹਤਾਸ, ਕਟਾਸ ਅਤੇ ਡੇਹਰਾ ਗਾਜ਼ੀ ਖਾਂ ਤੋਂ ਹੁੰਦੇ ਹੋਏ ਸਿੰਧ ਦੇ ਰਸਤੇ ਹਿੰਦੁਸਤਾਨ ਦੇ ਹਾਜੀਆਂ ਨਾਲ ਮੱਕੇ ਪੁਜੇ। ਰਾਤ ਸਮੇਂ ਕਾਬੇ ਵਲ ਮੂੰਹ ਕਰਕੇ ਸੌਂ ਗਏ। ਜੀਵਨ ਹਾਜੀ ਨੇ ਵੇਖ ਕੇ ਕਿਹਾ:– ਰੱਬ ਦੇ ਬੰਦੇ ਕਿੰਨਾ ਗੁਨਾਹਗਾਰ ਹੈਂ, ਜੋਹੜਾ ਰੱਬ ਦੇ ਘਰ ਵਲ ਪੈਰ ਪਸਾਰ ਕੇ ਸੁਤਾ ਪਿਆ ਹੈਂ ?"

ਗੁਰੂ ਜੀ–"ਜਿਸ ਪਾਸੇ ਰੱਬ ਦਾ ਘਰ ਨਹੀਂ ਉਧਰ ਸਾਡੇ ਪੈਰ ਕਰ ਦਿਉ।" ਇਸ ਨੇ ਜੀਵਨ ਦੀਆਂ ਰੂਹਾਨੀ ਅੱਖਾਂ ਖੋਲ੍ਹ ਦਿਤੀਆਂ। ਸਵੇਰੇ ਹਾਜੀਆ ਨਾਲ ਗੁਰੂ ਜੀ ਦੀ ਚਰਚਾ ਹੋਈ। ਮਖ਼ਦੂਮ ਰੁਕਨ ਦੀਨ ਬਹਿਸ ਕਰਨ ਵਾਲੇ ਮੁਖੀ ਸਨ। ਭਾਈ ਗੁਰਦਾਸ ਜੀ ਲਿਖਦੇ ਹਨ:–

ਪੁਛਨ ਗਲ ਈਮਾਨ ਦੀ ਕਾਜ਼ੀ ਮੁਲਾਂ ਇਕੱਠੇ ਹੋਈ ॥
ਵਡਾ ਸਾਂਗ ਵਰਤਾਇਆ ਲਖ ਨ ਸਕੇ ਕੁਦਰਤ ਕੋਈ ॥
ਪੁਛਨ ਖੋਹਲ ਕਿਤਾਬ ਨੂੰ ਹਿੰਦੂ ਵਡਾ ਕਿ ਮੁਸਲਮਾਨੋਈ ॥
ਬਾਬਾ ਆਖੇ ਹਾਜੀਆਂ ਸੁਭ ਅਮਲਾਂ ਬਾਝਹੁ ਦੋਵੇਂ ਰੋਈ ॥ ੧–੩੩

ਗੁਰਦੇਵ ਨੇ ਮੱਕੇ ਵਿਚ ਨਿਰਭੈਤਾ ਨਾਲ ਕਿਹਾ, "ਵਾਹਿਗੁਰੂ ਦਾ ਘਰ ਇਕ ਥਾਂ ਨਹੀਂ, ਉਹ ਸਭ ਥਾਵੇਂ ਹੈ। ਹਿੰਦੂ ਜਾਂ ਮੁਸਲਮਾਨ ਚੰਗਾ ਉਹ ਹੈ, ਜਿਸਦੇ ਅਮਲ ਚੰਗੇ ਹਨ।

"ਰੱਬ ਦੀ ਦਰਗਾਹ ਵਿਚ ਚੰਗੇ ਅਮਲ ਜਾਂਦੇ ਹਨ। ਕਬਰ ਵਿਚ ਦਬਣ ਨਾਲ ਕੋਈ ਆਦਮੀ ਬਹਿਸਤ ਨੂੰ ਨਹੀਂ ਜਾਂਦਾ ਤੇ ਅੱਗ ਵਿਚ ਸਾੜਨ ਨਾਲ ਕੋਈ ਦੋਜ਼ਖੀ ਨਹੀਂ ਬਣਦਾ। ਇਹ ਆਪੋ ਆਪਣੇ ਦੇਸਾਂ ਦੀਆਂ ਰਸਮਾਂ ਹਨ। ਵਾਹਿਗੁਰੂ ਦੇ ਦਰਵਾਜ਼ੇ ਤੇ ਲੱਖਾਂ ਪੀਰ ਪੈਗੰਬਰ, ਅਵਤਾਰ ਅਤੇ ਦੇਵਤੇ ਖੜੇ ਬਖਸਸ਼ ਮੰਗ ਰਹੇ ਹਨ, ਉਨ੍ਹਾਂ ਨੇ ਕਿਸੇ ਦੀ ਕੀ ਹਾਮੀ ਭਰਨੀ ਹੈ" ?*

ਇਸ ਉਪਦੇਸ ਨੇ ਹਾਜੀਆਂ ਤੇ ਜਾਦੂ ਦਾ ਅਸਰ ਕੀਤਾ। ਜਲਾਲ ਸਾਨੀ ਮਖਦੂਮ ਰੁਕਨ ਦੀਨੁ ਜੋ ਹਾਜੀਆ ਵਲੋਂ ਚਰਚਾ

---

*ਇਕ ਮਿਰਜ਼ਈ ਅਬਦੁਲ ਰਹਿਮਾਨ ਨੇ "ਬਾਵਾ ਨਾਨਕ ਕਾ ਦੀਨੋ ਧਰਮ" ਟ੍ਰੈਕਟ ਲਿਖਿਆ ਸੀ। ਸਰਕਾਰ ਨੇ ਉਸ ਦੇ ਵਿਰੁਧ ਮੁਕੱਦਮਾ ਚਲਾਇਆ, ਦੋਸੀ ਨੂੰ ਛੇ ਮਹੀਨੇ ਕੈਦ ਤੇ ਪੰਜ ਸੌ ਜੁਰਮਾਨੇ ਦੀ ਸਜ਼ਾ ਹੋਈ। ਹਾਈਕੋਰਟ ਵਿਚ ਅਪੀਲ ਕਰਨ ਤੇ ੨੪–੧੦–੩੯ ਨੂੰ ਫੈਸਲਾ ਹੋਇਆ ਕਿ ਦੋਸ਼ੀ ਜਿੰਨੀ ਸਜ਼ਾ ਕਟ ਚੁਕਾ ਹੈ ਕਾਫ਼ੀ ਹੈ।

ਕਰ ਰਹੇ ਸਨ, ਗੁਰੂ ਬਾਬੇ ਦੇ ਚਰਨਾਂ ਤੇ ਡਿੱਗ ਪਏ ਤੇ ਕਿਹਾ, "ਇਸ ਮੁਲਾਕਾਤ ਦੀ ਕੋਈ ਨਿਸਾਨੀ ਬਖਸੋ ਜੋ ਯਾਦਗਾਰ ਦੇ ਤੌਰ ਤੇ ਕੋਲ ਰੱਖੀਏ" ਗੁਰੂ ਜੀ ਦੇ ਰੁਕਨੁ ਦੀਨ ਨੂੰ ਖੜਾ ਬਖਸੀ। ਇਸੇ ਲਈ ਭਾਈ ਗੁਰਦਾਸ ਜੀ ਨੇ ਲਿਖਿਆ ਹੈ "ਧਰੀ ਨਿਸਾਨੀ ਕੌਸ ਦੀ ਮਕੇ ਅੰਦਰ ਪੂਜ ਕਰਾਈ॥" (ਵਾਰ ੧-੩੪) ਦਸਿਆ ਜਾਦਾ ਹੈ ਕਿ ਇਹ ਪਵਿਤ੍ਰ ਖੜਾ ਮਖਦੂਮ ਹੇਰੀਂ ਹਿੰਦੁਸਤਾਨ ਲੈ ਆਏ ਜੋ ਅਜੇ ਤਕ ਉਨ੍ਹਾਂ ਦੀ ਸੰਤਾਨ ਉੱਚ (ਬਹਾਵਲਪੁਰ) ਦੇ ਪੀਰਾਂ ਦੇ ਤੋਸੇਖਾਨੇ ਵਿਚ ਮੌਜੂਦ ਹੈ।

ਮੱਕਾ ਇਸਲਾਮ ਦਾ ਸਭ ਤੋਂ ਵਡਾ ਕੇਂਦਰ ਸੀ। ਇਥੇ ਉਪਦੇਸ ਕਰਕੇ ਗੁਰੂ ਜੀ ਮਦੀਨੇ ਨੂੰ ਗਏ। ਇਥੇ ਹੀ ਸਚੇ ਧਰਮ ਦਾ ਉਪਦੇਸ ਕਰਕੇ ਬੁਗਦਾਦ ਨੂੰ ਪਧਾਰੇ। ਇਹ ਇਸਲਾਮੀ ਤਾਲੀਮ ਦਾ ਕੇਂਦਰ ਸੀ।

ਗੁਰੂ ਜੀ ਨਗਰੋਂ ਬਾਹਰ ਜਾ ਬੈਠੇ। ਦੂਜੇ ਦਿਨ ਅੰਮ੍ਰਿਤ ਵੇਲਾ ਹੋਇਆ। ਮੁਸਲਮਾਨ ਨਮਾਜ਼ ਪੜ੍ਹਨ ਲਈ ਜਾ ਰਹੇ ਸਨ। ਸਚੇ ਪਾਤਸਾਹ ਪਹਿਲੇ ਕੁਝ ਚਿਰ ਭਜਨ ਵਿਚ ਬੇਠੇ ਰਹੇ ਉਪਰੰਤ "ਗੁਰਬਰ ਅਕਾਲ ਸਤਿ ਸ੍ਰੀ ਅਕਾਲ' ਦੀ ਅਵਾਜ ਕੀਤੀ। ਇਸ ਬਾਂਗ ਨੂੰ ਸੁਣ ਕੇ ਲੋਕੀ ਹੈਰਾਨ ਹੋ ਗਏ। ਬੋਲੀ ਓਪਰੀ ਸੀ। ਇਸ ਦੇ ਬਾਹਦ ਗੁਰੂ ਜੀ ਨੇ ਕੀਰਤਨ ਕੀਤਾ। ਇਸਲਾਮ ਵਿਚ ਰਾਗ ਮਨ੍ਹਾਂ ਸੀ। ਇਸ ਨੇ ਵੀ ਲੋਕਾਂ ਤੇ ਅਸਰ ਪਾਇਆ। ਉਨ੍ਹਾਂ ਨੇ ਸੇਖ ਅਬਦੁਲ ਕਾਦਰ ਜੀਲਾਨੀ ਦੇ ਗਦੀ ਨਸੀਨ ਪੀਰ ਅਤੇ ਹਾਕਮ ਪਾਸ ਸਿਕਾਇਤ ਕੀਤੀ। ਸਰ੍ਹਾ ਦੇ ਵਿਰੁਧ ਹੋਣ ਕਰਕੇ ਗੁਰੂ ਜੀ ਨੂੰ ਸੰਗਸਾਰ ਕਰਨ ਦਾ ਹੁਕਮ ਦਿਤਾ ਗਿਆ। ਜਦ ਲੋਕੀ ਵੱਟੇ ਮਾਰਨ ਵਾਸਤੇ ਆਏ ਤਾ ਆਪ ਦੇ ਦਰਸਨ ਕਰਕੇ ਉਨ੍ਹਾ ਦੇ ਮਨ ਸਾਂਤ ਹੋ ਗਏ। ਪੀਰ ਨੇ ਗੋਸਟ ਕੀਤੀ। ਹਜ਼ੂਰ ਨੇ ਪੀਰ ਅਤੇ ਉਸਦੇ ਬੇਟੇ ਨੂੰ ਸਮਝਾਇਆ ਕਿ ਇਹ ਮਨੌਤ ਗਲਤ ਹੈ ਕਿ ਸ੍ਰਿਸਟੀ ਦੇ ਚੌਦਾਂ ਤਬਕ ਸਨ। ਵਾਹਿਗੁਰੂ ਦੀ ਰਚਨਾ ਵਿਚ ਲੱਖਾਂ ਅਕਾਸ ਵਿਚ ਅਤੇ

ਲੱਖਾਂ ਪਤਾਲ ਹਨ ।

ਬੁਗਦਾਦ ਤੇ ਪੱਛਮ ਵਲ ਇਕ ਨਿਸਾਨ ਅਜੇ ਤੀਕ ਮੌਜੂਦ ਹੈ। ਇਥੇ ਗੁਰੂ ਜੀ ਨੇ ਬਹਿਲੋਲ ਨਾਲ ਗਲ ਬਾਤ ਕੀਤੀ ਸੀ। ਇਥੇ ਚਾਰ ਦੀਵਾਰੀ ਵਿਚ ਇਕ ਥੜ੍ਹਾ ਬਣਿਆ ਹੋਇਆ ਹੈ, ਜਿਸ ਵਿਚ ਪੱਥਰ ਦਾ ਕੁਤਬਾ ਲਗਾ ਹੋਸਿਆ ਹੈ। ਉਸ ਕੁਤਬੇ ਦੀ ਇਬਾਰਤ ਅਰਬੀ ਅੱਖਰਾਂ ਵਿਚ ਹੈ ਜਿਸ ਦਾ ਅਨੁਵਾਦ ਇਉਂ ਹੈ, "ਜਦ ਮੁਰਾਦੇ ਨੇ ਦੇਖੀ ਗਿਰੀ ਹੋਈ ਹਜ਼ਰਤ ਰਬਿ ਮਜੀਦ ਬਾਬਾ ਨਾਨਕ ਔਲੀਆ ਅੱਲਾ ਦੀ ਇਮਾਰਤ, ਤਾਂ ਨਵੀ ਆਪਣੇ ਹਥਾਂ ਦੀ ਮਦਦ ਨਲ ਬਣਾਈ ਤਾਕਿ ਤਾਰੀਖ ਦੇ ਤੌਰ ਤੇ ਪੁਸ਼ਤ ਦਰ ਪੁਸ਼ਤ ਕਾਇਮ ਰਹੇ ਤੇ ਉਸ ਨੇਕ ਬਖਤ ਮੁਰੀਦ ਦਾ ਸੁਆਬ ਜਾਰੀ ਰਹੇ!'

ਗੁਰੂ ਜੀ ਅਰਬ ਤੋਂ ਬਾਹਦ ਮਿਸਰ ਤੇ ਅਫ਼ਰੀਕਾ ਗਏ। ਉਥੋਂ ਹੋਕੇ ਤੁਰਕੀ ਵਿਚ ਆਏ। ਇਥੋਂ ਦੇ ਖਲੀਫੇ ਨੂੰ ਪਰਜਾ ਨਾਲ ਇਨਸਾਫ ਕਰਨ ਦਾ ਉਪਦੇਸ ਕਰਕੇ ਅਰਬ ਤੇ ਈਰਾਨ ਤੋਂ ਹੁੰਦੇ ਹੋਏ ਕੰਧਾਰ ਪੁਜੇ, ਜਿਥੇ ਆਪ ਨੇ ਸਫ਼ੀਰ ਅਲੀਯਾਰ ਨਾਲ ਮੁਲਾਕਾਤ ਕੀਤੀ। ਉਸਨੂੰ ਹਉਮੈ ਤਿਆਗ ਕੇ ਵਾਹਿਗੁਰੂ ਨੂੰ ਮਿਲਣ ਦੀ ਜਾਚ ਦਸੀ। ਇਥੋਂ ਚਲ ਕੇ ਕਾਬਲ ਨੂੰ ਆਏ। ਇਥੇ ਸਤਿਗੁਰੂ ਦੀ ਯਾਦ ਵਿਚ ਗੁਰਦੁਆਰਾ ਮੌਜੂਦ ਹੈ। ਅਫਗਾਨਿਸਤਾਨ ਵਿਚੋਂ ਹੁੰਦੇ ਹੋਏ ਦੱਰਾ ਖ਼ੈਬਰ ਵਿਚੋਂ ਲੰਘ ਕੇ ਅਟਕ ਪਾਰ ਹੋ ਕੇ ਹੱਸਨ ਅਬਦਾਲ ਵਿਚ ਵਲੀ ਕੰਧਾਰੀ ਦਾ ਹੰਕਾਰ ਦੂਰ ਕੀਤਾ। ਜਿਸ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਹੈ। ਉਸ ਵੇਲੇ ਹਿੰਦੁਸਤਾਨ ਤੇ ਬਾਬਰ ਦਾ ਹਮਲਾ ਹੋਣ ਵਾਲਾ ਸੀ। ਇਸ ਲਈ ਆਪ ੧੫੭੯ ਵਿਚ ਚੌਥੀਉਦਾਸੀ ਖਤਮ ਕਰਕੇ ਕਰਤਾਰਪੁਰ ਪੁਜੇ।

ਗੁਰੂ ਜੀ ਦੀ ਸਿਖਿਆ ਹਿੰਦੂਆਂ ਤੇ ਮੁਸਲਮਾਨਾਂ ਸਭ ਲਈ ਇਕੋ ਜਿਹੀ ਸੀ, ਜਿਸ ਦਾ ਸਾਰੰਸ਼ ਇਹ ਹੈ:—

ਏਥੈ ਜਾਣੈ ਸੁ ਜਾਇ ਸਿਞਾਣੈ ਹੋਰ ਫਕੜ ਹਿੰਦੂ ਮੁਸਲਮਾਣੈ।
ਸਭਨਾ ਕਾ ਦਰਿ ਲੇਖਾ ਹੋਇ, ਕਰਣੀ ਬਾਝਹੁ ਤਰੈ ਨ ਕੋਇ।

# ਦਸਵਾਂ ਵਿਆਖਿਆਨ

## ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦਾ ਰਾਜਨੀਤਕ ਅਸਰ

ਗੁਰੂ ਜੀ ਦੇ ਜੀਵਨ, ਕੀਤੇ ਹੋਏ ਕੰਮਾਂ ਅਤੇ ਪ੍ਰਚਾਰ ਦਾ ਹਿੰਦੁਸਤਾਨ ਤੇ ਰਾਜਨੀਤਕ ਅਸਰ ਕੀ ਪਿਆ ? ਇਸ ਦਾ ਉਤਰ ਇਤਿਹਾਸ ਚੋਂ ਮਿਲਦਾ ਹੈ। ਉਸ ਸਮੇਂ ਜਿਤਨੇ ਸੰਤ, ਭਗਤ ਤੇ ਸੁਧਾਰਕ ਹੋਏ ਹਨ ਉਹਨਾਂ ਦਾ ਪ੍ਰਚਾਰ ਵਧੇਰੇ ਭਗਤੀ ਮਾਰਗ ਅਤੇ ਸਮਾਜਿਕ ਸੁਧਾਰ ਦਾ ਸੀ। ਮਹਾਰਾਸ਼ਟਰ ਵਿਚ ਗਿਆਨੇਸ਼ੂਰ, ਸ੍ਰੀ ਨਾਮਦੇਵ, ਮੁਕਤਾ ਬਾਈ, ਏਕ ਨਾਥ, ਜਨਾਰਧਨ, ਤੁਕਾ ਰਾਮ ਆਦਿ ਭਗਤ ਹੋਏ ਹਨ। ਬਾਹਦ ਵਿਚ ਸੰਤ ਰਾਮਦਾਸ ਜੀ ਆਦਿਕ ਅਜਿਹੇ ਮਹਾਂਪੁਰਖ ਹੋਏ ਹਨ, ਜਿਨ੍ਹਾਂ ਦੀ ਸਿਖਿਆ ਨੇ ਦਖਣ ਵਿਚ ਮਰਹਟਿਆਂ ਨੂੰ ਰਾਜਨੀਤਕ ਤਾਕਤ ਦਾ ਰੂਪ ਦਿਤਾ। ਪੰਜਾਬ ਵਿਚ ਸਤਿਗੁਰਾਂ ਦੀ ਸਿਖਿਆ ਨੇ ਪੰਥ ਖਾਲਸੇ ਨੂੰ ਜਨਮ ਦਿਤਾ, ਜਿਸ ਨੇ ਧਰਮ ਦੇ ਨਾਲ ਰਾਜਨੀਤਕ ਅਸਰ ਭੀ ਪਾਇਆ।*

ਮੁਸਲਮਾਨਾਂ ਦੀ ਹਕੂਮਤ ਕਾਇਮ ਹੋਣ ਦੇ ਨਾਲ ਹਿੰਦੂਆਂ ਦੀ ਰਾਜਨੀਤਕ ਤਾਕਤ ਕਮਜ਼ੋਰ ਹੋ ਚੁਕੀ ਸੀ। ਪਹਿਲੇ ਦਿੱਲੀ, ਕਨੌਜ, ਪਟਨਾ ਤੇ ਉਜੈਨ ਹਿੰਦੂ ਧਰਮ ਅਤੇ ਰਾਜਨੀਤ ਦੇ ਕੇਂਦਰ ਸਨ। ਰਾਜਨੀਤਕ ਬਲ ਘਟਣ ਨਾਲ ਮਥੁਰਾ ਤੇ ਅਯੁਧਿਆ ਕੇਂਦਰ ਬਣ ਗਏ। ਭਗਤੀ ਭਾਵ ਦੇ ਭਜਨ ਗਾਉਣ ਤੇ ਲਿਖਣ ਵਾਲੇ ਸੰਤ ਆਤਮਿਕ ਗੁਣਾਂ ਦੀ ਟੇਕ ਲੈਂਦਾ ਹੈ।

ਗੁਰੂ ਜੀ ਦੇ ਸਮੇਂ ਬਹੁਤ ਸਾਰੇ ਭਗਤਾਂ ਨੇ ਭਗਤੀ, ਗਿਆਨ, ਵੈਰਾਗ ਅਤੇ ਸਮਾਜਕ ਸੁਧਾਰ ਲਈ ਜ਼ੋਰ ਦਿਤਾ, ਪਰ ਉਨ੍ਹਾਂ ਦੀ

---

*ਮਰਾਠੀ ਇਤਿਹਾਸ, ਲਿਖਤ ਗੋਪਾਲ ਤਾਮਸਕਰ ਐਮ. ਏ.।

ਸਿਖਿਆ ਨੇ ਕੋਈ ਰਾਜਨੀਤਕ ਅਸਰ ਨਹੀਂ ਪੈਦਾ ਕੀਤਾ। ਹਾਂ ਕੁਝ ਭਗਤਾਂ ਨੇ ਜ਼ੁਲਮ ਦੇ ਵਿਰੁਧ ਆਵਾਜ਼ ਉਠਾਈ ਤੇ ਦੇਸ਼ ਦੀ ਸਭਿਅਤਾ, ਬੋਲੀ ਅਤੇ ਧਰਮ ਖੀਣ ਹੋਣ ਦਾ ਜ਼ਿਕਰ ਕੀਤਾ। ਗੁਰੂ ਜੀ ਨੇ ਜਿਥੇ ਆਤਮਿਕ ਅਤੇ ਸਮਾਜਕ ਪਹਿਲੂ ਵਲ ਧਿਆਨ ਦਿਤਾ ਹੈ ਉਥੇ ਜ਼ੁਲਮ ਦੇ ਵਿਰੁਧ ਭੀ ਜ਼ਬਰਦਸਤ ਆਵਾਜ਼ ਉਠਾਈ। ਆਪ ਨੇ ਉਸ ਵਕਤ ਦੇ ਬਾਦਸ਼ਾਹਾਂ ਹਾਕਮਾਂ ਤੇ ਪਰਜਾ ਦੀ ਗਿਰਾਵਟ ਨੂੰ ਜ਼ੋਰਦਾਰ ਸ਼ਬਦਾਂ ਵਿਚ ਇਉਂ ਵਰਨਣ ਕੀਤਾ:—

ਕਲਿ ਕਾਤੀ ਰਾਜੇ ਕਾਸਾਈ ਧਰਮ ਪੰਖ ਉਡਰਿਆ ॥
ਕੂੜ ਅਮਾਵਸ ਸਚ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥
[ਵਾਰ ਮਾਝ ਮ: ੧

ਗੁਰੂ ਜੀ ਦੇ ਦਿਲ ਵਿਚ ਆਪਣੇ ਦੇਸ਼ ਲਈ ਅਤੁਟ ਪਿਆਰ ਸੀ। ਸੰਮਤ ੧੫੮੫ (੧੫੨੧ ਈ: ) ਵਿਚ ਬਾਬਰ ਨੇ ਹਿੰਦੁਸਤਾਨ ਤੇ ਹਮਲਾ ਕੀਤਾ।ਉਸ ਸਮੇਂ ਆਪ ਕਰਤਾਰ ਪੁਰੋਂ ਚੱਲਕੇ ਏਮਨਾਬਾਦ ਵਿਚ ਭਾਈ ਲਾਲੋ ਪਾਸ ਪੁਜੇ। ਉਥੇ ਆਪ ਨੇ ਤਿਲੰਗ ਰਾਗ ਵਿਚ 'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ" ਦਾ ਸ਼ਬਦ ਉਚਾਰਨ ਕੀਤਾ। ਜਿਸ ਵਿਚ ਦੇਸ਼ ਦੀ ਹਾਲਤ, ਬਾਬਰ ਦੇ ਜਬਰ ਤੇ ਧਾਰਮਿਕ ਆਗੂਆਂ ਦੇ ਨੀਵੇਂ ਇਖਲਾਕ ਦਾ ਜ਼ਿਕਰ ਕੀਤਾ। ਆਪ ਕਹਿੰਦੇ ਹਨ, 'ਲਾਲੋ! ਇਸ ਦੇਸ਼ ਵਿਚ ਖੂਨ ਦੇ ਸੋਹਲੇ ਗਾਏ ਜਾਂਦੇ ਹਨ। ਇਹ ਮੁਰਦਿਆਂ ਦੀ ਧਰਤੀ (ਮਾਸ ਪੁਰੀ) ਹੈ। ਇਥੇ ਕਾਇਆਂ ਤੇ ਕਪੜ ਟੁਕ ਟੁਕ ਹੋਣਗੇ। :ਉਸ ਸਮੇਂ ਹਿੰਦੁਸਤਾਨ ਮੇਰੇ ਬਚਨਾਂ ਨੂੰ ਯਾਦ ਕਰੇਗਾ, ਇਹ ਵਕਤ ਸੱਚ ਸੁਨਾਣ ਦਾ ਹੈ। ਇਸ ਲਈ ਸੱਚੀ ਗਲ ਕਹਿੰਦਾ ਹਾਂ। ਮੁਗਲ ਜੋ ਸਖਤੀ ਕਰ ਰਿਹਾ ਹੈ, ਇਹ ਵੀ ਨਹੀਂ ਰਹੇਗਾ। ਸੱਚੇ ਵਾਹਿਗੁਰੂ ਨੇ ਨਿਆਂ ਕਰਨਾ ਹੈ। ੧੫੯੭ ਵਿਚ ਮੁਗਲ ਨੂੰ ਕਢਣ ਵਾਲਾ ਮਰਦ ਦਾ ਚੇਲਾ ਉਠੇਗਾ।" ਇਹ ਵਾਕ ਉਸ ਸਮੇਂ ਪੂਰਾ, ਹੋਇਆ ਜਦ ਸੇਰ ਸ਼ਾਹ ਸੂਰੀ ਨੇ ਹਮਾਯੂੰ ਤੇ ਜਿੱਤ ਪ੍ਰਾਪਤ

ਕੀਤੀ ਤੇ ਉਸਨੂੰ ਇਸ ਦੇਸ ਚੋਂ ਕਢ ਦਿਤਾ।

ਇਸ ਸ਼ਬਦ ਵਿਚ ਕਿੰਨੀ ਨਿਰਭੈਤਾ, ਦਲੇਰੀ, ਦੇਸ਼ ਲਈ ਪਿਆਰ, ਭਰਾਵਾਂ ਲਈ ਦਰਦ ਤੇ ਆਜ਼ਾਦੀ ਦੀ ਤੜਪ ਭਰੀ ਪਈ ਹੈ?

ਬਾਬਰ ਹਿੰਦੁਸਤਾਨ ਵਿਚ ਪੁਜ ਗਿਆ। ਏਮਨਾਬਾ ਵਿਚ ਮੁਗ਼ਲਾਂ ਅਤੇ ਲੋਧੀਆਂ ਦੀ ਲੜਾਈ ਹੋਈ। ਦੇਸ ਵਿ ਕਤਲਾਮ ਲੁਟ ਤੇ ਮਾਰ ਹੋਈ। ਗੁਰੂ ਸਾਹਿਬ ਉਸ ਹਾਲਤ ਦ ਦਰਦਨਾਕ ਨਕਸ਼ਾ ਇਉਂ ਖਿਚਦੇ ਹਨ:-

ਜਿਨ ਸਿਰ ਸੋਹਨਿ ਪਟੀਆਂ ਮਾਂਗੀ ਪਾਇ ਸੰਧੂਰ ॥
ਸੇ ਸਿਰ ਕਾਤੀ ਮੁੰਨੀਅਨ ਗਲ ਵਿਚ ਆਵੈ ਧੂੜ ॥

ਅਗਲੀ ਅਸਟਪਦੀ ਵਿਚ ਕਹਿੰਦੇ ਹਨ:-

ਕਹਾ ਸੁ ਖੇਲ ਤਬੇਲਾ ਘੋੜੇ ਕਹਾਂ ਭੇਰੀ ਸਹਿਨਾਈ ॥
ਕਹਾ ਸੁ ਤੇਗਬੰਦਿ[1] ਗਾਡੇਰੜਿ ਕਹਾ ਸੁ ਲਾਲ ਕਵਾਈ[2] ॥
[ਰਾਗ ਆਸਾ ਮ: ੧

ਮਰਦਾਨੇ ਪੁਛਿਆ, "ਸਤਿਗੁਰੂ! ਦੇਸ਼ ਦੀ ਇਹ ਹਾਲਤ ਕਿਉਂ ਹੋਈ?"

ਹਜ਼ੂਰ ਉਤਰ ਦਿੰਦੇ ਹਨ, "ਜਿਸਨੋ ਆਪ ਖੁਆਇ ਕਰਤਾ ਖੁਸਿ ਲਏ ਚੰਗਿਆਈ।" ਭਾਵ-ਜਿਸ ਕੌਮ ਨੂੰ ਰੱਬ ਗਿਰਾਉਂਦਾ ਹੈ, ਉਸ ਪਾਸੋਂ ਚੰਗਿਆਈਆਂ ਖੋਹ ਲੈਂਦਾ ਹੈ। ਕੋਈ ਕੌਮ ਚੰਗੇ ਗੁਣਾਂ ਤੋਂ ਬਿਨਾਂ ਨਾ ਸੁਤੰਤ੍ਰ ਹੋ ਸਕਦੀ ਹੈ ਤੇ ਨਾ ਜ਼ਿੰਦਾ ਰਹਿ ਸਕਦੀ ਹੈ।

ਦੁਖੀ ਦੇਸ ਦੀ ਪੁਕਾਰ ਰੱਬ ਅਗੇ ਕਰਦੇ ਹੋਏ ਫੁਰਮਾਉਂਦੇ ਹਨ:-

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ।
ਆਪੈ ਦੋਸੁ ਨ ਦੇਈ ਕਰਤਾ ਜਮੁ ਕਰ ਮੁਗਲੁ ਚੜਾਇਆ।
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ। [ਆਸਾ ਮ. ੧

---

੧ ਰਣ ਭੂਮੀ ਵਿਚ ਦ੍ਰਿੜ ਸੂਰਮੇ। ੨ ਪੁਸਾਕ।

ਲੋਧੀ ਬਾਦਸ਼ਾਹ ਅਨਿਆਈ ਵਿਸ਼ਈ ਤੇ ਰਾਜ ਪ੍ਰਬੰਧ ਦੇ ਯੋਗ ਨਹੀਂ ਸਨ ਰਹੇ। ਉਹ ਮੁਗਲਾਂ ਦੇ ਸਾਹਮਣੇ ਕਿਵੇਂ ਠਹਿਰ ਸਕਦੇ ਸਨ ? ਉਨ੍ਹਾਂ ਦੀ ਗਿਰਾਵਟ ਉਤੇ ਗੁਰੂ ਜੀ ਨੇ ਕਿਹਾ, "ਰਤਨ ਵਿਗਾੜ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ।"

ਭਾਵ–ਇਹਨਾਂ ਨਿਕੰਮਿਆਂ ਨੇ ਹਿੰਦੁਸਤਾਨ ਰੂਪੀ ਰਤਨ ਨੂੰ ਗਵਾ ਲਿਆ ਹੈ। ਅਜਿਹੇ ਕਾਇਰਾਂ ਦੀ ਮੌਤ ਪਰ ਇਹਨਾਂ ਨੂੰ ਕੌਣ ਚੇਤੇ ਕਰੇਗਾ ?

ਜਿਥੇ ਲੋਧੀਆਂ ਦੀ ਗਿਰਾਵਟ ਤੇ ਮੁਗਲਾਂ ਦੀ ਸਖਤੀ ਦਾ ਜ਼ਿਕਰ ਕੀਤਾ ਹੈ, ਉਥੇ ਦੇਸ਼ ਵਾਸੀਆਂ ਨੂੰ ਵੀ ਕਿਹਾ ਹੈ 'ਅੰਧੀ ਰਯਤਿ ਗਿਆਨ ਵਿਹੂਣੀ ਭਾਇ ਭਰਹਿ ਮੁਰਦਾਰੁ ॥' (ਵਾਰ ਆਸਾ: ੧-੧੧

ਭਾਵ–"ਰਾਜੇ ਜ਼ਾਲਮ ਹਨ, ਪਰਜਾ ਅੰਨ੍ਹੀ ਹੈ। ਮੁਰਦਿਆਂ ਵਾਂਗੂ ਇਹ ਹਾਕਮਾਂ ਦੀ ਵਫਾਦਾਰੀ ਕਰਦੀ ਹੈ। ਇਸ ਸ਼ਲੋਕ ਵਿਚ ਦੇਸ ਨੂੰ ਕਿਤਨਾ ਟੁੰਬਿਆ ਹੈ ?

ਏਮਨਾਬਾਦ ਵਿਚ ਲੁਟਮਾਰ ਤੇ ਕਤਲਾਮ ਦੇ ਨਾਲ ਬਾਬਰ ਦੀ ਫੌਜ ਨੇ ਬਹੁਤ ਸਾਰੇ ਹਿੰਦੂਆਂ ਨੂੰ ਪਕੜ ਲਿਆ। ਕਈ ਸਾਧੂ ਫਕੀਰ ਭੀ ਫੜੇ ਗਏ। ਉਨ੍ਹਾਂ ਵਿਚ ਗੁਰੂ ਜੀ ਤੇ ਮਰਦਾਨਾ ਭੀ ਸਨ। ਮੁਗਲ ਸਿਪਾਹੀਆਂ ਨੇ ਬੋਝ ਸਿਰ ਉਤੇ ਚੁਕਾਕੇ ਫਕੀਰਾਂ ਨੂੰ ਟੋਰਿਆ ਤੇ ਪੀਹਣ ਲਈ ਚੱਕੀਆਂ ਦਿਤੀਆਂ।

ਮਰਦਾਨੇ ਨੇ ਕਿਹਾ, 'ਗ਼ਰੀਬ ਨਿਵਾਜ਼! ਮੈਥੋਂ ਚੱਕੀ ਕਿਸ ਤਰ੍ਹਾਂ ਪੀਠੀ ਜਾ ਸਕਦੀ ਹੈ ?

'ਜਦ ਦੇਸ ਉਤੇ ਮੁਸੀਬਤ ਆਵੇ, ਅਸੀਂ ਕਿਵੇਂ ਵੱਖ ਰਹਿ ਸਕਦੇ ਹਾਂ ? ਮਰਦਾਨਿਆਂ ਕਰਤਾਰ ਨੂੰ ਯਾਦ ਕਰ। ਉਸ ਦੀ ਰਜ਼ਾ ਵਿਚ ਰਾਜ਼ੀ ਹੋਕੇ ਚੱਕੀ ਪੀਹ।' ਗੁਰੂ ਜੀ ਨੇ ਉਤਰ ਦਿਤਾ।

ਬਾਬਰ ਨੂੰ ਗੁਰੂ ਜੀ ਦਾ ਪਤਾ ਲਗਾ। ਉਸ ਨੇ ਬੰਦੀਖਾਨੇ ਵਿਚ ਜਾ ਕੇ ਦਰਸ਼ਨ ਕੀਤੇ ਤੇ ਕਿਹਾ, "ਦਸੋ ਕੋਈ ਸੇਵਾ ਹੈ ?"

ਗੁਰੂ ਜੀ-ਇਹ ਜੋ ਬੰਦੀ ਹੋਈ ਹੈ ਸੈਦਪੁਰ ਦੀ, ਛੋੜ ਦੇਹਿ॥[ਪ੍ਰ:ਜ:ਸਾ:

## ਗੁਰੂ ਜੀ ਦੇ ਜੀਵਨ ਦਾ ਰਾਜਨੀਤਕ ਅਸਰ

ਸਭ ਦੇ ਬੰਧਨ ਕਟਾ ਕੇ ਆਪ ਨੇ ਬਾਬਰ ਨੂੰ ਨਿਆਂ ਕਰਨ ਦਾ ਉਪਦੇਸ ਕੀਤਾ। ਪੁਰਾਤਨ ਸਾਖੀਆਂ ਵਿਚ ਲਿਖਿਆ ਹੈ ਕਿ ਬਾਬਰ ਨੇ ਦਰਵੇਸ ਸਮਝ ਕੇ ਭੰਗ ਪੇਸ ਕੀਤੀ ਗੁਰੂ ਜੀ ਨੇ "ਭਉ ਮੇਰਾ ਭਾਗ ਖਲੜੀ ਮੇਰਾ ਚੀਤ" ਸਬਦ ਉਚਾਰਨ ਕਰਕੇ ਭੰਗ ਪੀਣ ਦੀ ਨਿਖੇਧੀ ਕੀਤੀ ਤੇ ਦਸਿਆ ਕਿ ਇਕੋ ਵਾਹਿਗੁਰੂ ਦਾ ਨਾਮ ਹੀ ਇਕ ਨਸ਼ਾ ਹੈ, ਜੋ ਕਦੀ ਨਹੀਂ ਉਤਰ ਸਕਦਾ।

ਮੁਸਲਮਾਨਾਂ ਦੀ ਗੁਲਾਮੀ ਦੇ ਕਾਰਣ ਕਈ ਹਿੰਦੂ ਨੀਲੇ ਕਪੜੇ ਪਹਿਨਦੇ, ਫਾਰਸੀ ਬੋਲਦੇ ਤੇ ਕੁਠਾ ਮਾਸ ਖਾਂਦੇ ਸਨ। ਗੁਰੂ ਜੀ ਨੇ ਉਨ੍ਹਾਂ ਦੀ ਗਿਰਾਵਟ ਦੇ ਵਿਰੁਧ ਸਖਤ ਆਵਾਜ਼ ਉਠਾਈ।

ਦਿੱਲੀ ਵਿਚ ਸਿਕੰਦਰ ਲੋਧੀ ਦੇ ਪਾਸ, ਰੁਹੇਲ ਖੰਡ ਤੇ ਏਮਨਾਬਾਦ ਵਿਚ ਦੇਸ ਵਾਸੀਆਂ ਤੇ ਦੀਨ ਦੁਖੀਆਂ ਦੇ ਬੰਧਨ ਕਟਕੇ ਸਬੂਤ ਦਿਤਾ ਕਿ ਆਪ ਰਾਜਨੀਤਕ ਜ਼ੁਲਮ ਦੇ ਵਿਰੋਧੀ ਸਨ। ਇਸ ਸਿਖਿਆ ਨੇ ਹੀ ਸਿਖ ਧਰਮ ਨੂੰ ਤਾਕਤਵਰ ਬਣਾਇਆ ਤੇ ਜ਼ੁਲਮ ਦੇ ਵਿਰੁਧ ਅਤੇ ਦੇਸ ਦੀ ਆਜ਼ਾਦੀ ਲਈ ਲੜਨ ਲਈ ਤਿਆਰ ਕੀਤਾ।

ਇਸ ਵਕਤ ਕੁਝ ਦੇਸਾਂ ਵਿਚ ਸਖਸੀ ਰਾਜ ਹੈ, ਅਤੇ ਕਈਆ ਵਿਚ ਪੰਚਾਇਤੀ। ਭਾਵੇਂ ਪੱਛਮੀ ਦੇਸ ਪੰਚਾਇਤੀ ਰਾਜ ਦੇ ਹਾਮੀ ਹਨ, ਪਰ ਅਜੇ ਇਸ ਨੂੰ ਅਮਲ ਵਿਚ ਨਹੀਂ ਲਿਆਂਦਾ ਜਾ ਰਿਹਾ। ਤਾਕਤ ਨਾਲ ਹਕੂਮਤ ਕੀਤੀ ਜਾ ਰਹੀ ਹੈ। ਪੱਛਮੀ ਪੰਚਾਇਤੀ ਰਾਜ ਦੀ ਨੀ ਹ ਇਸ ਅਸੂਲ ਤੇ ਰਖੀ ਗਈ ਹੈ:—"ਉਹੀ ਗਲ ਬਹੁਤ ਚੰਗੀ ਹੈ ਜਿਸ ਵਿਚ ਬਹੁਤਿਆ ਦਾ ਭਲਾ ਹੋਵੇ।" ਜੇ ਬਹੁਤੇ ਭੈੜੇ ਰਲ ਜਾਣ, ਧਕਾ ਕਰਨ ਤਾਂ ਇਸ ਫਾਰਮੂਲੇ ਅਨੁਸਾਰ ਉਹ ਰਾਸਤੀ ਤੇ ਹੋਣਗੇ। ਸ੍ਰੀ ਗੁਰੂ ਨਾਨਕ ਦੇਵ ਨੇ ਸਮਾਜ ਲਈ ਇਕ ਆਦਰਸ ਪੇਸ ਕੀਤਾ ਹੈ।— 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਕਾ ਭਲਾ।' ਇਸ ਵਿਚ ਸੰਸਾਰ ਲਈ ਅਮਨ, ਇਨਸਾਫ, ਬਰਾਬਰੀ ਤੇ ਆਤਮਿਕ ਸਾਂਤੀ ਹੈ।

# ਗਿਆਰ੍ਹਵਾਂ ਵਿਆਖਿਆਨ

## ਅਚਲ ਵਟਾਲੇ ਤੇ ਮੁਲਤਾਨ ਦੀ ਗੋਸ਼ਟ
## ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੱਦੀ ਤੇ ਸਚਖੰਡ ਪਯਾਨੇ

ਚਾਰ ਉਦਾਸੀਆਂ ਖਤਮ ਕਰਕੇ ਗੁਰੂ ਜੀ ੧੫੭੯ ਵਿਚ ਕਰਤਾਰ ਪੁਰ ਆ ਬਿਰਾਜੇ। ਆਪ ਨੇ ਜੋ ਧਰਮ ਸਾਰੇ ਸੰਸਾਰ ਵਿਚ ਫਿਰ ਕੇ ਪਰਚਾਰਿਆ ਸੀ, ਇਥੇ ਬੈਠ ਕੇ ਉਸ ਦੀ ਮਰਯਾਦਾ,

'ਸੋਦਰ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪ ਉਚਾਰਾ ॥"

[ਭਾ: ਗੁ: ਵਾਰ ੧-੩੮

ਆਦਿ ਸਿਖੀ ਦੀ ਰਹੁ ਰੀਤ ਤੇ ਨਿਯਮ ਸਮਝਾਏ। ਜਿਸ ਤਰ੍ਹਾਂ ਚੁੰਬਕ ਵਲ ਲੋਹੇ ਦੇ ਹਜ਼ਾਰਾਂ ਕਿਣਕੇ ਖਿਚੇ ਤੁਰੇ ਆਉਂਦੇ ਹਨ, ਗੁਰੂ ਕੇ ਸਿਖ ਦੇਸਾਂ ਦੇਸਾਂਤਰਾਂ ਵਿਚੋਂ ਕਰਤਾਰ ਪੁਰ ਖਿਚੇ ਆ ਰਹੇ ਸਨ। ਪ੍ਰਿਥੀਮਲ ਸਹਿਗਲ, ਰਾਮਾ ਡਿੱਡੀ, ਪਿਰਥਾ, ਖੇੜਾ ਸੋਇਰੀ, ਭਗਤਾ, ਵਿਰਣਾ ਜੋਧ, ਮੀਹਾਂ ਉਪਲ, ਤਾਰੂ, ਪੋਪਟ, ਤੇ ਅਜਿਤੇ ਰੰਧਾਵੇ ਨੇ ਸਿਖੀ ਪ੍ਰਾਪਤ ਕੀਤੀ।

ਇਸ ਦੌਰਾਨ ਵਿਚ ਲਹਿਣਾ ਜੀ ਦਾ ਮਿਲਾਪ ਹੋਇਆ। ਉਹ ਦੇਵੀ ਦੀ ਪੂਜਾ ਛਡ ਕੇ ਇਕ ਅਕਾਲ ਪੁਰਖ ਦੀ ਭਗਤੀ ਅਤੇ ਸੇਵਾ ਵਲ ਲਗੇ। ਸਿਖ ਮਾਲੋ, ਉਬਾਰੇ ਖਾਂ ਤੇ ਅਬਦੁਲ ਰਹਿਮਾਨ ਨੇ ਭੀ ਗੁਰੂ ਬਾਬੇ ਪਾਸੋਂ ਉਪਦੇਸ ਲਿਆ।

ਕਰਤਾਰਪੁਰ ਵਿਚ ਭਾਈ ਮਰਦਾਨੇ ਦਾ ਚਲਾਣਾ ਹੋਇਆ। ਗੁਰੂ ਜੀ ਨੇ ਪ੍ਰੇਮ ਨਾਲ ਆਪਣੇ ਬਾਲ ਸਖਾਈ ਤੇ ਸਫਰ ਦੇ ਸਾਥੀ ਦਾ ਅੰਤਮ ਸੰਸਕਾਰ ਕੀਤਾ।

ਇਕ ਵੇਰ ਗੁਰੂ ਬਾਬਾ ਜੀ ਸ਼ਿਵਰਾਤਰੀ ਦਾ ਮੇਲਾ ਸੁਣਕੇ ਫਿਰ ਅਚਲ ਵਟਾਲੇ ਆਏ। ਇਥੇ ਬੜੇ ਬੜੇ ਸਿੱਧ ਤੇ ਜੋਗੀ ਪੁਜੇ ਹੋਏ ਸਨ, ਜਿਨ੍ਹਾਂ ਨੂੰ ਆਪ ਨੇ ਗੋਸ਼ਟ ਕਰ ਕੇ ਜਿਤਿਆ ਸੀ। ਜਦ ਸਿੱਧਾਂ ਨੂੰ

## ਜੋਤੀ ਜੋਤ ਸਮਾਉਣਾ

ਪਤਾ ਲਗਾ ਕਿ ਗੁਰੂ ਜੀ ਨੇ ਉਦਾਸੀ ਭੇਖ ਉਤਾਰ ਦਿਤਾ ਹੈ ਅਤੇ ਗ੍ਰਿਹਸਤ ਵਿਚ ਪਰਵਿਰਤ ਹੋ ਗਏ ਹਨ, ਤਾਂ ਉਨ੍ਹਾਂ ਨੇ ਸਮਝਿਆ ਕਿ ਇਸ ਨੁਕਤੇ ਉਤੇ ਬਹਿਸ ਕਰਕੇ ਉਹ ਹਜ਼ੂਰ ਨੂੰ ਜਿੱਤ ਲੈਣਗੇ।

ਹਿੰਦੁਸਤਾਨ ਵਿਚ ਇਕ ਪੁਰਾਣਾ ਖਿਆਲ ਇਹ ਸੀ ਕਿ ਗ੍ਰਿਹਸਤੀ ਹੋ ਕੇ ਕੋਈ ਆਦਮੀ ਆਤਮਿਕ ਉਪਦੇਸ ਨਹੀਂ ਕਰ ਸਕਦਾ। ਉਸ ਵਕਤ ਗ੍ਰਿਹਸਤ ਤੇ ਸੰਨਿਆਸ ਵਿਚਕਾਰ ਕਾਫੀ ਵਿੱਥ ਪੈ ਚੁਕੀ ਸੀ। ਦੁਨੀਆ ਦਾਰੀ ਦੇ ਤਿਆਗ ਉਤੇ ਜ਼ੋਰ ਦਿਤਾ ਜਾਂਦਾ ਸੀ। ਇਸ ਨੂੰ ਮੁਖ ਰਖਕੇ ਸਿੱਧਾਂ ਨੇ ਚਰਚਾ ਸੁਰੂ ਕੀਤੀ। ਭਾਈ ਗੁਰਦਾਸ ਜੀ ਲਿਖਦੇ ਹਨ:-

ਖਾਧੀ ਖੁਣਸ ਜੁਗੀਸਰਾ ਗੋਸਟ ਕਰਨ ਸਭੇ ਉਠ ਆਈ ॥
ਪੁਛੇ ਜੋਗੀ ਭੰਗਰ ਨਾਥ ਤੁਧ ਦੁਧ ਵਿਚ ਕਿਉਂ ਕਾਂਜੀ ਪਾਈ ॥
ਫਿਟਿਆ ਚਾਟਾ ਦੁਧ ਦਾ ਮਖਣ ਰਿੜਕਿਆਂ ਹਥ ਨ ਆਈ ॥
ਭੇਖ ਉਤਾਰ ਉਦਾਸ ਦਾ ਵਤ ਕਿਉਂ ਸੰਸਾਰੀ ਰੀਤ ਚਲਾਈ ॥

ਜੋਗੀਆ ਦੀ ਨਜ਼ਰ ਵਿਚ ਤਿਆਗ ਅਤੇ ਸੰਨਿਆਸ ਦੁਧ ਅਤੇ ਗ੍ਰਿਹਸਤ ਕਾਂਜੀ ਸੀ।

ਗੁਰੂ ਜੀ ਨੇ ਇਹ ਪ੍ਰਸਨ ਸੁਣ ਕੇ ਉਤਰ ਦਿਤਾ:-

ਹੋਇ ਅਤੀਤ ਗ੍ਰਿਹਸਤ ਤਜ ਫਿਰ ਉਨਹੂ ਕੇ ਘਰ ਮੰਗਣ ਜਾਈ ॥

ਭਾਵ ਇਹ ਸੀ ਕਿ ਜਿਸ ਗ੍ਰਿਹਸਤ ਨੂੰ ਤੁਸੀਂ ਮਾੜਾ ਕਹਿੰਦੇ ਹੋ, ਰੋਟੀ ਕਪੜਾ ਲੈਣ ਲਈ ਉਸੇ ਦੀ ਸਰਨ ਲੈਂਦੇ ਹੋ। ਸਿੱਧ ਨਿਰੁਤਰ ਹੋ ਗਏ। ਉਨ੍ਹਾਂ ਦੀ ਹੋਰ ਕੋਈ ਪੇਸ ਨਾ ਗਈ ਤਾਂ ਕਰਾਮਾਤਾਂ ਵਿਖਾਉਣ ਉਤੇ ਉਤਰ ਆਏ। ਕਹਿਣ ਲਗੇ, "ਸਾਨੂੰ ਕੋਈ ਕਰਾਮਾਤ ਹੀ ਵਿਖਾਓ।"

ਭਾਈ ਗੁਰਦਾਸ ਜੀ ਲਿਖਦੇ ਹਨ:-

ਬਾਬਾ ਬੋਲੇ ਨਾਥ ਜੀ ਸਬਦ ਸੁਨਹੁ ਸਚ ਮੁਖਹੁ ਅਲਾਈ।
ਬਾਝਹੁ ਸਚੇ ਨਾਮ ਦੇ ਹੋਰ ਕਰਾਮਾਤ ਅਸਾਂ ਥੇ ਨਾਹੀ।

ਸ੍ਰੀ ਗੁਰੂ ਨਾਨਕ ਦੇਵ ਜੀ

ਬਸਤਰ ਪਹਿਰੋ ਅਗਨਿ ਕੇ ਬਰਫ ਹਿਮਾਲੇ ਮੰਦਰ ਛਾਈ।
ਕਰੋ ਰਸੋਈ ਸਾਰ ਦੀ ਸਗਲੀ ਧਰਤੀ ਨਥ ਚਲਾਈ।
ਏਵਡ ਕਰੀ ਵਿਥਾਰ ਕਉ ਸਗਲੀ ਧਰਤੀ ਹੱਕੀ ਜਾਈ।
ਤੋਲੀ ਧਰਤਿ ਆਕਾਸ਼ ਦੋਇ ਪਿਛੇ ਛਾਬੇ ਟੰਕ ਚੜ੍ਹਾਈ।
ਸਤਿਨਾਮ ਬਿਨ ਬਾਦਰ ਛਾਈ। (੧–੩੪)

ਆਪ ਨੇ ਸਿੱਧਾਂ ਨੂੰ ਇਕ ਰੱਬ ਦੀ ਟੇਕ ਤੇ ਸਾਧ-ਸੰਗਤ, ਦੋ ਵਡੀਆਂ ਕਰਾਮਾਤਾਂ ਦਸੀਆਂ।

ਸਚੇ ਪਾਤਸ਼ਾਹ ਅਚਲ ਵਿਚ ਸਿੱਧਾਂ ਨੂੰ ਨਿਵਾ ਕੇ ਮੁਲਤਾਨ ਦੇ ਪੀਰਾਂ ਨੂੰ ਮਿਲਣ ਲਈ ਗਏ। ਅਗੋਂ ਉਨ੍ਹਾਂ ਨੇ ਦੁਧ ਦਾ ਕਟੋਰਾ ਭਰਕੇ ਭੇਜਿਆ। ਜਿਸਦਾ ਮਤਲਬ ਇਹ ਸੀ ਕਿ ਮੁਲਤਾਨ ਪੀਰੀ ਪੁਰ ਹੈ। ਇਥੇ ਹੋਰ ਕਿਸੇ ਫਕੀਰ ਦੀ ਗੁੰਜਾਇਸ਼ ਨਹੀਂ। ਗੁਰੂ ਜੀ ਨੇ ਚੰਬੇਲੀ ਦਾ ਫੁਲ ਰਖਕੇ ਦੁਧ ਦਾ ਕਟੋਰਾ ਵਾਪਸ ਕਰ ਦਿਤਾ। ਭਾਵ ਇਹ ਸੀ ਕਿ ਅਸੀਂ ਪਿਆਰ ਤੇ ਸੁਗੰਧੀ ਵਾਂਗੂ ਤੁਹਾਡੇ ਵਿਚ ਲੀਨ ਹੋ ਕੇ ਸਭ ਤੋਂ ਉਤੇ ਰਹਿ ਸਕਦੇ ਹਾਂ। ਮੁਲਤਾਨ ਦੇ ਪੀਰਾਂ ਨਾਲ ਗੋਸਟ ਕਰਕੇ ਹਜ਼ੂਰ ਨੇ ਉਨ੍ਹਾਂ ਨੂੰ ਕ੍ਰਿਤਾਰਥ ਕੀਤਾ।

ਦਖਣੀ ਪੰਜਾਬ ਵਿਚ ਹੀ ਗੁਰੂ ਜੀ ਨੇ ਸ਼ਾਹ ਸੁਹਾਗਣ ਨਾਮੀ ਮੁਸਲਮਾਨ ਫਕੀਰ ਨੂੰ ਪਖੰਡ ਛਡਕੇ ਸਚੇ ਧਰਮ ਮਾਰਗ ਤੇ ਚਲਣ ਦਾ ਉਪਦੇਸ਼ ਕੀਤਾ। ਮੁਲਤਾਨ ਦੀ ਜ਼ਿਆਰਤ ਕਰਕੇ ਆਪ ਕਰਤਾਰ ਪੁਰ ਆ ਬਿਰਾਜੇ।

ਬਹੁਤ ਸਾਰੇ ਮਹਾਂ ਪੁਰਖਾਂ ਨੂੰ ਆਪਣੇ ਪਿਛੋਂ ਕੋਈ ਯੋਗ ਜਾਨਸੀਨ ਨਹੀਂ ਮਿਲਿਆ, ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਵਿਚ ਹੀ ਭਾਈ ਲਹਿਣਾ ਜੀ ਨੂੰ ਆਤਮਿਕ ਸਿਖਿਆ ਦੇਕੇ ਗੁਰਗਦੀ ਦੀ ਜ਼ਿੰਮੇਵਾਰੀ ਸੰਭਾਲਣ ਲਈ ਤਿਆਰ ਕੀਤਾ। ਪੁਤਰਾਂ ਨੂੰ ਛਡ ਕੇ ਗੁਰਗਦੀ ਉਨ੍ਹਾਂ ਨੂੰ ਬਖਸ ਕੇ ਸ੍ਰੀ ਗੁਰੂ ਅੰਗਦ ਦੇਵ ਬਣਾ ਦਿਤਾ। ਇਹ ਮਜ਼ਬ ਵਿਚ ਇਕ ਭਾਰੀ ਪਰਿਵਰਤਨ ਸੀ! ਪੁਤਰਾਂ ਨੇ ਰੋਸ ਕੀਤਾ, ਪਰ ਗੁਰੂ ਜੀ ਨੇ ਕਿਹਾ, "ਸ੍ਰੀ ਲਹਿਣਾ ਜੀ

ਗਦੀ ਦੇ ਹੱਕਦਾਰ ਹਨ। ਇਸ ਲਈ ਇਹ ਦਾਤ ਉਨ੍ਹਾਂ ਨੂੰ ਮਿਲੀ ਹੈ।"

ਭਾਈ ਗੁਰਦਾਸ ਜੀ ਇਸ ਬਾਰੇ ਲਿਖਦੇ ਹਨ:–

ਜ਼ਯਰਾਤ ਕਰ ਮੁਲਤਾਨ ਦੀ ਫਿਰ ਕਰਤਾਰਪੁਰੇ ਨੂੰ ਆਯਾ।
ਚੜ੍ਹੇ ਸਵਾਈ ਦਹਿ ਦਿਹੀ ਕਲਜੁਗ ਨਾਨਕ ਨਾਮ ਧਿਆਯਾ।
ਵਿਣ ਨਾਵੈ ਹੋਰ ਮੰਗਣਾ ਸਿਰ ਦੁਖਾਂ ਦੇ ਦੁਖ ਸਬਾਯਾ।
ਮਾਰਿਆ ਸਿਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਯਾ।
ਥਾਪਿਆ ਲਹਿਣਾ ਜੀਵੰਦੇਗੁਰਿਆਈ ਸਿਰ ਛਤ੍ਰ ਫਿਰਾਯਾ।
ਜੋਤੀ ਜੋਤ ਮਿਲਾਇਕੇ ਸਤ ਗੁਰ ਨਾਨਕ ਰੂਪ ਵਟਾਯਾ।
ਕਾਯਾ ਪਲਟ ਸਰੂਪ ਬਣਾਯਾ। [੧–੩੪

ਪੁਰਾਣਾ ਮਜ਼੍ਹਬ ਮੜ੍ਹੀਆਂ, ਗੋਰਾਂ ਤੇ ਸ਼ਖਸੀਅਤਾਂ ਦਾ ਪੁਜਾਰੀ ਬਣ ਗਿਆ ਸੀ। ਗੁਰੂ ਜੀ ਨੇ ਅੰਤਮ ਸਮੇਂ ਕਿਹਾ:–

"ਬਾਬਾ ਮੜ੍ਹੀ ਨ ਗੋਰ, ਗੁਰ ਅੰਗਦ ਕੇ ਹੀਏ ਮਹਿ।
ਪੁਨ ਸਿਤ ਸੰਗਤ ਔਰ ਨਿਸ ਦਿਨ ਬਸਬੋ ਮੈਂ ਕਰਹੁੰ।"

ਅੰਤਮ ਸਮੇਂ ਹਜ਼ੂਰ ਨੇ ਸੋਹਲੇ ਦੇ ਸਬਦ, ਤੁਖਾਰੀ ਬਾਰਾ ਮਾਹ ਤੇ ਵਡਹੰਸ ਦੀਆਂ ਅਲਾਹਣੀਆਂ ਉਚਾਰਨ ਕੀਤੀਆਂ। ੭੦ ਬਰਸ ੪ ਮਹੀਨੇ ੩ ਦਿਨ ਸੰਸਾਰ ਨੂੰ ਸਤਿਨਾਮ ਦਾ ਉਪਦੇਸ ਦੇ ਕੇ ਨਿਹਾਲ ਕਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਅਸੂ ਵਦੀ ੧੦ ਸੰਮਤ ੧੫੯੬ ਨੂੰ ਕਰਤਾਰ ਪੁਰ ਵਿਚ ਸਤਿ ਕਰਤਾਰ ਵਿਚ ਲੀਨ ਹੋ ਗਏ।



## ਸੇਵਾ ਤੇ ਭਗਤੀ ਦੇ ਪੁੰਜ

# ਸ੍ਰੀ ਗੁਰੂ ਅੰਗਦ ਦੇਵ ਜੀ

---

ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ ।
ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ ।
ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ ।
ਗੁਰੁ ਨਵਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ ।
ਸੁ ਕਹੁ 'ਟਲ' ਗੁਰ ਸੇਵੀਐ ਅਹਿਨਿਸਿ ਸਹਜਿ ਸੁਭਾਇ ।
ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖ ਜਾਇ ।
[ਸਵਈਏ ਮਹਲੇ ਦੂਜੇ ਕੇ–੧੦



ਪਾਰਸ ਹੋਯਾ ਪਾਰਸਹੁੰ ਸਤਿਗੁਰ ਪਰਚੇ ਸਤਿਗੁਰ ਕਹਿਣਾ ।
ਚੰਦਨ ਹੋਯਾ ਚੰਦਨਹੁੰ ਗੁਰ ਉਪਦੇਸ ਰਹਿਤ ਵਿਚ ਰਹਿਣਾ ।
ਜੋਤ ਸਮਾਣੀ ਜੋਤ ਵਿਚ ਗੁਰਮਤਿ ਸੁਖ ਦੁਰਮਤਿ ਦੁਖ ਦਹਿਣਾ ।
ਅਚਰਜ ਨੂੰ ਅਚਰਜ ਮਿਲੈ ਵਿਸਮਾਦੇ ਵਿਸਮਾਦ ਸਮਹਿਣਾ ।
ਅਪਿਉ ਪੀਣ ਨਿਝਰ ਝਰਨ ਅਜਰ ਜਰਨ ਅਸਹਨ ਸਹਿਣਾ ।
ਸਚ ਸਮਾਣਾ ਸਚ ਵਿਚ ਗਾਡੀਰਾਹ ਸਾਧ ਸੰਗ ਵਹਿਣਾ ।
ਬਾਬਾਣੇ ਘਰ ਚਾਨਣ ਲਹਿਣਾ ।
[ਵਾਰ ੨੪–੬

# ਸ੍ਰੀ ਗੁਰੂ ਅੰਗਦ ਦੇਵ ਜੀ

ਅਵਤਾਰ ਧਾਰਿਆ—ਵੈਸਾਖ ਸੁਦੀ ੧, ਸੰਮਤ ੧੫੬੧ ਬਿ:

ਜਨਮ ਅਸਥਾਨ—ਮੱਤੇ ਦੀ ਸਰਾਂ, ਜ਼ਿਲਾ ਫ਼ੀਰੋਜ਼ਪੁਰ।

ਮਾਤਾ ਪਿਤਾ ਸ੍ਰੀ ਫੇਰੂ ਮਲ ਜੀ ਤੇ ਮਾਤਾ ਸਭਰਾਈ ਜੀ।

ਵਿਆਹ ਗੁਰੂ ਜੀ ਦੀ ਸ਼ਾਦੀ ਸੰਮਤ: ੧੫੭੬ ਵਿਚ
ਸ੍ਰੀ ਖੀਵੀ ਜੀ ਨਾਲ ਹੋਈ।

ਸੰਤਾਨ ਦਾਸੂ ਤੇ ਦਾਤੂ ਜੀ ਦੋ ਪੁਤਰ ਅਤੇ
ਬੀਬੀ ਅਮਰੋ ਤੇ ਅਣੋਖੀ ਦੋ ਪੁਤ੍ਰੀਆਂ ਸਨ।

ਗੁਰੂ-ਮਿਲਾਪ ੧੫੮੯ ਬਿ: ਨੂੰ ਕਰਤਾਰ ਪੁਰ ਵਿਚ
ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਿਲੇ।

ਗੁਰ-ਗਦੀ ਅਸੂ ਵਦੀ ੫, ਸੰਮਤ ੧੫੯੬ ਨੂੰ
ਕਰਤਾਰ ਪੁਰ ਵਿਖੇ ਗੁਰ-ਗਦੀ ਤੇ ਬਿਰਾਜੇ।

ਜੋਤੀ ਜੋਤ ਸਮਾਏ—ਚੇਤਰ ਸੁਦੀ ੪ ਸੰਮਤ ੧੬੦੯ ਬਿ:
ਖਡੂਰ ਸਾਹਿਬ ਜ਼ਿਲਾ ਅੰਮ੍ਰਿਤਸਰ।

# ਬਾਰ੍ਹਵਾਂ ਵਿਆਖਿਆਨ

## ਸ੍ਰੀ ਗੁਰੂ ਅੰਗਦ ਦੇਵ ਜੀ ਦੀ ਨਿਸ਼ਕਾਮ ਸੇਵਾ ਤੇ ਭਗਤੀ

ਸਿਖ ਕਿਵੇਂ ਬਣੀਦਾ ਹੈ ? ਇਸ ਦਾ ਉਤਰ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੀਵਨ ਤੋਂ ਮਿਲਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਿਛੋਂ ਸਭ ਤੋਂ ਵਡਾ ਕੰਮ ਉਨ੍ਹਾਂ ਦੇ ਕੀਤੇ ਹੋਏ ਕੰਮ ਦੀ ਸੰਭਾਲ ਕਰਨੀ ਸੀ। ਸਿਖੀ ਨੂੰ ਸਹੀ ਸਮੱਝਣਾ, ਅਮਲ ਵਿਚ ਲਿਆਉਣਾ ਅਤੇ ਉਸ ਨੂੰ ਪ੍ਰਚਾਰਨਾ ਸੀ। ਇਹ ਮਹਾਨ ਕਾਰਜ ਆਪ ਜੀ ਨੇ ਕੀਤਾ।

ਗੁਰੂ ਦੇ ਹੁਕਮ ਦੀ ਪਾਲਣਾ, ਨਿਸ਼ਕਾਮ ਸੇਵਾ, ਖਿਮਾ, ਨਿਰਭੈਤਾ ਅਤੇ ਭਗਤੀ ਆਪ ਦੇ ਖਾਸ ਗੁਣ ਸਨ। ਵਿਸ਼ੂ-ਵਿਆਪੀ ਪ੍ਰਚਾਰ ਨੂੰ ਕੇਂਦਰੀ ਕਰਕੇ ਉਸ ਦੀ ਜੜ੍ਹ ਨੂੰ ਪਕਿਆਂ ਕਰਨਾ, ਗੁਰਬਾਣੀ ਅਤੇ ਸਿਖ ਇਤਿਹਾਸ ਦੀ ਸੰਭਾਲ ਦਾ ਪਹਿਲਾ ਉਦਮ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕੀਤਾ।

ਗੁਰੂ ਜੀ ਦਾ ਜਨਮ ਵੈਸਾਖ ੧੫੬੧ ਵਿਚ ਮੱਤੇ ਕੀ ਸਰਾਂ ਜ਼ਿਲਾਂ ਫੀਰੋਜ਼ ਪੁਰ ਵਿਚ ਸ੍ਰੀ ਫੇਰੂ ਮਲ ਜੀ ਤ੍ਰੇਹਣ ਖਤਰੀ ਦੇ ਘਰ ਮਾਤਾ ਸਭਰਾਈ ਜੀ ਦੀ ਕੁਖੋਂ ਹੋਇਆ। ਇਹ ਦੋਵੇਂ ਜੀਅ ਚੰਗੇ ਗ੍ਰਿਸਤੀ, ਕਾਰੋਬਾਰੀ ਤੇ ਵੈਸ਼ਨੋ ਦੇਵੀ ਦੇ ਭਗਤ ਸਨ। ਫੇਰੂ ਮਲ ਜੀ ਦੁਕਾਨ ਦਾ ਕੰਮ ਕਰਦੇ ਸਨ। ਉਨ੍ਹਾਂ ਨੇ ਪੁਤਰ ਦਾ ਨਾਂ ਲਹਿਣਾ ਰਖਿਆ। ਮਾਤਾ ਪਿਤਾ ਦੇ ਵਿਚਾਰਾਂ ਦਾ ਪ੍ਰਭਾਵ ਬੱਚੇ ਤੇ ਪੈਣਾ ਸੁਭਾਵਿਕ ਗਲ ਸੀ। ਸ੍ਰੀ ਲਹਿਣਾ ਜੀ ਬਚਪਨ ਤੋਂ ਹੀ ਭਗਤੀ ਭਾਵ ਵਾਲੇ ਤੇ ਦੇਵੀ ਦੇ ਉਪਾਸ਼ਕ ਸਨ।

ਮੁਸਲਮਾਨ ਹਾਕਮਾਂ ਦੀ ਸਖਤੀ ਕਰਕੇ ਫੇਰੂ ਜੀ ਆਪਣਾ ਨਗਰ ਛਡ ਕੇ ਪਿੰਡ ਖਡੂਰ ਜ਼ਿਲਾ ਅੰਮ੍ਰਿਤਸਰ ਵਿਚ ਆ ਵਸੇ। ਇਥੇ ਹੀ ੧੫੭੬ ਬਿ: ਵਿਚ ਲਹਿਣਾ ਜੀ ਦੀ ਸਾਦੀ ਦੇਵੀ ਚੰਦ

ਖਤਰੀ ਦੀ ਬੇਟੀ ਖੀਵੀ ਨਾਲ ਹੋਈ। ਆਪ ਚੰਗੇ ਗ੍ਰਿਹਸ
ਗਏ। ਕੰਮ ਭੀ ਦੁਕਾਨ ਦਾ ਕਰਨ ਲਗ ਪਏ। ਦਾਸੂ ਅਤੇ
ਦੋ ਪੁਤਰ, ਬੀਬੀ ਅਮਰੋ ਤੇ ਅਣੋਖੀ ਦੋ ਪੁਤਰੀਆਂ ਆਪ ਦੇ
ਹੋਈਆਂ।

ਪਿਤਾ ਜੀ ਦੇ ਦੇਹਾਂਤ ਮਗਰੋਂ ਲਹਿਣਾ ਜੀ ਨੇ ਪ
ਸਾਰਾ ਕੰਮ-ਕਾਜ ਸੰਭਾਲ ਲਿਆ। ਉਨ੍ਹਾਂ ਦੀਆਂ ਲੀਹਾਂ ਤੇ
ਆਪ ਨੇ ਭੀ ਵੈਸਨੋਂ ਦੇਵੀ ਦੇ ਦਰਸਨ ਕਰਨ ਦਾ ਇਰਾਦਾ
ਉਨ੍ਹਾਂ ਦਿਨਾਂ ਵਿਚ ਖਡੂਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦ
ਸਿਖ ਭਾਈ ਜੋਧਾ ਰਹਿੰਦਾ ਸੀ। ਉਹ ਅੰਮ੍ਰਿਤ ਵੇਲੇ ਇ
ਕਰਕੇ ਬਾਣੀ ਦਾ ਪਾਠ ਕਰਦਾ ਸੀ। ਇਕ ਦਿਨ ਉ
ਰਿਹਾ ਸੀ :—

ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬ ਸਦਾ ਸਮਾਲੀਐ
ਜਿਤੁ ਕੀਤਾ ਪਾਈਐ ਆਪਣਾ ਸਾ ਘਾਲਿ ਬੁਰੀ ਕਿਉ ਘਾਲੀਐ
ਮੰਦਾ ਮੂਲ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ
ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ
ਕਿਛੁ ਲਾਹੇ ਉਪਰਿ ਘਾਲੀਐ ॥ [ਵਾਰ ਆਸਾ

ਇਸ ਵਾਕ ਨੂੰ ਸੁਣ ਕੇ ਲਹਿਣਾ ਜੀ ਨੂੰ ਬੜੀ ਠੰਢ
ਭਗਤੀ ਅਤੇ ਜਗਿਆਸਾ ਭਾਵ ਤੇ ਅਗੇ ਹੀ ਸੀ। ਆਪ ਨੇ
ਜੋਧੇ ਪਾਸੋਂ ਪੁਛਿਆ, "ਇਹ ਕਿਸ ਦੀ ਬਾਣੀ ਪੜ੍ਹਦੇ ਹੋ ?"

'ਇਹ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੈ।"
ਉਤਰ ਦਿਤਾ। ਬਸ, ਉਸ ਦਿਨ ਤੋਂ ਹੀ ਆਪ ਨੂੰ ਗੁਰੂ ਦ
ਦੀ ਲਟਕ ਲਗੀ।

ਕੁਦਰਤ ਦੀ ਰਚਨਾ ਵਿਚ ਇਕ ਅਸੂਲ ਹੈ ਕਿ ਜੈਸੀ
ਚੀਜ਼ ਹੁੰਦੀ ਹੈ, ਉਹ ਆਪਣੇ ਵਰਗੀ ਚੀਜ਼ ਨੂੰ ਲਭ ਲੈਂਦੀ ਹੈ
ਕਿਸੇ ਗਲ ਦੀ ਲਾਲਸਾ ਹੋਵੇ, ਤਦ ਉਸ ਦੀ ਪ੍ਰਾਪਤੀ ਲਈ

ਇਕਠੇ ਹੋ ਜਾਂਦੇ ਹਨ। ਲਹਿਣਾ ਜੀ ਦੇਵੀ-ਭਗਤ ਦੀ ਮੰਡਲੀ ਲੈ ਕੇ ਕਰਤਾਰ ਪੁਰ ਦੇ ਕੋਲੋਂ ਲੰਘ ਰਹੇ ਹਨ ਕਿ ਅਚਾਨਕ ਆਪ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸਨ ਹੋ ਗਏ। ਪਹਿਲੀ ਵੇਰ ਹੀ ਆਪ ਦੇ ਮਨ ਤੇ ਬਹੁਤ ਪ੍ਰਭਾਵ ਪਿਆ। ਆਪ ਨੂੰ ਪ੍ਰਤੀਤ ਹੋਇਆ ਕਿ ਜਿਸ ਦੇਵੀ ਦੇ ਦਰਸਨ ਨੂੰ ਉਹ ਜਾ ਰਹੇ ਹਨ, ਗੁਰੂ ਕੀ ਸੰਗਤ ਤੇ ਉਸਦੇ ਦਵਾਰੇ ਤੇ ਓਹੋ ਜਿਹੀਆਂ ਕਈ ਦੇਵੀਆਂ ਝਾੜੂ ਦਿੰਦੀਆਂ ਹਨ। ਬਸ ਫੇਰ ਕੀ ਸੀ, ਕਦਮ ਅਗੇ ਜਾਣੋ ਰੁਕ ਗਏ। ਸਤਿਗੁਰੂ ਦੇ ਚਰਨਾਂ ਵਿਚ ਹੀ ਨਿਵਾਸ ਕਰ ਲਿਆ। ਭਜਨ, ਸਿਮਰਨ, ਅਤੇ ਸੇਵਾ ਕਰਨ ਲਗ ਪਏ। ਆਪ ਦਾ ਜੀਵਨ ਧਾਰਮਿਕ, ਪ੍ਰੇਮ ਭਗਤੀ ਤੇ ਸੇਵਾ ਵਾਲਾ ਸੀ, ਪੂਰਨ ਸਤਿਗੁਰੂ ਦੀ ਚਰਨ ਛੋਹ ਨੇ ਉਸ ਨੂੰ ਹੋਰ ਰੋਸ਼ਨ ਕਰ ਦਿਤਾ। ਦੇਵ ਪੂਜਾ ਵਲੋਂ ਹਟਾ ਕੇ ਇਕ ਅਕਾਲ ਪੁਰਖ ਦੀ ਭਗਤੀ ਅਤੇ ਸੇਵਾ ਵੱਲ ਲਾ ਦਿਤਾ ਤੇ ਆਤਮਿਕ ਗੁਣਾਂ ਦੇ ਨਾਲ ਜੀਵਨ ਜੋਤ ਜਗਾ ਦਿਤੀ। ਕਰਤਾਰ ਪੁਰ ਵਿਚ ਰਹਿ ਕੇ ਲਹਿਣਾ ਜੀ ਨੂੰ ਮਹਿਸੂਸ ਹੋਇਆ ਕਿ ਉਨ੍ਹਾਂ ਨੂੰ ਪੂਰਨ ਸਤਿਗੁਰੂ ਮਿਲ ਗਏ ਹਨ। ਇਸ ਲਈ ਆਪ ਨੇ ਭਗਤੀ, ਸੇਵਾ ਤੇ ਹੁਕਮ ਮੰਨਣ ਵਿਚ ਕਮਾਲ ਕਰ ਦਿਤਾ।

ਸਿਖੀ ਵਿਚ 'ਹੁਕਮ' ਮੰਨਣਾ ਪਹਿਲੀ ਪਉੜੀ ਹੈ, ਹੁਕਮ ਕਰਨ ਦੀ। ਇਹ ਦਾਸ-ਬ੍ਰਿਤੀ ਪੈਦਾ ਕਰਨ ਲਈ ਨਹੀਂ। ਇਥੇ ਮਾਲਕ ਜਾਂ ਨੌਕਰ ਦੀ ਭਾਵਨਾ ਨਹੀਂ ਰਹਿੰਦੀ। ਸਿਖ ਗੁਰੂ ਨਾਲ ਮਿਲ ਕੇ ਗੁਰੂ ਰੂਪ ਹੋ ਜਾਂਦਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਇਸ ਨੂੰ ਕਿਤਨੀ ਖ਼ੂਬੀ ਨਾਲ ਕਥਨ ਕੀਤਾ ਹੈ:—

ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥
ਨਾਨਕ ਸੇਵਕ ਕਾਢੀਐ ਜਿ ਸੇਤੀ ਖਸਮ ਸਮਾਇ ॥

[ਵਾਰ ਆਸਾ ਮ: ੨

ਉਹ ਸੇਵਾ ਤੇ ਚਾਕਰੀ ਕਾਹਦੀ ਹੋਈ, ਜਿਸ ਵਿਚ ਮਾਲਕ ਦਾ ਭਉ ਬਣਿਆ ਰਹੇ ? ਆਰੰਭ ਵਿਚ ਆਚਰਣ ਦੀ ਉਸਾਰੀ ਲਈ

'ਭਉ' ਜ਼ਰੂਰੀ ਹੈ ਪਰ ਅੰਤ ਵਿਚ ਇਹ ਨਹੀਂ ਰਹਿ ਜਾਂਦਾ।

ਉਸ ਸਮੇਂ ਪਰ-ਅਧੀਨ ਦੇਸ ਵਿਚ ਹੁਕਮ ਮੰਨਣਾ, ਚਾਕਰੀ,ਸੇਵਾ ਅਤੇ ਵਫ਼ਾਦਾਰੀ ਕੋਈ ਵਡੀ ਗਲ ਨਹੀਂ ਸੀ। ਸਿਖੀ ਨੇ ਇਹ ਗੱਲਾਂ ਮਾਨਸਿਕ ਜਾਂ ਦਿਮਾਗੀ ਗ਼ੁਲਾਮੀ ਲਈ ਨਹੀਂ ਦਿਤੀਆਂ।'ਹੁਕਮ ਮੰਨਿ ਹੋਵੈ ਪਰਵਾਣ' ਦਾ ਅਸੂਲ ਦਸਿਆ ਹੈ ਪਰ ਇਸ ਰਾਹੀਂ ਸਿਖ ਪੁਜਦਾ ਉਸ ਮੁਕਾਮ ਤੇ ਹੈ ਜਿਥੇ ਹੁਕਮ ਦੇਣ ਵਾਲਾ ਗੁਰੂ ਤੇ ਮੰਨਣ ਵਾਲਾ ਸਿਖ ਇਕ ਰੂਪ ਹੋ ਜਾਂਦੇ ਹਨ। ਗੁਰੂ ਤੇ ਸੰਗਤ ਓਤ ਪੋਤ ਹੋ ਜਾਂਦੇ ਹਨ।

ਹੁਕਮ ਵਿਚ ਚਲਣਾ, ਅੰਧ ਵਿਸ਼ਵਾਸ ਨਹੀਂ, ਕਿਉਂਕਿ ਬਾਣੀ ਵਿਚ ਦਸਿਆ ਗਿਆ ਹੈ, 'ਅਕਲੀ ਸਾਹਿਬ ਸੇਵੀਐ ਅਕਲੀ ਪਾਈਐ ਮਾਨੁ ॥" ਉੱਚੀ ਸੂਝ ਤੇ ਉੱਚੀ ਪਰਖ ਨਾਲ ਪੂਰਨ ਸਤਿਗੁਰੂ ਤਕ ਪੁਜਣਾ ਸਿਖ ਦਾ ਕੰਮ ਹੈ। ਪੂਰਨ ਸ਼ਰਧਾ ਦ੍ਰਿੜ ਵਿਸਵਾਸ, ਨਿਸ਼ਕਾਮ ਸੇਵਾ ਤੇ ਭਗਤੀ ਸਿਖ ਲਈ ਜ਼ਰੂਰੀ ਹਨ। ਆਤਮਿਕ ਉਨਤੀ ਲਈ ਪੁਰਸਾਰਥ ਕਰਨਾ ਸਿਖ ਦਾ ਫ਼ਰਜ਼ ਹੈ, ਪਰ ਰਹਿਨੁਮਾਈ ਕਰਨੀ ਪੂਰਨ ਗੁਰੂ ਦਾ ਕੰਮ ਹੈ।

ਅਸੀਂ ਹਿਮਾਲਾ ਦੀ ਸਭ ਤੋਂ ਉਚੀ ਚੋਟੀ ਜਾਂ ਸਮੁੰਦਰ ਦੀ ਡੂੰਘੀ ਤਹਿ ਨਹੀਂ ਵੇਖੀ, ਪਰ ਜਿਨ੍ਹਾਂ ਨੇ ਕਠਨ ਮਿਹਨਤ ਕਰਕੇ ਇਨ੍ਹਾਂ ਨੂੰ ਵੇਖਿਆ ਹੈ, ਸਾਨੂੰ ਉਨ੍ਹਾਂ ਪਰ ਯਕੀਨ ਕਰਨਾ ਪੈਂਦਾ ਹੈ। ਗੁਰੂ ਦੀ ਸਿਖਿਆ ਰਹਿਨੁਮਾਈ ਅਤੇ ਉਸ ਦੀ ਕਿਰਪਾ ਤੋਂ ਬਿਨਾਂ ਆਤਮਿਕ ਉਨਤੀ ਨਹੀਂ ਹੋ ਸਕਦੀ। ਇਸ ਲਈ ਗੁਰੂ ਤੇ ਸਿਦਕ ਅਤੇ ਭਰੋਸਾ ਹੋਣਾ ਜ਼ਰੂਰੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਗਤ ਵਿਚ ਆਕੇ ਸ੍ਰੀ ਲਹਿਣਾ ਜੀ ਨੂੰ ਅਨੁਭਵ ਹੋਇਆ ਕਿ ਉਨ੍ਹਾਂ ਨੂੰ ਪੂਰਨ-ਪੁਰਖ ਮਿਲ ਪਏ ਹਨ। ਇਸ ਲਈ ਹੁਕਮ ਮੰਨਣ, ਨਿਸਕਾਮ ਸੇਵਾ ਅਤੇ ਗੁਰੂ ਭਗਤੀ ਵਿਚ ਆਪ ਨੂੰ ਸਵਾਦ ਆ ਗਿਆ। ਗੁਰੂ ਜੀ ਸਮੇਂ ਸਮੇਂ ਸਿਖਾਂ ਅਤੇ ਪੁਤਰਾਂ ਦੀ ਪ੍ਰੀਖਿਆ ਲੈਂਦੇ ਰਹੇ, ਲਹਿਣਾ ਜੀ ਦੀਆਂ

ਸਿਕਾਰ ਕਰਨ ਚਲੇ ਹਨ। ਕੁਝ ਸਿਖ ਤੇ ਇਹ ਸਰੂਪ ਵੇਖਕੇ ਡਰ ਗਏ, ਕੁਝ ਬਚਨ ਸੁਣ ਕੇ ਮੁੜ ਆਏ। ਕਈਆਂ ਆਖਿਆ, "ਗੁਰੂ ਬਾਬਾ ਜੀ ਮਸਤਾਨੇ ਹੋ ਗਏ ਹਨ।" ਹਜ਼ੂਰ ਜੰਗਲ ਵਿਚ ਜਾ ਰਹੇ ਸਨ, ਆਪ ਦੇ ਨਾਲ ਕੇਵਲ ਸ੍ਰੀ ਲਹਿਣਾ ਜੀ ਰਹਿ ਗਏ।

ਗੁਰੂ ਜੀ–ਸਾਰੇ ਪਿਛੇ ਪਰਤ ਗਏ ਹਨ, ਤੁਸੀਂ ਕਿਉਂ ਸਾਡੇ ਪਿਛੇ ਤੁਰੇ ਆਉਂਦੇ ਹੋ?

ਭਾਈ ਲਹਿਣਾ–ਸਚੇ ਪਾਤਸ਼ਾਹ! ਜੋ ਮੁੜ ਗਏ ਹਨ, ਉਨ੍ਹਾਂ ਦਾ ਪਿਛੇ ਕੁਝ ਹੈ, ਮੇਰਾ ਤਾਂ ਆਪ ਤੋਂ ਬਿਨਾਂ ਕੁਝ ਹੈ ਨਹੀਂ, ਮੈਂ ਕਿਥੇ ਜਾ ਸਕਦਾ ਸਾਂ? ਉਸ ਵਕਤ ਪ੍ਰੇਮ ਰਸ ਪੂਰਤ ਹੋ ਕੇ ਆਪ ਨੇ ਇਹ ਸ਼ਲੋਕ ਉਚਾਰਨ ਕੀਤਾ:–

ਜਿਸ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥
ਧ੍ਰਿਗ ਜੀਵਣੁ ਸੰਸਾਰਿ ਤਾਕੈ ਪਾਛੈ ਜੀਵਣਾ।
[ਵਾਰ ਸ੍ਰੀ ਰਾਗ ਮ: ੨

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪ੍ਰੇਮ ਦਾ ਜੋ ਉਚਾ ਮਿਆਰ ਪੇਸ਼ ਕੀਤਾ ਹੈ, ਉਹ ਮਜ਼ਬ ਦੀ ਜਾਨ ਹੈ। ਜਿਸ ਮਜ਼ਬ ਵਿਚ ਸਚਾ ਪ੍ਰੇਮ ਨਿਸ਼ਕਾਮ ਸੇਵਾ, ਸਰਧਾ ਤੇ ਭਗਤੀ ਨਹੀਂ, ਅਜੇਹਾ ਮਜ਼ਬ ਬੇ ਜਾਨ ਫਿਲਾਸਫੀ ਹੈ। ਉਸ ਵਿਚ ਜੀਵਨ ਦਾ ਰਸ ਨਹੀਂ ਹੋਵੇਗਾ। ਜੇਹੜਾ ਮਜ਼ਬ ਨਿਰੀ ਸਰਧਾ, ਪੀਰ-ਪ੍ਰਸਤੀ ਤੇ ਦਿਮਾਗੀ ਗੁਲਾਮੀ ਦੇ ਅਸਰ ਹੈ, ਉਹ ਅੰਧ ਵਿਸ਼ਵਾਸ ਦਾ ਰੂਪ ਧਾਰਨ ਕਰ ਲੈਂਦਾ ਹੈ। ਜਿਹੜਾ 'ਅਕਲ ਤੇ ਇਸ਼ਕ' ਨੂੰ ਆਪਣੀ ਆਪਣੀ ਥਾਂ ਤੇ ਵਰਤਿਆ ਹੈ। ਅਕਲ ਨੂੰ ਨਾਸਤਕਤਾ ਦੀ ਹਦ ਤਕ ਨਹੀਂ ਜਾਣ ਦਿਤਾ ਤੇ ਸ਼ਰਧਾ ਤੇ ਭਗਤੀ ਨੂੰ ਅੰਧ ਵਿਸ਼ਵਾਸ ਨਹੀਂ ਬਣਨ ਦਿਤਾ।*

ਸ੍ਰੀ ਗੁਰੂ ਨਾਨਕ ਦੇਵ ਜੀ ਇਕ ਦਿਨ ਜੰਗਲ ਵਿਚ ਵਿਚਰ

---

*ਅਛਾ ਹੈ ਦਿਲ ਕੇ ਪਾਂਸ ਰਹੇ ਪਾਸਬਾਂ ਅਕਲ
ਲੇਕਿਨ ਕਭੀ ਕਭੀ ਇਸੇ ਤਿਨਹਾਂ ਭੀ ਛੋੜ ਦੇ। [ਇਕਬਾਲ

ਰਹੇ ਸਨ ਕਿ ਇਕ ਮੁਰਦਾ ਆਪ ਦੀ ਨਜ਼ਰੀਂ ਪਿਆ। ਸਿੱਖਾਂ ਨੂੰ ਕਹਿਣ ਲਗੇ "ਮੁਰਦਾ ਖਾਓ" ਸਭ ਹੈਰਾਨ ਸਨ ਕਿ ਮੁਰਦਾ ਕੌਣ ਖਾਵੇ ?

ਸ੍ਰੀ ਲਹਿਣਾ ਜੀ ਨੇ ਬੇਨਤੀ ਕੀਤੀ, "ਜਿਤ ਦਿਸ ਹੁਕਮ ਕਰੋ ਤਿਹ ਖਾਵੋਂ।" ਮੁਰਦਾ ਕੌਮ ਨੂੰ ਸੁਰਜੀਤ ਕਰਨ ਦੇ ਮਕਸਦ ਨੂੰ ਲਹਿਣਾ ਜੀ ਹੀ ਸਮਝੇ।

ਕਰਤਾਰ ਪੁਰ ਵਿਚ ਇਕ ਦਿਨ ਅਧੀ ਰਾਂਤ ਦੇ ਸਮੇਂ ਗੁਰੂ ਬਾਬਾ ਜੀ ਨੇ ਪੁਛਿਆ, 'ਦਸੋ ਰਾਤ ਕਿਤਨੀ ਗੁਜ਼ਰੀ ਹੈ ?' ਭਾਈ, ਬੁਢੇ, ਭਗੀਰਥ ਤੇ ਅਜਿਤੇ ਆਦਿਕਾਂ ਵਿਚੋਂ ਕਿਸੇ ਨੇ ਕਿਹਾ ਅੱਧੀ, ਕਿਸੇ ਨੇ ਕਿਹਾ ਢਾਈ ਪੱਹਿਰ ਗੁਜਰੀ ਹੈ। ਗੁਰੂ ਜੀ ਨੇ ਸ੍ਰੀ ਲਹਿਣਾ ਜੀ ਨੂੰ ਸਦਿਆ।

ਗੁਰਦੇਵ–ਕਿਉਂ ਲਹਿਣਾ ਜੀ, ਰਾਤ ਕਿਤਨੀ ਬਤੀਤ ਹੋਈ ਹੈ ?

ਲਹਿਣਾ ਜੀ–ਜਿੰਨੀ ਆਪ ਦੇ ਭਾਣੇ ਵਿਚ ਗੁਜ਼ਰ ਗਈ ਹੈ, ਓੱਨੀ ਗੁਜ਼ਰੀ ਹੈ, ਜਿੰਨੀ ਆਪ ਦੀ ਰਜ਼ਾ ਵਿਚ ਬਾਕੀ ਹੈ, ਓੱਨੀ ਹੀ ਬਾਕੀ ਹੈ। ਆਪ ਤੋਂ ਵਧ ਸੇਵਕ ਨੂੰ ਪਤਾ ਕੀ ਹੋ ਸਕਦਾ ਹੈ।

ਗੁਰੂ ਜੀ ਨੇ ਸਿਖਾਂ ਤੇ ਪੁਤਰਾਂ ਨੂੰ ਹੁਕਮ ਕੀਤਾ, "ਬਸਤਰ ਧੋ ਲਿਆਉ।"

ਕਈਆਂ ਨੇ ਉਤਰ ਦਿਤਾ, "ਰਾਤ ਦਾ ਸਮਾਂ ਹੈ, ਜੰਗਲੀ ਜਾਨਵਰਾਂ ਦਾ ਖਤਰਾ ਹੈ। ਸਵੇਰੇ ਹੁਕਮ ਕਰਿਉ ਧੋ ਲਿਆਵਾਂਗੇ।" ਸ੍ਰੀ ਚੰਦ ਤੇ ਲਖਮੀ ਦਾਸ ਨੇ ਕਿਹਾ, "ਜੇ ਅਸੀਂ ਬਸਤਰ ਧੋਣੇ ਸਨ ਤਾਂ ਸਿਖ ਕਾਹਦੇ ਲਈ ਹਨ ?" ਨਿਸ਼ਕਾਮ ਸੇਵਾ ਤੇ ਪ੍ਰੇਮ ਦੇ ਪੁੰਜ ਸ੍ਰੀ ਲਹਿਣਾ ਜੀ, ਬਸਤਰ ਲੈ ਕੇ ਰਾਵੀ ਤੇ ਧੋਣ ਲਈ ਗਏ। ਸਿਦਕ ਨਾਲ ਰੋਸ਼ਨ ਹੋਈ ਆਤਮਾ ਨੇ ਇਉਂ ਧੋ ਲਿਆਂਦੇ, ਜਿਵੇਂ ਚਿਟ-ਚਾਨਣੇ ਧੋਈਦੇ ਹਨ।

ਇਕ ਦਿਨ ਬਰਸਾਤ ਵਿਚ ਰਾਤ ਦੇ ਸਮੇਂ ਗੁਰਦਵਾਰਾ ਕਰਤਾਰ ਪੁਰ ਦੀ ਕੰਧ ਡਿਗ ਪਈ। ਗੁਰੂ ਜੀ ਤੇ ਸਿਖਾਂ ਨੂੰ ਕਿਹਾ,

"ਕੰਧ ਬਣਾਉ।" ਪਰ ਕੌਣ ਬਣਾਵੇ ? ਜਦ ਸ੍ਰੀ ਲਹਿਣਾ ਜੀ ਨੂੰ ਆਗਿਆ ਕੀਤੀ ਗਈ, ਆਪ ਸਾਰੀ ਰਾਤ ਕੰਧ ਬਣਾਉਣ ਵਿਚ ਲਗੇ ਰਹੇ। ਇਹ ਦੇਖ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ।

ਸ੍ਰੀ ਲਹਿਣਾ ਜੀ ਦੀ ਨਿਸਕਾਮ ਸੇਵਾ, ਪਵਿਤਰ ਆਚਰਣ ਯੋਗਤਾ ਅਤੇ ਸਿਖੀ ਦੀਆਂ ਜ਼ਿੰਮੇਵਾਰੀਆਂ ਨੂੰ ਨਿਬਾਹੁਣ ਦੇ ਸਮਰਥ ਸਮਝਕੇ ਸਤਿਗੁਰੂ ਨੇ ਆਪ ਨੂੰ 'ਲਹਿਣੇ' ਤੋਂ ਸ੍ਰੀ ਗੁਰੂ ਅੰਗਦ ਦੇਵ ਬਣਾ ਦਿਤਾ ਤੇ ਪੰਜ ਪੈਸੇ ਨਾਰੀਅਲ ਅਗੇ ਰਖ ਕੇ ਗੁਰ-ਗੱਦੀ ਤੇ ਬਿਠਾ ਦਿਤਾ।

ਗੁਰ ਗੱਦੀ ਵਿਰਾਸਤ ਨਹੀਂ ਸੀ। ਇਹ ਗੁਣਾ ਦੀ ਬਿਨਾ ਤੇ ਦਿਤੀ ਗਈ ਦਾਤ ਸੀ। ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਜੀ ਨਰਾਜ਼ ਹੋਏ, ਪਰ ਜੋ ਚੀਜ਼ ਜਿਸ ਥਾਂ ਦੀ ਹੁੰਦੀ ਹੈ, ਕੁਦਰਤ ਉਸ ਨੂੰ ਉਥੇ ਹੀ ਟਿਕਾਉਂਦੀ ਹੈ। ਸਿਖੀ ਦੀ ਸਾਂਝ ਦੈਵੀ-ਗੁਣਾਂ ਨਾਲ ਹੈ* ਜਿਸ ਤਰ੍ਹਾਂ ਦੀਵੇ ਤੋਂ ਦੀਵਾ ਜਗਦਾ ਹੈ, ਤਿਵੇਂ 'ਨਿਰੰਕਾਰੀ ਜੋਤ ਦੀ ਛੋਹ ਪ੍ਰਾਪਤ ਕਰਕੇ ਸ੍ਰੀ ਲਹਿਣਾ ਜੀ ਉਸ ਦਾ ਰੂਪ ਹੋ ਗਏ। ਜਿਸਮ ਦੋ ਸਨ ਪਰ 'ਜੋਤ ਤੇ ਜੁਗਤਿ' ਇਕੋ ਸਨ। ਭਾਈ ਗੁਰਦਾਸ ਜੀ ਲਿਖਦੇ ਹਨ:—

ਸੋ ਟਿੱਕਾ ਸੋ ਛਤ੍ਰ ਸਿਰ ਸੋਈ ਸਚਾ ਤਖਤ ਟਿਕਾਈ।
ਗੁਰ ਨਾਨਕ ਹੰਦੀ ਮੋਹਰ ਹੱਥ ਗੁਰ ਅੰਗਦ ਦੀ ਦੋਹੀ ਫਿਰਾਈ
ਦਿਤਾ ਛਡ ਕਰਤਾਰ ਪੁਰ ਬੈਠ ਖਡੂਰੇ ਜੋਤਿ ਜਗਾਈ।
ਜੰਮੇ ਪੂਰਬ ਬੀਜਿਆ ਵਿਚ ਵਿਚ ਹੋਰ ਕੂੜੀ ਚਤਰਾਈ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੱਦੀ ਤੇ ਬੈਠ ਕੇ ਜੋ ਉਪਕਾਰ ਕੀਤੇ ਹਨ, ਉਨ੍ਹਾਂ ਦਾ ਵਰਨਣ ਅਗੇ ਆਵੇਗਾ।

—o—

*ਦੇ ਗੁਨਾ ਸਤਿ ਭੈਣ ਭਰਾਵ ਹੈ, ਪਰੰਗਤਿ ਦਾਨ ਪੜੀਵਦੈ
[ਵਾਰ ਰਾਮ ਕਲੀ ਸ: ਬ:

# ਤੇਰ੍ਹਵਾਂ ਵਿਆਖਿਆਨ

## ਸ੍ਰੀ ਗੁਰੂ ਅੰਗਦ ਦੇਵ ਜੀ ਤੇ ਆਤਮਿਕ ਗੁਣ
## ਸਿੱਖ ਧਰਮ ਦੀ ਉਸਾਰੀ ਲਈ ਕੰਮ

ਗੁਰਗੱਦੀ ਮਿਲਨ ਤੋਂ ਬਾਹਦ ਸ੍ਰੀ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਆ ਗਏ। ਆਪ ਮਾਈ ਭਿਰਾਈ ਦੇ ਘਰ ਬਿਰਾਜਦੇ ਸਨ। ਆਪ ਦਾ ਜੀਵਨ ਬੜਾ ਪਵਿੱਤ੍ਰ ਤੇ ਸਾਦਾ, ਸਹਿਨ ਸ਼ੀਲਤਾ, ਖਿਮਾ ਤੇ ਭਗਤੀ ਵਾਲਾ ਸੀ। ਦਰਸ਼ਨ ਵਿਚ ਬੜੀ ਖਿੱਚ ਸੀ। ਜੇ ਕਰ ਆਪ ਗੁਰਗੱਦੀ ਪਰ ਨਾਂ ਹੁੰਦੇ ਤਾਂ ਜਿਸ ਤਰ੍ਹਾਂ ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਜੀ ਨੇ ਗੱਦੀ ਨਾ ਮਿਲਣ ਦਾ ਰੋਸ ਕੀਤਾ ਸੀ, ਉਸ ਸਮੇਂ ਸਿਖ ਜਥੇਬੰਦੀ ਦੇ ਕਮਜ਼ੋਰ ਹੋ ਜਾਣ ਦਾ ਡਰ ਸੀ। ਗੁਰੂ ਜੀ ਨੇ ਜਥੇਬੰਦੀ ਨੂੰ ਪੱਕਿਆਂ ਕੀਤਾ ਤੇ ਨਿੱਗਰ ਉਸਾਰੀ ਦੇ ਕੰਮ ਕੀਤੇ।

ਜਿਤਨਾ ਕੋਈ ਵੱਡਾ ਹੁੰਦਾ ਹੈ, ਉਸ ਵਿਚ ਉਤਨੀ ਹੀ ਸਹਿਨ ਸ਼ਕਤੀ ਹੁੰਦੀ ਹੈ। ਸਮੁੰਦਰ ਸੈਂਕੜੇ ਦਰਿਆਵਾਂ ਨੂੰ ਆਪਣੇ ਵਿਚ ਲੀਨ ਕਰ ਕੇ ਆਪੇ ਤੋਂ ਬਾਹਿਰ ਨਹੀਂ ਹੁੰਦਾ। ਛੋਟੇ ਨਾਲੇ ਥੋਹੜੇ ਪਾਣੀ ਨਾਲ ਹੀ ਉਛਲ ਪੈਂਦੇ ਹਨ।

ਗੁਰੂ ਜੀ ਖਡੂਰ ਸਾਹਿਬ ਟਿਕੇ ਹੋਏ ਸਨ ਕਿ ਸੰਮਤ ੧੫੯੭ ਵਿਚ ਹਮਾਯੂੰ, ਕਨੌਜ ਦੇ ਮੁਕਾਮ ਤੇ ਸ਼ੇਰ ਸ਼ਾਹ ਸੂਰੀ ਪਾਸੋਂ ਹਾਰ ਖਾ ਕੇ ਪੰਜਾਬ ਵਲ ਆਇਆ। ਉਹ ਪੀਰਾਂ-ਫਕੀਰਾਂ ਦੀ ਦੁਆ ਹਾਸਲ ਕਰਨ ਲਈ ਭਟਕਦਾ ਸੀ। ਇਸੇ ਖਿਆਲ ਨਾਲ ਖਡੂਰ ਸਾਹਿਬ ਆਇਆ। ਗੁਰੂ ਜੀ, ਵਾਹਿਗੁਰੂ ਦੇ ਧਿਆਨ ਵਿਚ ਮਗਨ ਸਨ। ਆਪ ਨੇ ਬਾਦਸ਼ਾਹ ਵਲ ਖਾਸ ਗਹੁ ਨਾ ਕੀਤਾ। ਹਮਾਯੂੰ ਨੇ ਇਸ ਨੂੰ ਆਪਣੀ ਨਿਰਾਦਰੀ ਸਮਝਿਆ ਤੇ ਤਲਵਾਰ ਖਿੱਚ ਕੇ ਗੁਰੂ ਜੀ ਪਰ ਵਾਰ ਕਰਨਾ ਚਾਹਿਆ। ਆਪ ਨੇ ਵੇਖ ਕੇ ਕਿਹਾ, "ਫਕੀਰਾਂ

## ਖਿਮਾ ਤੇ ਸਹਿਨ ਸ਼ੀਲਤਾ

ਤੁੂੰਤੇ ਤੇਰੀ ਤਲਵਾਰ ਚਲਦੀ ਹੈ, ਸ਼ੇਰ ਸਾਹ ਦੇ ਮੁਕਾਬਲੇ ਤੇ ਖੁੰਢੀ ਹੋ ਗਈ ਸੀ ?" ਇਹ ਬਚਨ ਸੁਣ ਕੇ ਬਾਦਸਾਹ ਬਹੁਤ ਸਰਮਿੰਦਾ ਹੋਇਆ ਤੇ ਹਜ਼ੂਰ ਦੇ ਚਰਨਾਂ ਤੇ ਡਿਗ ਪਿਆ ।

ਖਡੂਰ ਵਿਚ ਇਕ ਮਲੂਕਾ ਨਾਮੀ ਜੱਟ ਰਹਿੰਦਾ ਸੀ । ਉਹ ਬੜਾ ਸਰਾਬੀ ਸੀ । ਉਸ ਨੂੰ ਮਿਰਗੀ ਦੀ ਬੀਮਾਰੀ ਹੋ ਗਈ । ਗੁਰੂ ਜੀ ਦੇ ਪਾਸ ਆ ਕੇ ਕਹਿਣ ਲੱਗਾ, "ਮੇਰੀ ਮਿਰਗੀ ਹਟਾ ਦਿਓ !"

ਗੁਰੂ ਜੀ—"ਸਰਾਬ ਛਡ ਦੇਹ, ਮਿਰਗੀ ਹਟ ਜਾਏਗੀ ।"

ਮਲੂਕੇ ਨੇ ਬਚਨ ਸੁਣ ਕੇ ਸਰਾਬ ਛਡ ਦਿਤੀ, ਮਿਰਗੀ ਹਟ ਗਈ । ਕੁਝ ਚਿਰ ਪਿਛੋਂ ਉਸ ਨੂੰ ਫਿਰ ਪੁਰਾਣਾ ਝੱਸ ਜਾਗ ਪਿਆ ਤੇ ਸਰਾਬ ਪੀ ਕੇ ਕੋਠੇ ਤੇ ਚੜ੍ਹ ਕੇ ਗੰਦ ਬਕਣ ਲਗਾ । ਸਿਖਾਂ ਨੇ ਗੁਰੂ ਜੀ ਨੂੰ ਆ ਦਸਿਆ । ਆਪ ਜੀ ਨੇ ਫੁਰਮਾਇਆ, "ਮਲੂਕਾ ਆਪਣਾ ਕੀਤਾ ਪਾਏਗਾ ।" ਇਤਿਹਾਸ ਵਿਚ ਲਿਖਿਆ ਹੈ ਕਿ ਉਹ ਸਰਾਬ ਦੀ ਹਾਲਤ ਵਿਚ ਕੋਠੇ ਤੋਂ ਡਿਗ ਕੇ ਮਰ ਗਿਆ ।

ਸੰਮਤ ੧੬੦੪ ਵਿਚ ਗੁਰੂ ਜੀ ਮਾਲਵੇ ਵਿਚ ਪ੍ਰਚਾਰ ਲਈ ਗਏ । ਹਰੀ ਕੇ ਪਿੰਡ ਵਿਚ ਠਹਿਰੇ ਹੋਏ ਸਨ ਕਿ ਚੌਧਰੀ ਬਖਤਾਵਰ ਮੱਲ ਆਪ ਦੇ ਦਰਸ਼ਨ ਕਰਨ ਆਇਆ । ਉਹ ੭੨ ਪਿੰਡਾਂ ਦਾ ਮਾਮਲਾ ਭਰਦਾ ਸੀ ਅਤੇ ਬਹੁਤ ਹੰਕਾਰੀ ਪੁਰਸ਼ ਸੀ । ਦੀਵਾਨ ਵਿਚ ਆ ਕੇ ਸੰਗਤ ਵਿਚ ਬੈਠਣ ਦੀ ਥਾਂ ਹਜ਼ੂਰ ਦੇ ਸਿਰਹਾਣੇ ਵਲ ਹੋ ਬੈਠਾ । ਸਿਖਾਂ ਨੂੰ ਚੌਧਰੀ ਦਾ ਇਹ ਵਤੀਰਾ ਬਹੁਤ ਬੁਰਾ ਲਗਾ । ਖਿਮਾ ਦੇ ਪੁੰਜ ਸਤਿਗੁਰੂ ਨੇ ਬਖਤਾਵਰ ਮਲ ਨੂੰ ਸੰਬੋਧਨ ਕਰਕੇ ਕਿਹਾ, "ਵਡਾ ਉਹ ਆਦਮੀ ਹੈ ਜਿਸ ਨੂੰ ਵਾਹਿਗੁਰੂ ਵਡਾ ਕਰਦਾ ਹੈ ।"

ਚੌਧਰੀ—ਮੈਂ ਕਿੰਨੇ ਪਿੰਡਾਂ ਦਾ ਮਾਲਕ ਹਾਂ, ਕੋਈ ਛੋਟਾ ਆਦਮੀ ਹਾਂ ਕਿ ਸਭ ਦੇ ਬਰਾਬਰ ਬੈਠਾਂ ?

ਗੁਰੂ ਜੀ—ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ।
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ।

[ਵਾਰ ਆਸਾ ਮ: ੧

## ਸ੍ਰੀ ਗੁਰੂ ਅੰਗਦ ਦੇਵ ਜੀ

ਜਿਸ ਤਰ੍ਹਾਂ ਹਿਮਾਲਾ ਦੇ ਪਾਸ ਗਿਆਂ, ਤਨ ਮਨ ਸੀਤਲ ਹੁੰਦਾ ਹੈ, ਉਪਦੇਸ਼ ਸੁਣ ਕੇ ਬਖਤਾਵਰ ਮਲ ਦਾ ਚਿੱਤ ਸ਼ਾਂਤ ਹੋ ਗਿਆ। ਉਹ ਹਉਮੈ ਤਿਆਗ ਕੇ ਸਿਖ ਬਣਿਆ ਤੇ ਸੰਗਤ ਦੀ ਸੇਵਾ ਕਰਨ ਲਗ ਪਿਆ।

ਉਸ ਸਮੇਂ ਪੰਜਾਬ ਵਿਚ ਜੋਗੀਆਂ ਦਾ ਬੜਾ ਅਸਰ ਸੀ। ਮਾਝੇ ਵਿਚ ਭੀ ਇਨ੍ਹਾਂ ਦੀ ਸਿਖੀ-ਸੇਵਕੀ ਸੀ। ਖਡੂਰ ਵਿਚ ਇਕ ਸ਼ਿਵ ਨਾਥ ਨਾਮੀ ਜੋਗੀ ਰਹਿੰਦਾ ਸੀ। ਇਕ ਵੇਰ ਔੜ ਲਗ ਗਈ, ਬਾਰਸ਼ ਨਾ ਹੋਈ। ਕਾਲ ਪੈ ਜਾਣ ਦਾ ਡਰ ਸੀ। ਜੋਗੀ ਲੋਕਾਂ ਨੂੰ ਰਿੱਧੀਆਂ ਸਿੱਧੀਆਂ ਤੇ ਕਰਾਮਾਤਾਂ ਦੇ ਨਾ ਪਰ ਭਰਮਾਉਂਦਾ ਸੀ। ਉਹ ਜੱਟਾਂ ਨੂੰ ਕਹਿਣ ਲੱਗਾ, "ਮੀਂਹ ਤੇ ਪੈ ਸਕਦਾ ਹੈ, ਪਰ ਤੁਸੀਂ ਸਾਡੀ ਪੂਜਾ ਛਡ ਕੇ ਇਕ ਹੋਰ ਨੂੰ ਗੁਰੂ ਬਣਾ ਬੈਠੇ ਹੋ। ਜੇ ਉਸਨੂੰ ਪਿੰਡੋਂ ਕਢ ਦਿਉ ਤਾਂ ਮੈਂ ਮੀਂਹ ਪੁਆ ਸਕਦਾ ਹਾਂ।"

ਬੇ ਸਮਝ ਆਦਮੀਆਂ ਨੇ ਗੁਰੂ ਜੀ ਨੂੰ ਜਾ ਕਿਹਾ, "ਤੁਸੀਂ ਪਿੰਡ ਛਡ ਦਿਉ ਤਾਂ ਮੀਂਹ ਪੈ ਸਕਦਾ ਹੈ।"

ਗੁਰੂ ਜੀ–ਮੀਂਹ ਪਾਉਣਾ ਵਾਹਿਗੁਰੂ ਦੇ ਹਥ ਹੈ, ਕਿਸੇ ਬੰਦੇ ਦੇ ਨਹੀਂ। ਪਰ ਜੇ ਮੇਰੇ ਜਾਣ ਨਾਲ ਮੀਂਹ ਪੈਂਦਾ ਹੋਵੇ ਤਾਂ ਮੈਨੂੰ ਚਲੇ ਜਾਣ ਵਿਚ ਕੀ ਇਤਰਾਜ਼ ਹੈ ?

ਇਹ ਕਹਿ ਕੇ ਆਪ ਖਡੂਰ ਤੋਂ ਚਲੇ ਗਏ। ਜੋਗੀ ਨੇ ਬਥੇਰੇ ਜਾਦੂ ਟੂਣੇ ਕੀਤੇ ਪਰ ਮੀਂਹ ਨਾ ਪਿਆ। ਲੋਕਾਂ ਨੇ ਸਮਝਿਆ ਕਿ ਅਸੀਂ ਭੁਲ ਕੀਤੀ ਹੈ। ਇਸ ਦੌਰਾਨ ਵਿਚ ਸ੍ਰੀ ਗੁਰੂ ਅਮਰਦਾਸ ਜੀ ਹਜ਼ੂਰ ਦੇ ਦਰਸ਼ਨ ਕਰਨ ਆਏ। ਜਦ ਉਨ੍ਹਾਂ ਨੂੰ ਇਸ ਘਟਨਾ ਦਾ ਪਤਾ ਲਗਾ ਤਾਂ ਬਹੁਤ ਦੁਖੀ ਹੋਏ। ਉਨ੍ਹਾਂ ਨੇ ਖਹਰਿਆਂ ਨੂੰ ਕਿਹਾ, "ਜੋਗੀ ਨੇ ਅਜੇ ਮੀਂਹ ਨਹੀਂ ਪੁਆਇਆ, ਇਸ ਨਾਲ ਸਿਝਦੇ ਕਿਉਂ ਨਹੀਂ ?"

ਜੋਗੀ ਦੇ ਝੂਠੇ ਲਾਰਿਆਂ ਤੋਂ ਜੱਟ ਖਿਝੇ ਹੋਏ ਹਨ। ਉਨ੍ਹਾਂ ਨੇ ਸਿਵ ਨਾਥ ਨੂੰ ਫੜ ਕੇ ਖੇਤਾਂ ਵਿਚ ਧੂਹਿਆ। ਉਸ ਦੀ ਹੱਡੀ ਬੋਟੀ

ਕਰ ਸੁਟੀ। ਦੇਵ ਨੇਤ ਨਾਲ ਮੀਂਹ ਪੈ ਗਿਆ।

ਜਦ ਖਿਮਾਂ ਦੇ ਅਵਤਾਰ ਸ੍ਰੀ ਗੁਰੂ ਅੰਗਦਦੇਵ ਜੀ ਨੂੰ ਇਸ ਗਲ ਨਾ ਪਤਾ ਲੱਗਾ, ਆਪ ਨੇ ਗੁਰੂ ਅਮਰਦਾਸ ਜੀ ਨੂੰ ਸੱਦ ਕੇ ਕਿਹਾ, "ਤੁਹਾਨੂੰ ਆਪਣਾ ਹਿਰਦਾ ਵਿਸਾਲ ਕਰਨਾ ਚਾਹੀਦਾ ਸੀ। ਵਾਹਿਗੁਰੂ ਦੀ ਮਰਜ਼ੀ ਇਹ ਸੀ ਕਿ ਅਸੀਂ ਖਡੂਰ ਛੱਡ ਦੇਵੀਏ। ਤੁਸੀਂ ਕਿਉਂ ਕ੍ਰੋਧ ਕੀਤਾ ?

ਸ੍ਰੀ ਅਮਰਦਾਸ ਜੀ– ਜੋਗੀ ਨੇ ਆਪ ਨਾਲ ਬਹੁਤ ਮਾੜਾ ਸਲੂਕ ਕੀਤਾ ਸੀ। ਉਸ ਨੂੰ ਸਜ਼ਾ ਮਿਲਨੀ ਚਾਹੀਦੀ ਸੀ।

ਗੁਰੂ ਜੀ–ਮਾੜਿਆਂ ਨਾਲ ਚੰਗਾ ਵਰਤਾਉ ਕਰਕੇ ਉਨ੍ਹਾਂ ਨੂੰ ਸੁਧਾਰਨਾ 'ਸਿੱਖੀ' ਹੈ। ਅਪਰਾਧੀ ਨੂੰ ਮੁਆਫ ਕਰ ਦੇਣਾ ਸਾਡਾ ਆਦਰਸ ਹੈ। ਇਸ ਲਈ ਅਗੋਂ ਕਦੀ ਐਨੀ ਗਲ ਨਹੀਂ ਕਰਨੀ।

ਖਡੂਰ ਤੋਂ ਤਿੰਨ ਕੋਹ ਦੀ ਵਿਥ ਤੇ ਭਾਈ ਜੀਵਾ, ਨਾਮੀ ਗੁਰੂ ਕਾ ਸਿਖ ਰਹਿੰਦਾ ਸੀ। ਇਸ ਦੀ ਬੇਟੀ ਜਿਵਾਈ ਖਿਚੜੀ ਤਿਆਰ ਕਰਕੇ ਗੁਰੂ ਜੀ ਨੂੰ ਛਕਾਉਂਦੀ ਸੀ। ਇਕ ਦਿਨ ਹਨੇਰੀ ਆ ਗਈ। ਜਿਵਾਈ ਨੇ ਦਿਲ ਵਿਚ ਅਰਦਾਸ ਕੀਤੀ, "ਹੇ ਅਕਾਲ ਪੁਰਖ ਅੰਤਰ ਜਾਮੀ, ਹਨੇਰੀ ਹਟ ਜਾਏ ਤਾਂ ਕਿ ਮੈਂ ਭੋਜਨ ਤਿਆਰ ਕਰਕੇ ਗੁਰੂ ਜੀ ਨੂੰ ਛਕਾਵਾਂ।"

ਜਦ ਉਹ ਖਿਚੜੀ ਤਿਆਰ ਕਰਕੇ ਲਿਆਈ ਤਾਂ ਗੁਰੂ ਜੀ ਨੇ ਕਿਹਾ, "ਬੇਟੀ ! ਤੂੰ ਵਾਹਿਗੁਰੂ ਦੀ ਰਜ਼ਾ ਦੀ ਉਲੰਘਣਾ ਕੀਤੀ ਹੈ। ਤੂੰ ਕਿਉਂ ਕਹਿਣਾ ਸੀ ਕਿ ਹਨੇਰੀ ਹਟ ਜਾਏ ? ਵਾਹਿਗੁਰੂ ਜੋ ਕਰਦਾ ਹੈ, ਠੀਕ ਕਰਦਾ ਹੈ। ਇਸ ਵਿਚ ਕਈ ਜੀਵਾਂ ਦਾ ਭਲਾ ਹੁੰਦਾ ਹੈ। ਸਿਖੀ ਹੈ ਰੱਬ ਦੀ ਰਜ਼ਾ ਵਿਚ ਰਾਜ਼ੀ ਰਹਿਣਾ।"

ਹਿੰਦੁਸਤਾਨ ਵਿਚ ਇਕ ਪੁਰਾਣਾ ਖਿਆਲ ਸੀ ਕਿ ਕਠਨ ਤਪ ਕਰਕੇ ਸਰੀਰ ਨੂੰ ਜਿਨਾ ਗਾਲਿਆ ਜਾਵੇ, ਮਨ ਉਤਨਾ ਬਲਵਾਨ ਹੁੰਦਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਇਸ ਦਾ ਖੰਡਨ ਕੀਤਾ ਹੈ। ਆਪ ਸਵਾ ਪਹਿਰ ਦਿਨ ਚੜ੍ਹੇ ਤਕ ਭਜਨ ਵਿਚ ਬੈਠਦੇ

ਸਨ। ਪਿਛੋਂ ਗਭਰੂਆਂ ਨੂੰ ਕਸਰਤ ਕਰਵਾਂਦੇ ਸਨ। ਭਜਨ ਨਾਲ ਮਨ ਬਲਵਾਨ ਕੀਤਾ ਜਾਵੇ ਤੇ ਕਸਰਤ ਨਾਲ ਸਰੀਰ। ਇਸ ਯਾਦ ਵਿਚ ਖਡੂਰ ਸਾਹਿਬ ਵਿਚ ਗੁਰਦਵਾਰਾ "ਮੱਲ ਅਖਾੜਾ" ਹੁਣ ਤੀਕ ਮੌਜੂਦ ਹੈ।

ਜਦੋ ਕੋਈ ਮਹਾਂ ਪੁਰਖ ਪਰਚਾਰ ਕਰਦਾ ਹੈ ਉਸ ਦੇ ਦੁਆਲੇ ਕਈ ਪਖੰਡੀ ਆਦਮੀ ਇਕਠੇ ਹੋ ਜਾਂਦੇ ਹਨ। ਜੋ ਨਿਰੇ ਸੁਆਰਥ ਲਈ ਸਾਮਲ ਹੁੰਦੇ ਹਨ ਤੇ ਦਿਖਾਵਾ ਕਰਕੇ ਲੋਕਾਂ ਨੂੰ ਧੋਖਾ ਦੇਣਾ ਚਾਹੁੰਦੇ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਿਖ ਧਰਮ ਦੇ ਅਰੰਭ ਵਿਚ ਹੀ ਦਿਖਾਵੇ ਦੀ ਸਿਖੀ ਨੂੰ ਸਖਤ ਖੰਡਨ ਕੀਤਾ ਹੈ। ਇਕ ਮਾਹਣਾ ਨਾਮੀ ਸਿਖ ਸੰਗਤ ਵਿਚ ਰਹਿੰਦਾ ਸੀ। ਪ੍ਰਸਾਦ ਛਕਣ ਲਈ ਤਿਆਰ ਬਰ ਤਿਆਰ ਪਰ ਜਦ ਕੋਈ ਸਿਖ ਉਸਨੂੰ ਸੇਵਾ ਲਈ ਕਹਿੰਦਾ ਤਾਂ ਉਤਰ ਦਿੰਦਾ, "ਸਤਿਗੁਰੂ ਹੁਕਮ ਦੇਣਗੇ ਤਾਂ ਸੇਵਾ ਕਰਾਂਗਾ। ਤੁਹਾਡੇ ਆਖੇ ਕਿਵੇਂ ਕਰਾਂ?' ਇਹ ਉਤਰ ਸੁਣਕੇ ਸਿਖ ਚੁਪ ਹੋ ਜਾਂਦੇ ਸਨ।

ਇਕ ਦਿਨ ਗੁਰੂ ਜੀ ਨੇ ਮਾਹਣੇ ਨੂੰ ਸੱਦ ਕੇ ਕਿਹਾ, "ਕਿਉਂ ਭਾਈ ਮਾਹਣਾ, ਸੇਵਾ ਲਈ ਤਿਆਰ ਹੈਂ?"

ਮਾਹਣਾ–ਜਿਵੇਂ ਆਪ ਦਾ ਹੁਕਮ ਹੋਵੇ।

ਗੁਰੂ ਜੀ–ਜਾਹ ਸੜ ਮਰ।

ਬਸ ਫੇਰ ਕੀ ਸੀ, ਮਾਹਣੇ ਦੀ ਖਾਨਿਉਂ ਗਈ। ਉਸ ਦਾ ਪਾਜ ਉਘੜ ਗਿਆ। ਗੁਰੂ ਜੀ ਦਾ ਬਚਨ ਨਾ ਮੰਨਣ ਕਰਕੇ ਕਮੌਤੇ ਮਰਿਆ।

ਹਜ਼ੂਰ ਦੇ ਮੁਖੀ ਸਿਖਾਂ ਵਿਚੋਂ ਭਾਈ ਪਾਰੋ ਜੁਲਕਾ ਜੀ ਸਨ। ਗੁਰੂ ਜੀ ਨੇ ਕਹਿਣ ਮਾਤਰ ਛੋਟੀਆਂ ਜ਼ਾਤਾਂ ਵਿਚ ਹੀ ਸਿਖੀ ਦਾ ਬੜਾ ਪ੍ਰਚਾਰ ਕੀਤਾ। ਗੁਜਰ ਲੁਹਾਰ ਤੇ ਧਿੰਙਾ ਨਾਈ ਆਪ ਦੇ ਮੁਖੀ ਸਿੱਖ ਸਨ।

ਸਤਿਗੁਰੂ ਜੀ ਨੇ ਆਪ ਬਹੁਤ ਥੋੜ੍ਹੀ ਬਾਣੀ ਉਚਾਰਨ ਕੀਤੀ

ਹੈ। ਆਪਦੇ ਕੁਝ ਸਲੋਕ ਹੀ ਵਾਰਾਂ ਵਿਚ ਮਿਲਦੇ ਹਨ। ਪਰ ਇਨਾ ਵਿਚ ਪ੍ਰੇਮ-ਭਗਤੀ ਠਾਠਾਂ ਮਾਰਦੀ ਹੈ। ਆਪ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਜਨਮ ਸਾਖੀ ਨੂੰ ਭਾਈ ਪੈੜੇ ਮੋਖੇ ਪਾਸੋਂ ਲਿਖਵਾਇਆ। ਗੁਰਬਾਣੀ ਤੇ ਇਤਿਹਾਸ ਦੀ ਸੰਭਾਲ ਦਾ ਪਹਿਲਾ ਉਦਮ ਆਪ ਨੇ ਹੀ ਕੀਤਾ। ਇਨ੍ਹਾਂ ਦੋਹਾਂ ਚੀਜ਼ਾਂ ਨੂੰ ਸੁਰੱਖਤ ਰਖਣ ਲਈ ਗੁਰਮੁਖੀ ਅੱਖਰ ਪ੍ਰਚਲਪ ਕੀਤੇ ।*

ਭਜਨ ਬੰਦਗੀ, ਸੇਵਾ, ਪਰਉਪਕਾਰ, ਖਿਮਾ ਤੇ ਸਹਿਨ ਸੀਲਤਾ ਦਾ ਜੀਵਨ ਬਤੀਤ ਕਰਦੇ ਹੋਏ, ਤੇਰਾਂ ਸਾਲ ਗੁਰਗੱਦੀ ਪਰ ਬਿਰਾਜ ਕੇ ਸੰਸਾਰ ਦੀ ਕਲਿਆਨ ਕਰਦੇ, ਸ੍ਰੀ ਗੁਰੂ ਅੰਗਦ ਦੇਵ ਜੀ, ਗੁਰਗੱਦੀ ਗੁਰੂ ਅਮਰਦਾਸ ਜੀ ਨੂੰ ਦੇ ਕੇ ਚੇਤਰ ਸੁਦੀ ੪ ਸੰਮਤ ੧੬੦੯ ਬਿ: ਨੂੰ ਖਡੂਰ ਸਾਹਿਬ ਵਿਖੇ ਸਚ ਖੰਡ ਪਧਾਰੇ।



---

*ਕਈ ਸਜਨ ਇਹ ਕਹਿੰਦੇ ਹਨ ਕਿ ਗੁਰਮੁਖੀ ਅੱਖਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬਣਾਏ ਹਨ, ਇਹ ਠੀਕ ਨਹੀਂ। ਇ[...] ਬਣਾਏ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਨ। ਆਸਾ ਰਾਗ ਦੀ ਪੱਟ[...] ਇਸ ਗਲ ਦਾ ਸਬੂਤ ਹੈ। ਗੁਰਮੁਖੀ ਲਿਪੀ ਪ੍ਰਚਲਤ ਦੂਜੇ ਸਤਿਗੁ[...] ਨੇ ਕੀਤੀ ਹੈ। ਜਿਸ ਨੂੰ ਆਪ 'ਗੁਰਮੁਖੀ' ਕਹਿੰਦੇ ਸਨ, ਉਹ ਪਹਿ[...] ਸਤਿਗੁਰੂ ਦੀ ਰਚਨਾ ਹੀ ਹੋ ਸਕਦੀ ਹੈ।

ਬਾਬਾ ਮੋਹਨ ਜੀ ਦੀਆਂ ਸੈਂਚੀਆਂ ਦੇ ਪੰਨੇ ੨੧੫ ਤੇ ੨੨[...] ਤੇ ਕਿਸੇ ਨੇ ਲਿਖ ਦਿਤਾ ਕਿ ਗੁਰਮੁਖੀ ਅੱਖਰ ਦੂਸਰੇ ਗੁਰੂ ਜੀ [...] ਬਣਾਏ। ਇਸ ਲਈ ਇਹ ਭੁਲੇਖਾ ਪਿਆ ਹੈ।

# ਸ੍ਰੀ ਗੁਰੂ ਅਮਰਦਾਸ ਜੀ

ਗੁਰ ਬੈਠਾ ਅਮਰ ਸਰੂਪ ਹੋ ਗੁਰਮੁਖ ਪਾਈ ਦਾਤ ਇਲਾਹੀ ।
ਫੇਰ ਵਸਾਯਾ ਗੋਇੰਦਵਾਲ ਅਚਰਜ ਖੇਲ ਨ ਲਖਿਆ ਜਾਈ ।
ਦਾਤਿ ਜੋਤਿ ਖਸਮੈ ਵਡਿਆਈ । [ਵਾਰ ੧–੪੬

ਘਨ ਹਰ ਬੂੰਦ ਬਸੁਅ ਰੋਮਾਵਲਿ ਕੁਸਮੁ ਬਸੰਤ ਗਨੰਤ ਨ ਆਵੈ ।
ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤ ਕੋ ਪਾਵੈ ।
ਰੁਦ੍ਰ ਧਿਆਨ ਗਿਆਨ ਸਤਿਗੁਰਕੇ ਕਬਿਜਨ ਭਲਉਨਹ ਜੋਗਾਵੈ ।
ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨ ਆਵੈ ।
[ਸਵਈਏ ਮਹਲੇ ਤੀਜੇ ਕੇ



ਸਤਿਗੁਰ ਹੋਆ ਸਤਿਗੁਰਹੁੰ 'ਅਚਰਜ 'ਅਮਰ 'ਅਮਰ ਵਰਤਾਯਾ ।
ਸੋ ਟਿਕਾ ਸੋ ਬਹਿਣਾ ਸੋਈ ਸਚਾ ਹੁਕਮ ਚਲਾਯਾ ।
ਖੋਲ੍ਹ ਖਜ਼ਾਨਾ ਸ਼ਬਦ ਦਾ ਸਾਧ ਸੰਗਤ ਸਚੁ ਮੇਲ ਮਿਲਾਯਾ ।
ਗੁਰ ਚੇਲਾ ਪਰਵਾਣ ਕਰ ਚਾਰ ਵਰਨ ਲੈ ਪੈਰੀਂ ਪਾਯਾ ।
ਗੁਰਮੁਖਿ ਇਕ ਧਿਆਈਐ ਦੁਰਮਤਿ ਦੂਜਾ ਭਾਉ ਮਿਟਾਯਾ ।
ਕੁਲਾ ਧਰਮ ਗੁਰ ਸਿਖ ਸਭ ਮਾਇਆ ਵਿਚ ਉਦਾਸ ਰਹਾਯਾ ।
ਪੂਰੇ ਪੂਰਾ ਥਾਟ ਬਨਾਯਾ । [ਵਾਰ ੨੪–੧੨

# ਸ੍ਰੀ ਗੁਰੂ ਅਮਰ ਦਾਸ ਜੀ

ਅਵਤਾਰ ਧਾਰਿਆ ਵੈਸਾਖ ਸੁਦੀ ੧੪, ਸੰਮਤ ੧੫੨੬।

ਜਨਮ ਅਸਥਾਨ ਬਾਸਰਕੇ, ਜਿਲਾ ਅੰਮ੍ਰਿਤਸਰ।

| | |
|---|---|
| ਮਾਤਾ ਪਿਤਾ | ਸ੍ਰੀ ਤੇਜ ਭਾਨ ਜੀ ਤੇ ਮਾਤਾ ਲਖਮੀ। |
| ਵਿਆਹ | ਪਿੰਡ ਸਣਖਤਰੇ ਵਿਚ ਦੇਵੀ ਚੰਦ ਬਹਿਲ ਖਤਰੀ ਦੀ ਬੇਟੀ ਰਾਮ ਕੌਰ ਜੀ ਨਾਲ ਹੋਇਆ। |
| ਸੰਤਾਨ | ਮੋਹਰੀ ਤੇ ਮੋਹਣ ਜੀ ਦੋ ਪੁਤਰ, ਦਾਨੀ ਅਤੇ ਭਾਨੀ ਜੀ ਦੋ ਪੁਤਰੀਆਂ ਸਨ। |
| ਗੁਰੂ-ਮਿਲਾਪ | ਸੰਮਤ ੧੫੯੮ ਨੂੰ ਖਡੂਰ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਮਿਲੇ। |
| ਗੋਇੰਦਵਾਲ ਵਸਾਇਆ | ਸੰਮਤ ੧੬੦੩ ਬਿਕ੍ਰਮੀ। |
| ਗੁਰ-ਗੱਦੀ | ਚੇਤਰ ਸੁਦੀ ੧, ਸੰਮਤ ੧੬੦੯ ਬਿ: ਖਡੂਰ ਸਾਬਿ । |

ਬਾਉਲੀ ਸਾਹਿਬ ਸੰਮਤ ੧੬੧੬ ਤੋਂ ੧੬ਂ੨੧ ਤਕ। ਤਿਆਰ ਹੋਈ

ਜੋਤੀ ਜੋਤ ਸਮਾਏ ਭਾਦਰੋਂ ਸੁਦੀ ੧੫, ਸੰਮਤ ੧੬੩੧ ਨੂੰ ਗੋਇੰਦਵਾਲ।

—o—

# ਚੌਧਵਾਂ ਵਿਆਖਿਆਨ

## ਸ੍ਰੀ ਗੁਰੂ ਅਮਰਦਾਸ ਜੀ

### ਆਰੰਭਕ ਜੀਵਨ, ਤੀਰਥ ਯਾਤਰਾ

### ਗੁਰੂ ਮਿਲਾਪ, ਸੇਵਾ ਤੇ ਗੁਰ ਗੱਦੀ

ਆਤਮਿਕ ਉੱਨਤੀ ਲਈ ਜਗਯਾਸੂ, ਧਾਰਮਕ ਅਤੇ ਪਵਿਤ੍ਰ ਜੀਵਨ ਵਾਲੇ ਗ੍ਰਹਸਤੀ, ਸੇਵਾ ਤੇ ਭਗਤੀ ਦੇ ਪੁੰਜ, ਸਹਿਨ ਸੀਲਤਾ ਤੇ ਤਿਆਗ ਦੇ ਸਚੇ ਨਮੂਨੇ, ਨਿਮਾਣਿਆਂ ਦੇ ਮਾਣ ਸ੍ਰੀ ਗੁਰੂ ਅਮਰਦਾਸ ਜੀ ਸਨ। ਆਪ ਸਿਖੀ ਨੂੰ ਆਦਰਸ਼ਕ ਬਨਾਉਣ ਲਈ ਸਮਾਜਕ ਕੁਰੀਤੀਆਂ ਦਾ ਖੰਡਨ, ਜਥੇਬੰਦੀ ਨੂੰ ਪਕਿਆਂ ਕਰਨ ਲਈ ਤੀਰਥਾਂ ਅਤੇ ਮੇਲਿਆਂ ਦੇ ਜਾਰੀ ਕਰਨ ਵਾਲੇ ਸਤਿਗੁਰੂ ਹਨ। ਜਾਤ-ਪਾਤ ਤੇ ਛੂਤ-ਛਾਤ ਦੀ ਬੀਮਾਰੀ ਨੂੰ ਦੂਰ ਕਰਨ ਲਈ ਆਪ ਨੇ ਜੋ ਮਰਯਾਦਾ ਕਾਇਮ ਕਰਕੇ ਨਿੱਗਰ ਕੰਮ ਕੀਤਾ ਹੈ, ਉਹ ਸਿਰਫ ਹਿੰਦੁਸਤਾਨ ਲਈ ਨਹੀਂ ਬਲਕਿ ਮਨੁਖ ਜਾਤੀ ਲਈ ਆਦਰਸਕ ਹੈ।

ਸ੍ਰੀ ਗੁਰੂ ਜੀ ਦਾ ਜਨਮ ਵਿਸਾਖ ਸੁਦੀ ੧੪ ਸੰਮਤ ੧੫੨੬ ਵਿਚ ਬਾਸਰਕੇ, ਪਰਗਣਾ ਅੰਮ੍ਰਿਤਸਰ ਵਿਚ, ਸ੍ਰੀ ਤੇਜ ਭਾਨ ਜੀ ਭੱਲੇ ਖੱਤਰੀ ਦੇ ਘਰ, ਮਾਤਾ ਲਖਮੀ ਜੀ ਤੋਂ ਹੋਇਆ। ਇਹ ਦੋਵੇਂ ਜੀ ਬੜੇ ਧਾਰਮਕ ਤੇ ਸੁਚੇ ਜੀਵਨ ਵਾਲੇ ਸਨ। ਪੁਤਰ ਦਾ ਨਾਂ ਇਨ੍ਹਾਂ ਨੇ ਅਮਰਦਾਸ ਰਖਿਆ। ਮਾਤਾ ਪਿਤਾ ਦੇ ਸੰਸਕਾਰਾਂ ਦਾ ਅਸਰ ਬਚਿਆਂ ਤੇ ਪੈਣਾ ਕੁਦਰਤੀ ਗਲ ਹੈ। ਇਸ ਲਈ ਗੁਰੂ ਜੀ ਭੀ ਬਚਪਨ ਤੋਂ ਹੀ ਧਾਰਮਿਕ ਭਾਵ ਵਾਲੇ ਸਨ। ਸ੍ਰੀ ਤੇਜ ਭਾਨ ਜੀ ਦੁਕਾਨਦਾਰੀ ਦਾ ਕੰਮ ਕਰਦੇ ਸਨ। ਉਨ੍ਹਾਂ ਦੇ ਪਿਛੋਂ ਸ੍ਰੀ ਗੁਰੂ ਅਮਰਦਾਸ ਜੀ ਭੀ ਇਹੀ ਕੰਮ ਕਰਦੇ ਰਹੇ। ਆਪ ਘੋੜੀ ਤੇ ਸੌਦਾ

ਲੱਦ ਕੇ ਪਿੰਡਾਂ ਵਿਚ ਫੇਰੀ ਦਾ ਕੰਮ ਕਰਦੇ ਸਨ।

ਆਪ ਦੀ ਸਾਦੀ ਪਿੰਡ ਸਣਖਤਰਾ ਪਰਗਣਾ ਅੰਮ੍ਰਿਤਸਰ ਵਿਚ ਦੇਵੀ ਚੰਦ ਬਹਿਲ ਖੱਤਰੀ ਦੀ ਪੁਤਰੀ ਰਾਮ ਕੌਰ ਜੀ ਨਾਲ ਹੋਈ, ਜਿਨ੍ਹਾਂ ਚੋਂ ਦੋ ਪੁਤਰ-ਮੋਹਰੀ ਤੇ ਮੋਹਣ ਜੀ, ਅਤੇ ਦੋ ਪੁਤਰੀਆ ਬੀਬੀ ਦਾਨੀ ਅਤੇ ਭਾਨੀ ਜੀ ਹੋਈਆਂ।

ਗੁਰੂ ਜੀ ਚੰਗੇ ਗ੍ਰਿਹਸਤੀ ਹੋਣ ਦੇ ਨਾਲ ਜਪ-ਤਪ, ਦਾਨ-ਪੁੰਨ, ਸੰਤ ਸੇਵਾ ਨੇ ਧਰਮ ਦੀ ਕਿਰਤ ਕਰਨ ਵਾਲੇ ਸਨ। ਆਪ ਨੇ ੨੧ ਵੇਰ ਪੈਰੀਂ ਚਲ ਕੇ ਗੰਗਾ ਦੀ ਯਾਤਰਾ ਕੀਤੀ। ਇਕ ਵੇਰ ਹਰਦਵਾਰ ਤੋਂ ਵਾਪਸ ਆ ਰਹੇ ਸਨ ਕਿ ਰਸਤੇ ਵਿਚ ਇਕ ਥਾਂ ਠਹਿਰ ਗਏ। ਉਥੇ ਆਪ ਨੂੰ ਗਣਿਤ ਅਤੇ ਰੇਖਾ ਦਾ ਜਾਣੂ ਇਕ ਪੰਡਤ ਮਿਲ ਪਿਆ। ਉਸ ਨੇ ਆਪ ਦੇ ਚਰਨਾਂ ਦੀ ਰੇਖਾ ਵੇਖ ਕੇ ਕਿਹਾ, 'ਤੁਸੀਂ ਕਿਸੇ ਦਿਨ ਪੂਰਨ ਪੁਰਖ ਬਣੋਗੇ। ਆਪ ਦਾ ਤੇਜ ਪ੍ਰਤਾਪ ਵਧੇਗਾ। ਪੂਜਨੀਕ ਹੋਵੋਗੇ।" ਆਪ ਪੰਡਤ ਦੀ ਇਸ ਗਲ ਨੂੰ ਸੁਣ ਕੇ ਮਨ ਵਿਚ ਕੁਝ ਸੋਚ ਹੀ ਰਹੇ ਸਨ ਕਿ ਭੋਜਨ ਦਾ ਵੇਲਾ ਹੋ ਗਿਆ। ਆਪ ਦੇ ਪਾਸ ਜੋ ਭੋਜਨ ਸੀ, ਛਕਣ ਲੱਗੇ। ਉਸ ਵਿਚੋਂ ਕੁਝ ਹਿੱਸਾ ਪੰਡਤ ਜੀ ਨੂੰ ਭੀ ਪੇਸ ਕੀਤਾ।

ਪੰਡਤ—ਆਪ ਦਾ ਗੁਰੂ ਕੌਣ ਹੈ ?

ਸ੍ਰੀ ਅਮਰਦਾਸ ਜੀ—ਅਜੇ ਤੀਕ ਕੋਈ ਧਾਰਨ ਨਹੀਂ ਕੀਤਾ।

ਪੰਡਤ—ਮੈਂ ਨਿਗੁਰੇ ਦੇ ਹਥੋਂ ਭੋਜਨ ਨਹੀਂ ਖਾਣਾ। ਨਿਗੁਰੇ ਦਾ ਤਾਂ ਦਰਸਨ ਕਰਨਾ ਭੀ ਸਾਸਤ੍ਰ ਵਿਚ ਮਾੜਾ ਲਿਖਿਆ ਹੈ।

ਇਹ ਆਖ ਕੇ ਪੰਡਤ ਨੇ ਭੋਜਨ ਵਾਪਸ ਕਰ ਦਿਤਾ। ਇਸ ਦਾ ਸ੍ਰੀ ਅਮਰਦਾਸ ਜੀ ਤੇ ਬਹੁਤ ਡੂੰਘਾ ਅਸਰ ਹੋਇਆ। ਪੂਰਨ ਗੁਰੂ ਧਾਰਨ ਦੀ ਤੀਬਰ ਇਛਾ ਪੈਦਾ ਹੋ ਗਈ। ਆਪ ਬੜੇ ਵੈਰਾਗ ਵਿਚ ਕਈ ਸੰਤਾਂ ਮਹੰਤਾਂ ਤੇ ਫ਼ਕੀਰਾਂ ਨੂੰ ਮਿਲੇ, ਪਰ ਮਨ ਨੂੰ ਕਿਤੋਂ ਵੀ ਸ਼ਾਂਤੀ ਪ੍ਰਾਪਤ ਨਾ ਹੋਈ। ਜਿਸ ਆਦਰਸ਼ ਦੀ ਪ੍ਰਾਪਤੀ

ਲਈ ਇਰਾਦਾ ਨੇਕ ਹੋਵੇ, ਉਸ ਦੀ ਸਫਲਤਾ ਵਿਚ ਕੁਦਰਤ ਸਹਾਇਤਾ ਕਰਦੀ ਹੈ। ਸੀ ਗੁਰੂ ਅੰਗਦ ਦੇਵ ਜੀ ਦੀ ਪੁਤਰੀ ਬੀਬੀ ਅਮਰੋ, ਸ੍ਰੀ ਅਮਰਦਾਸ ਜੀ ਦੇ ਭਤੀਜੇ ਨਾਲ ਵਿਆਹੀ ਹੋਈ ਸੀ। ਇਕ ਦਿਨ ਅੰਮ੍ਰਿਤ ਵੇਲੇ ਇਸਨਾਨ ਕਰ ਕੇ ਬੀਬੀ ਪਾਠ ਕਰ ਰਹੀ ਸੀ। ਉਸ ਨੇ ਪ੍ਰੇਮ ਨਾਲ ਇਹ ਸਬਦ ਪੜ੍ਹਿਆ —:

ਕਰਣੀ ਕਾਗਦੁ ਮਨ ਮਸਵਾਣੀ ਬੁਰਾ ਭਲਾ ਦੁਇ
ਲੇਖ ਪਏ। ਜਿਉ ਜਿਉ ਕਿਰਤੁ ਚਲਾਏ ਤਿਉ
ਚਲੀਐ ਤਉ ਗੁਣ ਨਾਹੀ ਅੰਤ ਹਰੇ। [ਵਾਰ ਮ: ੧

ਇਸ ਸਬਦ ਨੇ ਆਪ ਦੇ ਮਨ ਤੇ ਅਸਚਰਜ ਅਸਰ ਕੀਤਾ ਆਪ ਨੇ ਬੀਬੀ ਨੂੰ ਪੁਛਿਆ, "ਪੁਤਰੀ! ਇਹ ਕਿਸਦੀ ਬਾਣੀ ਪੜ੍ਹਦੀ ਹੈਂ? ਬੀਬੀ ਅਮਰੋ ਨੇ ਉਤਰ ਦਿਤਾ, "ਇਹ ਬਾਣੀ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੈ। ਆਪ ਜਾਣਦੇ ਹੋ ਉਨ੍ਹਾਂ ਦੀ ਗੱਦੀ ਤੇ ਮੇਰੇ ਪਿਤਾ ਜੀ ਬਿਰਾਜਮਾਨ ਹਨ।" ਇਹ ਉਤਰ ਸੁਣਕੇ ਆਪ ਦੇ ਹਿਰਦੇ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਨ ਲਈ ਲਾਲਸਾ ਪੈਦਾ ਹੋਈ ਜੋ ਦਿਨੋ ਦਿਨ ਵਧਦੀ ਗਈ।

ਕੀ ਬਾਸਰਕੇ ਵਿਚ ਰਹਿੰਦਿਆਂ ਸ੍ਰੀ ਅਮਰਦਾਸ ਜੀ ਨੂੰ ਗੁਰੂ ਅੰਗਦ ਦੇਵ ਜੀ ਦਾ ਪਤਾ ਨਹੀਂ ਸੀ? ਪਤਾ ਸੀ। ਪਰ ਜਾਪਦਾ ਇਹ ਸੀ ਕਿ ਜਪ ਤਪ, ਤੀਰਥ ਯਾਤਰਾ, ਕੁੜਮਾਂਚਾਰੀ ਤੇ ਵੱਡੀ ਉਮਰ ਦਾ ਖਿਆਲ, ਮਿਲਾਪ ਤੇ ਗੁਰੂ ਧਾਰਨ ਦੇ ਰਾਹ ਵਿਚ ਰੋਕ ਸਨ। ਜਦੋਂ ਹਿਰਦੇ ਵਿਚ ਪ੍ਰੇਮ ਦੀ ਗੰਗਾ ਉਮਡ ਪਈ ਉਸਨੇ 'ਹਉਮੈ' ਤੇ 'ਲੋਕ-ਲਾਜ ਦੇ ਟੋਏ ਟਿਬੇ ਪੱਧਰੇ ਕਰ ਸੁਟੇ, ਵੈਰਾਗ ਤੇ ਪ੍ਰੇਮ ਦੀ ਨਿਰਮਲ ਧਾਰਾ ਹਿਰਦੇ ਵਿਚ ਚਲ ਰਹੀ ਸੀ। ਬੀਬੀ ਅਮਰੋ ਪਾਸੋਂ ਗੁਰਬਾਣੀ ਸੁਣਕੇ ਉਸ ਨੂੰ ਸਹੀ ਸੇਧ ਮਿਲ ਗਈ। ਬਸ ਫੇਰ ਕੀ ਸੀ, ਗੁਰੂ-ਦਰਸ਼ਨਾਂ ਲਈ ਬਿਹਬਲ ਹੋ ਉਠੇ।

ਬੀਬੀ ਜੀ ਨੂੰ ਨਾਲ ਲੈਕੇ ਖਡੂਰ ਸਾਹਿਬ ਪੁਜੇ। ਸੰਮਤ ੧੫੯੯ ਵਿਚ ਪਹਿਲ਼ੀ ਵੇਰ ਆਪ ਦੀ ਮੁਲਾਕਾਤ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਹੋਈ। ਦਰਸਨ ਅਤੇ ਸੰਗਤ ਕਰਕੇ ਆਪ ਨੂੰ ਇਹ ਮਾਲੂਮ ਹੋਇਆ ਕਿ ਜੋ ਵਸਤੂ ਬੜੇ ਕਠਨ ਸਾਧਨ, ਸੰਜਮ ਅਤੇ ਤੀਰਥ ਯਾਤਰਾ ਕਰਕੇ ਨਹੀਂ ਪ੍ਰਾਪਤ ਹੋ ਸਕੀ, ਉਹ ਸਤਿਗੁਰੂ ਪਾਸੋਂ ਮਿਲ ਗਈ ਹੈ। ਇਸ ਦਿਨ ਤੋਂ ਆਪ ਖਡੂਰ ਸਾਹਿਬ ਹੀ ਟਿਕ ਗਏ ਤੇ ਗੁਰੂ ਅਤੇ ਸੰਗਤ ਦੀ ਸੇਵਾ ਕਰਨ ਲਗ ਪਏ।

ਸਿਖ ਭਰਮ ਵਿਚ ਗੁਰੂ ਅਤੇ ਵਾਹਿਗੁਰੂ ਦੀ ਪ੍ਰਾਪਤੀ ਲਈ ਸੇਵਾ ਪਹਿਲੀ ਪਉੜੀ ਹੈ*। ਪਹਿਲੇ ਗੁਰੂ-ਸੰਗਤ ਦੀ ਸੇਵਾ ਫਿਰ ਮਨੁਖ ਮਾਤਰ ਦੀ ਸੇਵਾ ਸਿੱਖੀ ਨੇ ਦਸੀ ਹੈ। ਇਸ ਨਾਲ ਮਨ ਨੀਵਾਂ ਅਤੇ ਨਿਰਮਲ ਹੁੰਦਾ ਹੈ ਤੇ ਸੁਭ ਗੁਣਾਂ ਦਾ ਧਾਰਨੀ ਬਣਦਾ ਹੈ। ਖਡੂਰ ਵਿਚ ਰਹਿ ਕੇ ਸ੍ਰੀ ਅਮਰਦਾਸ ਜੀ ਨੇ ਬਾਰਾਂ ਬਰਸ ਤਕ ਨਿਸਕਾਮ ਸੇਵਾ ਕੀਤੀ। ਅੰ-ਮ੍ਰਿਤ ਵੇਲੇ ਜਲ ਭਰ ਕੇ ਲਿਆਉਂਦੇ ਤੇ ਗੁਰੂ ਜੀ ਦਾ ਇਸਨਾਨ ਕਰਾਉਂਦੇ ਸਨ। ਦਿਨੇ ਤੇ ਰਾਤ ਨੂੰ ਲੰਗਰ ਵਿਚ ਝਾੜੂ ਦੇਣ, ਭਾਂਡੇ ਮਾਂਜਣ ਤੇ ਪ੍ਰਸਾਦ ਤਿਆਰ ਕਰਕੇ ਜਗਤ ਨੂੰ ਛਕਾਉਣ ਦੀ ਸੇਵਾ ਕਰਦੇ। ਆਪ ਫੁਰਮਾਉਂਦੇ ਹਨ :—

ਗੁਦ ਕੀ ਕਾਰ ਕਮਾਮਣੀ ਭਾਈ ਆਪੁ ਛੋਡਿ ਚਿਤੁ
ਲਾਇ। ਸਦਾ ਸਹਿਜ ਫਿਰਿ ਦੁਖੁ ਨ ਲਗਈ ਹਰਿ
ਆਪਿ ਵਸੈ ਮਨਿ ਆਇ। [ਸੋਰਠ ਮ: ੩

ਸੇਵਾ ਦੇ ਬਦਲੇ ਜੋ ਕੁਝ ਸਤਿਗੁਰੂ ਦੇ ਦਰ ਤੋਂ ਪ੍ਰਾਪਤ ਹੁੰਦਾ, ਉਸਨੂੰ ਬਖਸਸ ਸਮਝਕੇ ਗ੍ਰਹਿਣ ਕਰਦੇ।

ਪ੍ਰੇਮ ਦੀ ਮੰਜ਼ਲ ਬੜੀ ਕਠਨ ਹੈ। ਇਸ ਵਿਚ ਕਈ ਵੇਰ ਬੜੇ ਬੜੇ ਆਸਿਕ-ਸਾਦਿਕ ਭੀ ਉਖੜ ਜਾਂਦੇ ਹਨ। ਸੋਨਾ ਕੁਠਾਲੀ ਵਿਚ ਪੈ ਕੇ ਸੁਧ ਹੁੰਦਾ ਹੈ। ਪ੍ਰੇਮ ਦੀ ਮੰਜ਼ਲ ਤੇ ਪ੍ਰੀਖਿਆ ਦੀ ਕੁਠਾਲੀ

---

*ਗੁਰਸਿਖੀ ਦਾ ਸਿਖਣਾ ਗੁਰਮੁਖ ਸਾਧ ਸੰਗਤ ਦੀ ਸੇਵਾ (ਭਾ: ਗੁ:)

ਵਿਚ ਗੁਰੂ ਜੀ ਪੂਰੇ ਉਤਰੇ।

ਇਕ ਦਿਨ ਆਪ ਬਿਆਸਾ ਦਰਿਆ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਇਸ਼ਨਾਨ ਲਈ ਜਲ ਲੈਣ ਲਈ ਜਾ ਰਹੇ ਸਨ ਕਿ ਕੁਦਰਤ ਨੇ ਆਪ ਦੇ ਸਿਦਕ ਦਾ ਇਮਤਿਹਾਨ ਲੈਣਾ ਚਾਹਿਆ। ਰਾਤ ਹਨੇਰੀ ਸੀ। ਰੁਤ ਸਰਦੀ ਦੀ ਸੀ। ਤਨ ਨੂੰ ਚੀਰ ਦੇਣ ਵਾਲੀ ਠੰਡੀ ਹਵਾ ਚਲ ਪਈ। ਬਾਰਸ਼ ਸ਼ੁਰੂ ਹੋ ਗਈ। ਬਿਜਲੀ ਕੜਕ ਰਹੀ ਸੀ। ਬਿਰਧ ਸਰੀਰ, ਢਾਈ ਤਿੰਨ ਕੋਹ ਦੀ ਵਿਥ ਤੇ ਸਿਦਕ, ਦੂਸਰੇ ਪਾਸੇ ਸਰੀਰਕ ਕਸ਼ਟ ਤੇ ਕਠਨ ਪ੍ਰੀਖਿਆ ਸੀ। ਹਾਫ਼ਿਜ਼ ਸ਼ੀਰਾਜ਼ੀ ਨੇ ਕਿਹਾ ਹੈ:—

ਸ਼ਬੇ ਤਾਰੀਕ ਬੀਮੇ ਮੌਜ ਗਰਦਬੇ ਚੁਨੀਂ ਹਾਇਲ,
ਕੁਜਾ ਦਾਨੰਦ ਹਾਲੇ ਮਾ ਸੁਬਕ ਸਾਰਾਨੇ ਸਾਹਿਲ ਹਾ।*

ਭਾਵ—ਰਾਤ ਹਨੇਰੀ, ਦਰਿਆ ਵਿਚ ਘੁੰਮਣ ਘੇਰੀਆਂ ਪੈ ਰਹੀਆਂ ਹਨ। ਕੰਢੇ ਤੇ ਵਸਣ ਵਾਲੇ ਸਾਡਾ ਹਾਲ ਕੀ ਜਾਣ ਸਕਦੇ ਹਨ? ਹਾਫ਼ਿਜ਼ ਦੇ ਇਸ ਕਥਨ ਵਿਚ ਸਚਾਈ ਹੈ ਕਿ ਜੋ ਲੋਕ ਸਿਦਕ ਤੇ ਪ੍ਰੇਮ ਦੇ ਸਹੁ ਸਾਗਰ ਵਿਚ ਨਹੀਂ ਠਿਲੇ, ਉਨ੍ਹਾਂ ਨੂੰ ਇਸ ਦੀਆਂ ਔਕੜਾਂ ਦਾ ਕੀ ਪਤਾ ਹੋ ਸਕਦਾ ਹੈ? ਪਰ ਇਸ ਵਿਚ ਸ਼ਿਕਵਾ ਹੈ ਕਿ ਅਸੰਤੋਸ਼ ਪ੍ਰਗਟ ਕੀਤਾ ਹੈ। ਸਿਖੀ ਦੇ ਪ੍ਰੇਮ ਵਿਚ ਸੰਤੁਸ਼ਟਤਾ ਤੇ ਸ਼ੁਕਰਾਨਾ ਹੈ। ਦੁਖ ਨੂੰ ਸੁਖ ਨਹੀਂ ਮੰਨਿਆਂ, ਸੁਖ ਜਾਣਿਆ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਨਿਸ਼ਕਾਮ ਸੇਵਾ ਵਿਚ ਜੋ ਰਸ ਮਾਣਿਆ, ਉਸ ਦਾ ਅਨੁਮਾਨ ਅਸੀਂ ਕੀ ਲਾ ਸਕਦੇ ਹਾਂ?

ਬਿਰਧ ਸਰੀਰ ਪਰ ਉਚੀ ਸੁਰਤ ਗੁਰੂ ਪਿਆਰ ਵਿਚ ਰੱਤੇ ਹੋਏ ਬਿਆਸਾ ਵਿਚੋਂ ਜਲ ਦੀ ਗਾਗਰ ਭਰ ਕੇ ਟੁਰੇ ਆ ਰਹੇ ਹਨ।

---

*ਰਾਤ ਹਨੇਰੀ ਘੁੰਮਣ ਘੇਰੀ ਪਾਣੀ ਠਾਠਾਂ ਮਾਰੇ।
ਉਹ ਕੀ ਜਾਨਣ ਹਾਲ ਅਸਾਡਾ ਜਿਹੜੇ ਵਸਦੇ ਨਦੀ ਕਿਨਾਰੇ।

ਨਗਰ ਦੇ ਨੇੜੇ ਆਏ। ਨਜ਼ਰ ਭੁਲੇਖਾ ਖਾ ਗਈ। ਪਵਿਤ੍ਰ ਕਦਮ ਰਾਹ ਦੇ ਲਾਭੇ ਜਾ ਪਏ। ਲਾਗੇ ਜੁਲਾਹਿਆਂ ਦਾ ਘਰ ਸੀ, ਉਧਰ ਚਲੇ ਗਏ। ਅਗੇ ਖੱਡੀ ਦਾ ਕਿਲਾ ਸੀ, ਉਸਦੀ ਠੋਕਰ ਖਾਕੇ ਡਿੱਗ ਪਏ ਪਰ ਮੋਢੇ ਤੋਂ ਜਲ ਦੀ ਗਾਗਰ ਨਾ ਡਿਗਣ ਦਿਤੀ। ਖੜਾਕ ਸੁਣ ਕੇ ਜੁਲਾਹਾ ਤੇ ਜੁਲਾਹੀ ਜਾਗ ਪਏ।

ਜੁਲਾਹਾ ਭਾਗਵਾਨੇ, ਖੜਾਕ ਸੁਣਿਆ ਈ ? ਐਸ ਵੇਲੇ ਕੌਣ ਹੈ ਜੋ ਖੱਡੀ ਵਿਚ ਡਿਗ ਪਿਆ ਹੈ ?

ਜੁਲਾਹੀ—ਇਹ ਅਮਰੂ ਨਿਥਾਵਾਂ ਹੋਣਾ ਏ। ਜਿਸਨੂੰ ਨਾ ਦਿਨੇ ਆਰਾਮ ਨਾ ਰਾਤੀਂ ਚੈਨ, ਪੇਟ ਦੀ ਖਾਤਰ ਗੁਰੂ ਦਾ ਪਾਣੀ ਢੋਂਦਾ ਹੈ?

ਸ੍ਰੀ ਅਮਰਦਾਸ ਜੀ—ਭੋਲੀਏ ਇਹ ਕੀ ਆਖਿਆ ਈ। ਹੁਣ ਤੇ ਮੈਂ ਨਿਥਾਵਾਂ ਨਹੀਂ ਰਿਹਾ, ਗੁਰੂ ਦੀ ਸਰਨ ਵਿਚ ਆ ਗਿਆ ਹਾਂ।

ਇਹ ਕਹਿਕੇ ਆਪ ਜਲ ਦੀ ਗਾਗਰ ਲੈ ਕੇ ਸਤਿਗੁਰੂ ਦੇ ਨਿਵਾਸ ਅਸਥਾਨ ਤੇ ਪੁਜੇ ਤੇ ਪ੍ਰੇਮ ਨਾਲ ਇਸਨਾਨ ਕਰਾਇਆ। ਹਜ਼ੂਰ ਅਗੇ ਭੀ ਇਸਨਾਨ ਕਰਦੇ ਸਨ, ਪਰ ਅਜ ਦਾ ਇਸਨਾਨ ਨਿਰਾਲਾ ਸੀ। ਪ੍ਰੇਮ-ਰਸ ਪੂਰਤ ਹੋ ਕੇ ਹੁਕਮ ਦਿਤਾ, "ਸ੍ਰੀ ਅਮਰਦਾਸ ਜੀ ਨੂੰ ਨਵੀਂ ਪੁਸ਼ਾਕ ਪਹਿਨਾਓ, ਉਨ੍ਹਾਂ ਦੀ ਘਾਲ ਥਾਇ ਪਈ ਹੈ।" ਇਹ ਬਚਨ ਕਰਕੇ ਆਪ ਸੰਗਤ ਵਿਚ ਆਏ।

ਚੇਤਰ ਸੁਦੀ ੧ ਸੰਮਤ ੧੬੦੯ ਨੂੰ ਬਾਬਾ ਬੁਢਾ ਜੀ ਦੇ ਹਥੋਂ ਗੁਰ-ਗੱਦੀ ਦਾ ਤਿਲਕ ਗੁਰੂ ਅਮਰਦਾਸ ਜੀ ਨੂੰ ਦਿਵਾ ਕੇ ਫੁਰਮਾਇਆ, "ਗੁਰੂ ਅਮਰਦਾਸ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਨਿਆਸਰਿਆਂ ਦਾ ਆਸਰਾ।"

ਸਾਰੀ ਸੰਗਤ ਤੇ ਦਾਸੂ ਜੀ ਨੇ ਮੱਥਾ ਟੇਕਿਆ ਪਰ ਦਾਤੂ ਜੀ ਨੇ ਬਹੁਤ ਕਰੋਧ ਕੀਤਾ। ਇਸ ਲਈ ਸਤਿਗੁਰੂ ਨੇ ਤੀਸਰੇ ਪਾਤਸ਼ਾਹ ਨੂੰ ਗੋਇੰਦਵਾਲ ਜਾਣ ਦੀ ਆਗਿਆ ਕੀਤੀ।

ਸ੍ਰੀ ਗੁਰੂ ਅਮਰਦਾਸ ਜੀ ਗੋਇੰਦਵਾਲ ਜਾ ਟਿਕੇ, ਸੰਗਤਾਂ ਦੀ ਆਵਾ ਜਾਈ ਸ਼ੁਰੂ ਹੋ ਪਈ। ਅਤੁਟ ਲੰਗਰ ਚਲਣ ਲਗ ਪਿਆ

## ਸ੍ਰੀ ਗੁਰੂ ਅਮਰਦਾਸ ਜੀ

ਤੇਜ ਪ੍ਰਤਾਪ ਵਧਦਾ ਦੇਖ ਕੇ ਦਾਤੂ ਜੀ ਕੋਲੋਂ ਜਰਿਆ ਨਾ ਗਿਆ। ਇਕ ਦਿਨ ਗੋਇੰਦਵਾਲ ਆ ਕੇ ਕਹਿਣ ਲਗੇ, "ਗਦੀ ਪੁਤਰਾਂ ਦਾ ਹੱਕ ਹੈ ਕਿ ਸੇਵਕਾਂ ਦਾ ?" ਗੁਰੂ ਜੀ ਚੁਪ ਰਹੇ ਪਰ ਦਾਤੂ ਨੇ ਗੁਸੇ ਵਿਚ ਆ ਕੇ ਲੱਤ ਕਢ ਮਾਰੀ। ਹਜ਼ੂਰ ਚੌਂਕੀ ਤੋਂ ਥਲੇ ਡਿਗ ਪਏ। ਆਪ ਨੇ ਛੇਤੀ ਨਾਲ ਉਠ ਕੇ ਦਾਤੂ ਜੀ ਦੇ ਚਰਨ ਪਕੜ ਲਏ ਤੇ ਕਿਹਾ:-

ਇਕ ਤੋ ਸੇਵਾ ਕਰਤ ਰਹਯੋ ਹੌਂ। ਦੂਤੀਏ ਬਯ* ਤੇ ਬਿਰਧ ਭਯੋ ਹੌਂ
ਯਾਤੇ ਅਧਿਕ ਸਰੀਰ ਕਠੋਰਾ, ਤੁਮਰੇ ਚਰਨ ਮ੍ਰਿਦਲ‡ ਨਹਿ ਥੋਰਾ।

[ਗੁਪਸੂ: ਰਾਸ ੧-੩੪

ਇਹ ਕੋਮਲ ਬਚਨ ਸੁਣ ਕੇ ਦਾਤੂ ਜੀ ਦਾ ਕਠੋਰ ਮਨ ਨਰਮ ਹੋ ਗਿਆ। ਉਨ੍ਹਾਂ ਦਾ ਕ੍ਰੋਧ ਢਲ ਗਿਆ। ਗੁਰੂ ਜੀ ਗੋਇੰਦਵਾਲ ਭੀ ਛਡ ਕੇ ਚਲੇ ਆਏ। ਬਾਸਰਕੇ ਪਿੰਡ ਦੇ ਬਾਹਿਰ ਜੰਗਲ ਵਿਚ ਇਕ ਮਕਾਨ ਵਿਚ ਇਕਾਂਤ ਵਾਸ ਕਰਕੇ ਭਜਨ ਕਰਨ ਲੱਗੇ। ਸੇਵਕਾਂ ਨੂੰ ਹੁਕਮ ਦਿਤਾ ਕਿ ਕੋਈ ਦਰਵਾਜ਼ਾ ਨਾ ਖੋਲ੍ਹੇ। ਗੁਰੂ ਜੀ ਦੇ ਲੋਪ ਹੋ ਜਾਣ ਨਾਲ ਸੰਗਤਾਂ ਵਿਚ ਬੜੀ ਘਬਰਾਹਟ ਹੋਈ। ਬਾਬਾ ਬੁਢਾ ਜੀ ਨੇ ਭਾਲ ਸ਼ੁਰੂ ਕੀਤੀ। ਜਿਸ ਘੋੜੀ ਪਰ ਸਤਿਗੁਰੂ ਸਵਾਰੀ ਕਰਦੇ ਸਨ, ਉਹ ਛੱਡੀ ਗਈ। ਉਹ ਘੋੜੀ ਬਾਸਰਕੇ ਪੁਜ ਗਈ। ਬਾਬਾ ਜੀ ਨੇ ਬਾਸਰਕੇ ਪੁਜ ਕੇ ਮਕਾਨ ਦੀ ਕੰਧ ਪਾੜੀ ਤੇ ਬੇਨਤੀ ਕੀਤੀ, "ਸਚੇ ਪਾਤਸ਼ਾਹ ਦਰਸ਼ਨ ਦੇਵੋ।" ਗੁਰੂ ਜੀ ਬਾਹਰ ਆਏ, ਆਪ ਨੇ ਸੰਗਤਾਂ ਨੂੰ ਉਪਦੇਸ਼ ਦੇ ਕੇ ਨਿਹਾਲ ਕੀਤਾ। ਉਸ ਯਾਦ ਵਿਚ ਗੁਰਦਵਾਰਾ ਸੰਨ੍ਹ ਸਾਹਿਬ ਮੌਜੂਦ ਹੈ। ਇਥੇ ਹਰ ਸਾਲ ਸ਼ਾਨਦਾਰ ਜੋੜ ਮੇਲਾ ਹੁੰਦਾ ਹੈ।

---

*ਉਮਰ। ‡ਕੋਮਲ।

# ਪੰਦਰੁਵਾਂ ਵਿਆਖਿਆਨ

## ਗੋ.ਇੰਦਵਾਲ ਵਸਾਣਾ, ਬਾਉਲੀ ਦੀ ਰਚਨਾ, ਬਾਈ ਮੰਜੀਆਂ ਗੁਰੂ ਕਾ ਲੰਗਰ ਤੇ ਸਮਾਜ-ਸੁਧਾਰ ਦਾ ਕੰਮ

ਸ੍ਰੀ ਗੁਰੂ ਜੀ ਨੇ ਸਿਖ ਧਰਮ ਦੀ ਉਨਤੀ ਤੇ ਉਸਾਰੀ ਲਈ ਬੜੀ ਨਿਗਰ ਸੇਵਾ ਕੀਤੀ ਹੈ। ਜਥੇਬੰਦੀ ਲਈ ਆਪ ਨੇ ਗੋਇੰਦਵਾਲ ਨੂੰ ਕੇਂਦਰ ਬਣਾਇਆ। ਬਾਉਲੀ ਦੀ ਰਚਨਾ ਕੀਤੀ ਤੇ ਵਿਸਾਖ ਦਾ ਮੇਲਾ ਆਰੰਭ ਕੀਤਾ। ਹਜ਼ੂਰ ਨੇ ਪ੍ਰਚਾਰ ਲਈ ਮੰਜੀਆ ਥਾਪੀਆ। ਜਾਤ ਪਾਤ ਤੇ ਛੂਤ ਛਾਤ ਨੂੰ ਖੰਡਨ ਕੀਤਾ। ਗੁਰੂ ਕ ਲੰਗਰ ਸਬੰਧੀ ਖਾਸ ਹੁਕਮ ਜਾਰੀ ਕੀਤਾ। ਜਾਤ ਪਾਤ ਤੋੜ ਕ ਰਿਸਤੇ ਕਰਨੇ ਤੇ ਪੁਨਰ ਵਿਵਾਹ ਭੀ ਆਪ ਨੇ ਪ੍ਰਚਲਤ ਕੀਤਾ ਅ ਹੋਰ ਕਈ ਸਮਾਜਿਕ ਖਰਾਬੀਆ ਨੂੰ ਦੂਰ ਕੀਤਾ। ਖਿਮਾ ਤੇ ਸਹਿਨ ਸੀਲਤਾ ਜਿੰਨੀ ਸ੍ਰੀ ਗੁਰੂ ਅੰਗਦ ਦੇਵ ਜੀ ਵਿਚ ਸੀ, ਓਨੀ ਹੀ ਆਪ ਦੇ ਹਿਸੇ ਆਈ। ਆਪ ਦੀ ਭਜਨ-ਬੰਦਗੀ, ਦੁਖੀਆ ਦਾ ਦਰਦ, ਤਿਆਗ ਤੇ ਲੋਕ ਸੇਵਾ ਦਾ ਉਤਸ਼ਾਹ ਕਮਾਲ ਦਰਜੇ ਦਾ ਸੀ। ਆਪ ਦੇ ਕੀਤੇ ਹੋਏ ਕੰਮ, ਆਤਮਿਕ ਗੁਣਾਂ ਤੇ ਪਵਿਤਰ ਆਚਰਣ ਦਾ ਸੰਖੇਮ ਵਰਣਨ ਅਗੇ ਚਲਕੇ ਕੀਤਾ ਗਿਆ ਹੈ।

ਗੋਇੰਦਵਾਲ ਵਸਾਉਣਾ—

ਸ੍ਰੀ ਗੁਰੂ ਅਮਰਦਾਸ ਜੀ ਅਜੇ ਗੁਰਗੱਦੀ ਪਰ ਬਿਰਾਜਮਾਨ ਨਹੀਂ ਸਨ ਹੋਏ ਕਿ ਆਪ ਨੇ ਲੋਕ ਸੇਵਾ ਦਾ ਕੰਮ ਸ਼ੁਰੂ ਕਰ ਦਿਤਾ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹੁਕਮ ਨਾਲ ਗੋਇੰਦੇ ਖਤਰੀ ਦੀ ਬੇਨਤ

ਮੰਨ ਕੇ ਸੰਮਤ ੧੬੦੩ ਵਿਚ ਆਪ ਨੇ ਗੋਇੰਦਵਾਲ ਵਸਾਇਆ ।

ਗੋਇੰਦੇ ਨੂੰ ਵਹਿਮ ਸੀ ਕਿ ਇਥੇ ਪਰੇਤ ਵਸਦੇ ਹਨ । ਉਹ ਪਿੰਡ ਨਹੀਂ ਬੱਝਣ ਦੇਂਦੇ । ਗੁਰੂ ਜੀ ਨੇ ਇਸ ਭਰਮ ਨੂੰ ਦੂਰ ਕੀਤਾ। ਗੁਰ ਗੱਦੀ ਮਿਲਣ ਦੇ ਬਾਹਦ ਆਪ ਇਥੇ ਆ ਕੇ ਬਿਰਾਜੇ । ਉਨ੍ਹਾਂ ਦਿਨਾਂ ਵਿਚ ਗੋਇੰਦਵਾਲ ਲਾਹੌਰੋਂ ਦਿਲੀ ਨੂੰ ਜਾਣ ਵਾਲੀ ਸਾਹੀ ਸੜਕ ਦਾ ਪੜਾ ਤੇ ਪੱਤਣ ਹੁੰਦਾ ਸੀ । ਆਵਾ ਜਾਈ ਬਹੁਤ ਹੁੰਦੀ ਸੀ । ਭਟਾਂ ਨੇ ਕਿਹਾ ਹੈ, "ਗੋਇੰਦਵਾਲ ਗੋਬਿੰਦ ਪੁਰੀ ਸਮ ਜਲਨ ਤੀਰ ਬਿਪਾਸ ਬਨਾਯਉ ।" (ਸਵਈਏ ਮ: ਚੌਥੇ ਕੇ) । ਇਥੇ ਸਿਖ ਆਪ ਸੰਗਤਾਂ ਤੋਂ ਬਿਨਾਂ ਅਕਬਰ ਵਰਗੇ ਬਾਦਸਾਹ, ਹਿੰਦੁਸਤਾਨ ਦੇ ਪੰਡਤ, ਸਾਧੂ-ਮਹਾਤਮਾਂ ਤੇ ਫ਼ਕੀਰ ਆਉਂਦੇ ਰਹੇ । ਤੀਸਰੇ ਅਤੇ ਚੌਥੇ ਸਤਿਗੁਰੂ ਇਥੇ ਹੀ ਜੋਤੀ ਜੋਤ ਸਮਾਏ । ਪੰਚਮ ਸਤਿਗੁਰੂ ਨੇ ਇਥੇ ਹੀ ਅਵਤਾਰ ਧਾਰਿਆ ।

ਬਾਉਲੀ ਸਾਹਿਬ ਦੀ ਰਚਨਾ–

ਗੁਰੂ ਜੀ ਨੇ ਸੰਮਤ ੧੬੧੬ ਵਿਚ ਬਾਉਲੀ ਸਾਹਿਬ ਗੋਇੰਦਵਾਲ ਆਰੰਭ ਕੀਤੀ । ਇਹ ਸਿਖ ਤੀਰਥਾਂ ਵਿਚੋਂ ਪਹਿਲਾ ਤੀਰਥ ਹੈ। ਇਹ ਲਗਾਤਾਰ ਛੇ ਸਾਲ ਬਣਦੀ ਰਹੀ ਅਤੇ ੧੬੨੧ ਵਿਚ ਮੁਕੰਮਲ ਹੋਈ । ਬਾਉਲੀ ਦੀਆਂ ੮੪ ਪਉੜੀਆਂ ਹਨ ।

ਸਿਖ ਇਤਿਹਾਸ ਵਿਚ ਇਸ ਸਬੰਧੀ ਇਕ ਸਾਖੀ ਆਉਂਦੀ ਹੈ ਕਿ ਜਦ ਬਾਉਲੀ ਤਿਆਰ ਹੋਈ ਸੀ, ਉਨ੍ਹਾਂ ਦਿਨਾਂ ਵਿਚ ਅਕਬਰ ਨੇ ਚਤੌੜ ਪਰ ਹਮਲਾ ਕੀਤਾ । ਕਿਲਾ ਸਰ ਹੋਣ ਵਿਚ ਨਹੀਂ ਸੀ ਆਉਂਦਾ ਕਿ ਬਾਦਸ਼ਾਹ ਨੇ ਦੀਵਾਨ ਟੋਡਰ ਮਲ ਦਾ ਕਹਿਣਾ ਮਨ ਕੇ ਸੂਬੇ ਤਾਹਿਰ ਖਾਂ ਨੂੰ ਸ੍ਰੀ ਗੁਰੂ ਅਮਰਦਾਸ ਜੀ ਪਾਸ ਭੇਜਿਆ । ਆਪ ਨੇ ਵਰ ਦਿਤਾ:–'ਜਬ ਕੜ ਟੂਟੈ ਤਬ ਗੜ ਛੂਟੈ ।' ਭਾਵ ਜਿਸ ਸਮੇਂ ਬਾਉਲੀ ਦਾ ਕੜ ਟੁਟੇਗਾ, ਚਤੌੜ ਗੜ੍ਹ ਦਾ ਕਿਲਾ ਫ਼ਤਹਿ ਹੋ ਜਾਏਗਾ । ਨਾਜ਼ਮ ਲਾਹੌਰ ਨੇ ਕਾਰੀਗਰ ਲਾਏ । ੨੩ ਚੇਤ, ੧੬੨੧

ਨੂੰ ਬਾਉਲੀ ਦਾ ਕੜ ਟੁਟਾ। ਉਧਰ ਅਕਬਰ ਨੇ ਚਤੌੜ
ਕਰ ਲਿਆ ।*

ਇਹ ਗਲ ਇਤਿਹਾਸਕ ਖੋਜ ਨਾਲ ਠੀਕ ਨਹੀਂ ਜਾ
ਨਾ ਇਹ ਵਰ ਹੋ ਸਕਦਾ ਹੈ, ਨਾ ਭਵਿਖਤ ਬਾਣੀ। ਜੋ ਰਾ
ਆਪਣੇ ਸ੍ਵੈਮਾਨ, ਰਖਿਆ ਤੇ ਆਜ਼ਾਦੀ ਲਈ ਲੜ ਰਹੇ ਸਨ,
ਵਿਰੁਧ ਸਤਿਗੁਰੂ ਅਜੇਹਾ ਵਰ ਕਿਸ ਤਰਾਂ ਦੇ ਸਕਦੇ ਸਨ?
ਭਵਿਖਤ ਬਾਣੀ ਇਸ ਲਈ ਨਹੀਂ ਕਿ 'ਅਕਬਰ ਨਾਮੇ' ਦਾ
ਤੇ ਅਕਬਰ ਦਾ ਦਰਬਾਰੀ ਅਬੁਲ ਫ਼ਜ਼ਲ, ਟਾਡ, ਸਮਿਥ ਤੇ
ਆਦਿਕ ਵਿਦੇਸ਼ੀ ਅਤੇ ਸਾਰੇ ਦੇਸੀ ਇਤਿਹਾਸਕਾਰ ਇਸ ਗ
ਸਹਿਮਤ ਹਨ ਕਿ ਅਕਬਰ ਨੇ ਸੰਨ ੧੫੬੭ ਈ: ਅਰਥਾਤ ੧
ਬਿਕ੍ਰਮੀ ਵਿਚ ਚਤੌੜ ਤੇ ਹਮਲਾ ਕੀਤਾ। ਇਸ ਦਾ ਕਾਰਣ
ਸੀ ਕਿ ਰਾਜਾ ਬਿਹਾਰੀ ਮਲ ਅੰਬਰ ਨੇ ਆਪਣੀ ਲੜਕੀ ਅ
ਨੂੰ ਦਿਤੀ ਸੀ। ਇਸ ਪਰ ਰਾਣਾ ਉਦੈ ਸਿੰਘ ਮੇਵਾੜ ਪਤੀ
ਸੀ। ਬਾਦਸਾਹ ਰਾਣੇ ਨੂੰ ਅਧੀਨ ਕਰਨਾ ਚਾਹੁੰਦਾ ਸੀ। ਰਾਣ
ਪਹਾੜਾਂ ਨੂੰ ਚਲਾ ਗਿਆ ਤੇ ਕਿਲਾ ਜੈਮਲ ਤੇ ਫ਼ਤੇ ਨੂੰ ਸੌਂਪ ਦਿ

ਡਾਕਟਰ ਈਸ਼੍ਵਰੀ ਪ੍ਰਸਾਦ ਆਪਣੀ ਪੁਸਤਕ 'ਮੁਸਲਿ
ਇਨ ਇੰਡੀਆ' ਦੇ ਪੰਨਾ ੩੪੮-੪੯ ਤੇ ਲਿਖਦੇ ਹਨ, 'ਅ
੨੦ ਅਕਤੂਬਰ ੧੫੬੭ ਈ. ਨੂੰ ਚਤੌੜ ਪੁਜਾ ਤੇ ਉਸ ਨੇ
ਘੱਤ ਲਿਆ। ੧੩ ਫਰਵਰੀ ੧੫੬੮ ਨੂੰ ਉਸ ਦੇ ਹਥੋਂ
ਮਾਰਿਆ ਗਿਆ।"

ਕਰਨਲ ਟਾਡ ਆਪਣੀ ਪੁਸਤਕ 'ਰਾਜਿਸਥਾਨ'
ਲਿਖਦੇ ਹਨ, "ਚੇਤਰ ਸੁਦੀ ੧੧, ਸੰਮਤ ੧੬੨੪ ਬਿਕ੍ਰ
ਅਕਬਰ ਨੇ ਚਤੌੜ ਸਰ ਕੀਤਾ। ਤੀਹ ਹਜ਼ਾਰ ਇਥੋਂ ਦੇ ਵਸਨ

---

*ਤਵਾਰੀਖ ਗੁਰੂ ਖਾਲਸਾ ਹਿਸਾ ੨, ਪੰ: ੬੧੧।
ਸੂਰਜ ਰਾਸ ੩ ਅੰਸੂ ੭।

ਸਤ ਸੌ ਸ਼ਾਹੀ ਖਾਨਦਾਨ ਦੇ ਆਦਮੀ ਮਾਰੇ ਗਏ। ਬੀਰ ਰਾਜਪੂਤ ਇਸਤ੍ਰੀਆਂ ਸਤੀ ਹੋ ਗਈਆਂ। ਰਾਜਪੂਤਾਨੇ ਦੀਆਂ ਰਿਆਸਤੀ ਲਿਖਤਾਂ, ਚਿਠੀਆਂ ਤੇ ਦਾਨ-ਪਤਰਾਂ ਤੇ ਲਿਖਿਆ ਹੁੰਦਾ ਹੈ, "ਚਤੌੜ ਮਾਰਿਆ ਰਾ ਪਾਪ" ਭਾਵ—ਜੋ ਇਹ ਦਾਨ ਬੰਦ ਕਰੇ, ਉਸਨੂੰ ਚਤੌੜ ਦੀ ਹਤਿਆ ਲਗੇ।

ਅਬੁਲ ਫ਼ਜ਼ਲ ਕ੍ਰਿਤ ਅਕਬਰ ਨਾਮੇ ਅਨੁਸਾਰ ਭੀ ਸੰਮਤ ੧੬੨੩—੨੪ ਬਣਦਾ ਹੈ।

ਤਵਾਰੀਖ ਗੁਰੂ ਖਾਲਸਾ ਦੀ ਲਿਖਤ ਅਨੁਸਾਰ ਬਾਉਲੀ ਸਾਹਿਬ ਗੋਇੰਦਵਾਲ ਦਾ ਕੜ ਚੇਤਰ ਸੰਮਤ ੧੬੨੧ ਬਿਕ੍ਰਮੀ ਨੂੰ ਟੁਟਾ, ਅਰਥਾਤ ਅਕਬਰ ਦੇ ਚਤੌੜ ਤੇ ਹਮਲਾ ਕਰਨ ਤੋਂ ਤਿੰਨ ਸਾਲ ਪਹਿਲੇ ਬਾਉਲੀ ਸਾਹਿਬ ਬਣ ਚੁਕੀ ਸੀ। ਇਸ ਲਈ "ਜਬ ਕੜ ਟੂਟੈ ਤਬ ਗੜ ਛੂਟੈ' ਨਾ ਤੇ ਵਰ ਹੈ, ਨਾ ਪੇਸੀਨ ਹੋਈ। ਜਿਸ ਤਰ੍ਹਾਂ ਪਹਿਲੇ ਗੁਰੂ ਜੀ ਨਾਲ ਸਤ ਮੁਠਾਂ ਭੰਗ ਦੇ ਬਦਲੇ ਬਾਬਰ ਨੂੰ ਸਤ ਪਾਤਸਾਹੀਆਂ ਦੇਣ ਦੀ ਸਾਖੀ ਜੋੜੀ ਗਈ ਹੈ, ਇਸੇ ਤਰ੍ਹਾਂ ਕਿਸੇ ਨੇ ਤੀਸਰੇ ਪਾਤਸ਼ਾਹ ਨਾਲ ਚਤੌੜ ਬਾਰੇ ਇਹ ਵਰ ਦੇਣ ਦੀ ਸਾਖੀ ਜੋੜ ਦਿਤੀ ਹੈ।

ਵਿਸਾਖੀ ਦਾ ਮੇਲਾ—

ਇਕ ਦਿਨ ਭਾਈ ਪਾਰੋ* ਨੇ ਸ੍ਰੀ ਗੁਰੂ ਅਮਰ ਦਾਸ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ—'ਸਚੇ ਪਾਤਸਾਹ! ਵਖੋ ਵਖ ਥਾਵਾਂ ਤੋਂ ਨਿਤ ਸੰਗਤਾਂ ਆਪਦੇ ਦਰਸ਼ਨ ਕਰਨ ਆਉਂਦੀਆਂ ਹਨ। ਸਾਰੀਆਂ ਸੰਗਤਾਂ ਦਾ ਸਾਂਝਾ ਜੋੜ ਮੇਲਾ ਨਹੀਂ ਹੁੰਦਾ। ਇਸ ਲਈ ਇਕ ਦਿਨ ਦਾ ਮੇਲਾ ਨੀਅਤ ਕਰਨਾ ਚਾਹੀਦਾ ਹੈ, ਤਾਕਿ ਸਾਰੇ ਸਿਖ ਇਕਠੇ ਹੋ ਸਕਣ।"

---

*ਪਾਰੋ ਜੁਲਕਾ ਪਰਮ ਹੰਸੁ ਪੂਰੇ ਸਤਿਗੁਰ ਕਿਰਪਾ ਧਾਰੀ।
[ਭਾਈ ਗੁਰਦਾਸ ੧੧—੧੫

## ਵਿਸਾਖੀ ਦਾ ਮੇਲਾ ਤੇ ਮੰਜੀਆਂ

ਭਾਈ ਪਾਰੋ ਦੀ ਇਹ ਗਲ ਸੁਣ ਕੇ ਸਤਿਗੁਰੂ ਬੜੇ ਪ੍ਰ
ਹੋਏ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:—

ਸੁਨ ਸ੍ਰੀ ਅਮਰ ਸੁ ਭਏ ਪ੍ਰਸੰਨ।
ਕਹਯੋ ਬਾਕ ਪਾਰੋ ਤੁਮ ਧੰਨ।
ਪਰਉਪਕਾਰ ਬਿਚਾਰਨ ਰਹੈ।
ਸਿਖ ਅਨੇਕ ਮਿਲੇ ਨਿਸਤਰੈ।
ਜੋ ਤੁਮ ਚਿਤਵੀਮਮ ਚਿਤ ਸੋਇ।
ਸਗਰੇ ਆਵਹਿ ਦਿਵਸ ਬਸੋਏ।

[ਰਾਸ ੧ ਅੰਸੂ ੬

ਇਸ ਅਨੁਸਾਰ ਸ੍ਰੀ ਗੁਰੂ ਅਮਰਦਾਸ ਜੀ
ਗੋਇੰਦਵਾਲ ਵਿਚ ਸਭ ਤੋਂ ਪਹਿਲੇ ਸੰਮਤ ੧੬
ਬਿਕ੍ਰਮੀ ਵਿਚ ਵਿਸਾਖੀ ਦਾ ਮੇਲਾ ਸ਼ੁਰੂ ਕੀਤਾ, ਇਸ ਤੇ ਹਜ਼ਾ
ਸੰਗਤਾਂ ਆਈਆ। ਉਨ੍ਹਾਂ ਦੀ ਰਿਹਾਇਸ਼ ਤੇ ਲੰਗਰ ਦਾ ਪ੍ਰ
ਕੀਤਾ ਗਿਆ। ਬਾਹਦ ਵਿਚ ਇਹ ਸਿਖੀ ਦਾ ਕੌਮੀ ਤਿਉਹਾਰ ਬ
ਗਿਆ। ਜਿਥੇ ਕੋਈ ਸਤਿਗੁਰੂ ਨਿਵਾਸ ਕਰਦੇ ਰਹੇ, ਉਥੇ ਵਿਸਾ
ਦਾ ਜੋੜ ਮੇਲਾ ਹੁੰਦਾ ਰਿਹਾ।

### ਬਾਈ ਮੰਜੀਆਂ—

ਪਿਛੇ ਦਸੀਆਂ ਸਾਰੀਆਂ ਗੱਲਾਂ ਪ੍ਰਚਾਰ ਦੇ ਵਾਧੇ ਲਈ ਬ
ਮਹਾਨਤਾ ਰਖਦੀਆਂ ਰਨ। ਪਰ ਸਭ ਤੋਂ ਵੱਡਾ ਕੰਮ ਪ੍ਰਚਾਰ
ਪਥੇਬੰਦ ਕਰਨਾ ਸੀ। ਇਹ ਗੁਰੂ ਜੀ ਨੇ ਕੀਤਾ ਹੈ। ਮੁਖੀ ਸਿੱਖਾਂ
ਪ੍ਰਚਾਰ ਲਈ ਬਾਈ ਮੰਜੀਆ ਬਖਸ਼ੀਆਂ। ਪ੍ਰਚਾਰ ਦੇ ਇਹ ੨
ਕੇਂਦਰ ਹਿੰਦੁਸਤਾਨ ਵਿਚ ਤੇ ਬਾਹਰ ਟਾਪੂਆਂ ਤਕ ਫੈਲੇ ਹੋਏ ਸਨ

ਭਾਈ ਸਾਵਣ ਮਲ ਜੀ ਨੂੰ ਕਾਂਗੜਾ ਕੂਲੂ ਤੇ ਸੁਕੇਤ
ਪਹਾੜੀ ਇਲਾਕੇ ਵਿਚ ਪ੍ਰਚਾਰਕ ਨੀਯਤ ਕੀਤਾ ਗਿਆ। ਇ
ਪਹਾੜ ਵਿਚ ਹਰੀ ਪੁਰ ਦਾ ਰਾਜਾ ਬੈਰਾਗੀ ਸਾਧੂਆਂ ਦਾ ਉਪਾਸ

ਸੀ ਇਕਾਦਸ਼ੀ ਵਾਲੇ ਦਿਨ ਉਸ ਦੀ ਪਰਜਾ ਨੂੰ ਵਰਤ ਰਖਣਾ ਪੈਂਦਾ ਸੀ। ਭਾਈ ਸਾਵਣ ਮਲ ਜੀ ਹਰੀ ਪੁਰ ਟਿਕੇ ਹੋਏ ਸਨ ਕਿ ਇਕਾਦਸ਼ੀ ਆ ਗਈ। ਆਪ ਨੇ ਪ੍ਰਸ਼ਾਦ ਤਿਆਰ ਕਰਕੇ ਛਕ ਲਿਆ। ਰਾਜੇ ਪਾਸ ਸ਼ਿਕਾਇਤ ਹੋਈ। ਆਪ ਨੂੰ ਪਕੜ ਕੇ ਰਾਜੇ ਦੇ ਪੇਸ਼ ਕੀਤਾ ਗਿਆ।

ਰਾਜਾ—ਤੁਸੀਂ ਵਰਤ ਕਿਉਂ ਨਹੀਂ ਰਖਿਆ ?

ਭਾਈ ਜੀ—ਗੁਰਬਾਣੀ ਵਿਚ ਦਸਿਆ ਹੈ, "ਖਾਣਾ ਪੀਣਾ ਪਵਿਤ੍ਰ ਹੈ ਦਿਤੋਨੁ ਰਿਜਕੁ ਸੰਬਾਹਿ।" [ਵਾਰ ਆਸਾ ਮ: ੧

ਰਾਜਨ! ਈਸ਼੍ਵਰ ਨੇ ਅੰਨ ਜਲ ਛਕਣ ਲਈ ਬਣਾਇਆ ਹੈ। ਭੁਖੇ ਰਹਿਣ ਨਾਲ ਕੋਈ ਵਧੇਰੇ ਮਹਾਤਮ ਨਹੀਂ ਹੁੰਦਾ। ਸੰਜਮ ਦਾ ਖਾਣਾ, ਪਰਾਏ ਧਨ ਤੇ ਪਰਾਈ ਨਿੰਦਾ ਤੋਂ ਬਚਣਾ, ਇਹੀ ਵਡਾ ਵਰਤ ਹੈ।

ਇਹ ਉਤਰ ਸੁਣ ਕੇ ਹਰੀ ਪੁਰ ਦੇ ਰਾਜੇ ਨੂੰ ਅਸਲੀਅਤ ਦੀ ਸਮਝ ਆਈ। ਉਹ ਭਾਈ ਸਾਹਿਬ ਦੀ ਰਾਹੀਂ ਗੁਰੂ ਜੀ ਦਾ ਸਿਖ ਬਣਿਆ ਤੇ ਗੋਇੰਦਵਾਲ ਦੇ ਲੰਗਰ ਤੇ ਇਮਾਰਤ ਲਈ ਪਹਾੜ ਵਿਚੋਂ ਬਹੁਤ ਸਾਰੀ ਲਕੜੀ ਭੇਜਦਾ ਰਿਹਾ। ਜਦ ਭਾਈ ਸਾਹਿਬ ਗੋਇੰਦਵਾਲ ਆਏ ਤਾਂ ਆਪ ਦੇ ਨਾਲ ਗੁਰੂ ਜੀ ਦੇ ਦਰਸ਼ਨ ਕਰਨ ਆਇਆ।

ਇਕ ਅਲਾਹ ਸ਼ਾਹ ਨਾਮੀ ਪਠਾਣ ਡੱਲੇ ਦਾ ਲਾਹੌਰ ਅਤੇ ਦਿੱਲੀ ਵਿਚ ਘੋੜਿਆਂ ਦਾ ਵਪਾਰ ਕਰਦਾ ਸੀ। ਭਾਈ ਪਾਰੋਜੁਲਕੇ ਦੀ ਸੰਗਤ ਕਰਕੇ ਸ੍ਰੀ ਗੁਰੂ ਅਮਰਦਾਸ ਜੀ ਦਾ ਸਿਖ ਬਣਿਆ। ਹਜ਼ੂਰ ਨੇ ਇਸ ਨੂੰ ਪਰਚਾਰ ਲਈ ਮੰਜੀ ਬਖਸੀ।

ਇਨ੍ਹਾਂ ਤੋਂ ਬਿਨਾਂ ਭਾਈ ਸਚਨ ਸੱਚ, ਸਾਧਾਰਨ, ਸੁਖਣ, ਹਿੰਦਾਲ ਕੇਦਾਰੀ, ਖੇਡਾ, ਰੰਗੂ ਸਾਹ, ਦਰਬਾਰੀ, ਫੇਰਾ, ਬੂਆ, ਬੇਣੀ, ਮਹੇਸ਼ਾ, ਮਾਈ ਦਾਸ, ਮਾਣਕ ਚੰਦ, ਮੁਰਾਰੀ, ਰਾਜਾ ਰਾਮ, ਰੰਗ ਸ਼ਾਹ, ਰੰਗ ਦਾਸ ਤੇ ਭਾਈ ਲਾਲੋ ਨੂੰ ਮੰਜੀਆ ਦੀ ਬਖਸ਼ਸ਼ ਹੋਈ। ਕਈ

ਵਿਦਵਾਨਾਂ ਦਾ ਖਿਆਲ ਹੈ ਕਿ ਗੁਰੂ ਜੀ ਨੇ ਸਿਖ ਧਰਮ ਦੀਆਂ ਪ੍ਰਚਾਰਕ ਇਸਤਰੀਆਂ ਨੂੰ ਵੀ ਪਦ ਪੀਹੜੇ ਬਖਸ਼ੇ।

## ਜ਼ਾਤ ਪਾਤ ਦਾ ਖੰਡਨ–

ਗੁਰੂ ਜੀ ਨੇ ਸਿਖੀ ਨੂੰ ਆਦਰਸ਼ ਬਣਾਉਣ ਲਈ ਆਤਮਿਕ ਸਿਖਿਆ ਦੇ ਨਾਲ ਸਮਾਜਕ ਪਹਿਲੂ ਵਲ ਵਿਸੇਸ ਧਿਆਨ ਦਿਤਾ ਹੈ। ਉਸ ਸਮੇਂ ਦੀਆਂ ਸਾਰੀਆਂ ਸਮਾਜਕ ਖਰਾਬੀਆਂ ਨੂੰ ਜ਼ੋਰ ਨਾਲ ਖੰਡਨ ਕੀਤਾ ਹੈ। ਇਹ ਗਲ ਆਪ ਦੀ ਬਾਣੀ ਤੇ ਜੀਵਨ ਤੋਂ ਸਪਸਟ ਹੈ। ਪਿਛੇ ਦਸ ਆਏ ਹਾਂ ਕਿ ਜ਼ਾਤ ਪਾਤ ਤੇ ਛੂਤ ਛਾਤ ਦੀ ਬੀਮਾਰੀ ਨੂੰ ਪਹਿਲੇ ਅਤੇ ਦੂਜੇ ਸਤਿਗੁਰੂ ਜੀ ਨੇ ਦੂਰ ਕੀਤਾ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਨੂੰ ਦੂਰ ਕਰਨ ਲਈ ਖਾਸ ਕਦਮ ਉਠਾਇਆ। ਇਕ ਵੇਰ ਦਾ ਜ਼ਿਕਰ ਹੈ ਕਿ ਆਪ ਪ੍ਰਚਾਰ ਲਈ ਦੁਆਬੇ ਵਿਚ ਡੱਲੇ ਨਗਰ ਪਧਾਰੇ। ਸੰਗਤ ਦਰਸਨ ਕਰਨ ਲਈ ਆਈ। ਇਸ ਨਗਰ ਵਿਚ ਪ੍ਰਿਥੀਮਲ ਤੇ ਤੁਲਸਾ ਦੋ ਭੱਲੇ ਖਤਰੀ ਰਹਿੰਦੇ ਸਨ*। ਉਹ ਭੀ ਆਏ। ਗੁਰੂ ਜੀ ਨਾਲ ਇਨ੍ਹਾਂ ਦੇ ਜੋ ਪਸਨੋਤਰ ਹੋਏ, ਉਨ੍ਹਾਂ ਨੂੰ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ :–

ਉਰ ਹੰਕਾਰੀ ਗਿਰਾ ਉਚਾਰੀ। ਏਕੋ ਜਾਤ ਹਮਾਰ।
ਤੁਮਰੀ। ਸ੍ਰੀ ਗੁਰੂ ਅਮਰਭਨਿਓ ਸੁਨ ਸੋਇ। ਜਾਤ
ਪਾਤ ਗੁਰ ਕੀ ਨਹ ਕੋਇ। ਉਪਜਹਿ ਜੇ ਸਰੀਰ ਜਗ
ਮਾਹੀ। ਇਨਕੀ ਜ਼ਾਤ ਸਾਚ ਸੋ ਨਾਹੀ। ਬਿਨਸ ਜਾਤ
ਇਹ ਜਰ ਜਰ ਹੋਇ। ਆਗੇ ਜਾਤ ਜਾਤਿ ਨਹਿ ਕੋਇ।

ਗੁਰੂ ਜੀ ਦਾ ਇਹ ਉਪਦੇਸ਼ ਸੁਣ ਕੇ ਪ੍ਰਿਥੀਮਲ ਤੇ ਤੁਲਸੇ ਦਾ ਜਾਤੀ ਅਭਿਮਾਨ ਦੂਰ ਹੋ ਗਿਆ।

---

*ਪ੍ਰਿਥੀਮਲ ਤੁਲਸਾ ਭੱਲਾ ਮੱਲਣ ਗੁਰ ਸੇਵਾ ਹਿਤਕਾਰੀ॥[ਭਾਗ:੧੧

## ਸ੍ਰੀ ਗੁਰੂ ਅਮਰ ਦਾਸ ਜੀ

ਗੁਰੂ ਜੀ ਇਕ ਜ਼ਾਤ ਅਭਿਮਾਨੀ ਪੰਡਤ ਪ੍ਰਤੀ ਉਪਦੇ ਕਰਦੇ ਹਨ:—

ਜਾਤਿ ਕਾ ਗਰਬੁ ਨਾ ਕਰੀਅਹੁ ਕੋਈ। ਬ੍ਰਹਮੁ ਬਿੰਦੇ ਸੋ ਬ੍ਰਾਹਮਣ ਹੋਈ। ਜਾਤਿ ਕਾ ਗਰਬੁ ਨ ਕਰ ਮੂਰਖ ਗਵਾਰਾਂ। ਇਸ ਗਰਬ ਤੇ ਚਲਹਿ ਬਹੁਤੇ ਬਿਕਾਰਾ। ਚਾਰੇ ਵਰਨ ਆਖੈ ਸਭ ਕੋਈ। ਬ੍ਰਹਮੁ ਬਿੰਦ ਤੇ ਸਭ ਓਪਤ ਹੋਈ। ਮਾਟੀ ਏਕ ਸਗਲ ਸੰਸਾਰਾ। ਬਹੁ ਬਿਧਿ ਭਾਂਡੇ ਘੜੇ ਕੁਮਾਰਾ। ਪੰਚ ਤਤੁ ਮਿਲਿ ਦੇਹੀ ਕਾ ਆਕਾਰਾ। ਘਟਿ ਵਧਿ ਕੋ ਕਰੈ ਬੀਚਾਰਾ। ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ। ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ। [ਭੈਰਉ ਮਹਲਾ ੩

### ਗੁਰੂ ਕਾ ਲੰਗਰ—

ਸ੍ਰੀ ਗੁਰੂ ਅਮਰਦਾਸ ਜੀ ਨੇ ਜ਼ਾਤ-ਪਾਤ ਤੇ ਛੂਤ-ਛਾਤ ਨੂੰ ਉਡਾਣ ਤੇ ਸਾਰੇ ਮਨੁਖਾਂ ਵਿਚ ਅਮਲੀ ਤੌਰ ਤੇ ਸਮਾਨਤਾ ਪੈਦਾ ਕਰਨ ਲਈ ਗੁਰੂ ਕਾ ਲੰਗਰ ਸਬੰਧੀ ਵਿਸੇਸ਼ ਹੁਕਮ ਜਾਰੀ ਕੀਤਾ। 'ਜੋ ਦਰਸ਼ਨ ਕਰਨ ਆਵੇ, ਪਹਿਲੇ ਲੰਗਰ ਚੋਂ ਪ੍ਰਸਾਦ ਛਕੇ।' ਜੋ ਅਮੀਰ ਗ਼ਰੀਬ ਦਰਸ਼ਨ ਕਰਨ ਆਉਂਦੇ ਸਨ, ਸਾਰੇ ਇਕੋ ਪੰਗਤ ਵਿਚ ਪ੍ਰਸ਼ਾਦ ਛਕਦੇ ਹਨ।

ਇਸ ਮਰਯਾਦਾ ਨੂੰ ਵੇਖ ਕੇ ਜਾਤ ਅਭਿਮਾਨੀ ਖਤਰੀ ਸਨ ਬ੍ਰਾਹਮਣ ਵਿਰੋਧੀ ਹੋ ਗਏ ਅਤੇ ਨਾਲ ਹੀ ਗੋਇੰਦਵਾਲ ਦੇ ਮੁਸਲ-ਮਾਨ ਸੇਖ ਭੀ ਈਰਖਾ ਕਰਨ ਲਗ ਪਏ। ਉਹ ਸਮਝਦੇ ਸਨ ਕਿ ਵਰਣ-ਆਸ਼ਰਮ ਦੀ ਮਰਯਾਦਾ ਤੇ ਸ਼ਰ੍ਹਾ ਦੇ ਬੰਧਨ ਟੁਟਦੇ ਹਨ।

ਗੁਰੂ ਜੀ ਸੁਤੰਤਰਤਾ ਦੇ ਪ੍ਰਚਾਰਕ ਸਨ। ਆਪ ਕਹਿੰਦੇ ਸਨ ਕਿ ਸਮਾਜਕ ਜਾਂ ਸ਼ਰ੍ਹਾਂ ਦੇ ਨਿਯਮ ਮਨੁਖ ਦੇ ਬਣਾਏ ਹੋਏ ਹਨ। ਜ਼ਾਤ ਪਾਤ ਜਾਂ ਮਜ਼੍ਹਬ ਦੀ ਬਿਨਾ ਤੇ ਵਿਤਕਰਾ ਨਹੀਂ ਹੋਣਾ ਚਾਹੀਦਾ।

ਗੋਇੰਦਵਾਲ ਵਿਚ ਸ਼ੇਖਾਂ ਦੇ ਮੁੰਡੇ ਪੱਥਰ ਮਾਰ ਕੇ ਸਿੱਖਾਂ ਦੇ

ਘੜੇ ਭੰਨਣ ਲਗ ਪਏ। ਜਦ ਉਨ੍ਹਾਂ ਨੇ ਗੁਰੂ ਜੀ ਪਾਸ ਸ਼ਿਕਾ
ਤਾਂ ਆਪ ਨੇ ਫੁਰਮਾਇਆ, "ਮਸਕਾਂ ਬਣਾ ਦਿਓ।" ਦੋਖੀ
ਤੀਰ ਮਾਰ ਮਾਰ ਕੇ ਮਸਕਾਂ ਖਰਾਬ ਕਰ ਦਿਤੀਆਂ। ਹ
ਗਾਗਰਾਂ ਵਰਤਣ ਦਾ ਹੁਕਮ ਦਿਤਾ। ਇਸ ਪਰ ਭੀ ਉਹ ਨ
ਸਿਖਾਂ ਨੇ ਤੰਗ ਆ ਕੇ ਬੇਨਤੀ ਕੀਤੀ :-

'ਜੇ ਕਾਹੂ ਕੋ ਬੁਰਾ ਕਰਾਵੈ ਤੋ ਕਯਾ ਕਰੈ?' ਕਹੁ ਸੁਖ

ਗੁਰੂ ਜੀ ਨੇ ਉਤਰ ਦਿਤਾ:-

'ਭਲਾ ਕਰੋ ਜੋ ਬੁਰਾ ਕਮਾਵੈ, ਬਦਲਾ ਲੇਵਨ ਤੇ ਹਟ ਜ
'ਫੇਰ ਕਰੈ ਤੋ' ਕਰਿਹੈ, ਤਉ ਭਲਿਆਈ, ਵਹ ਦੁਖ
ਕਰਨੇ ਜੋਗਾ ਰਹੈ ਨ ਸੋਊ, ਆਪੇ ਹੀ ਮਰ ਜੈਹੈਸੋਊ। [ਗੁਪਸੂ

ਖਤਰੀਆਂ, ਬ੍ਰਾਹਮਣਾਂ ਤੇ ਸ਼ੇਖਾਂ ਨੇ ਮਿਲ ਕੇ ਸੂਬਾ
ਪਾਸ ਜਾ ਸਿਕਾਇਤ ਕੀਤੀ ਕਿ ਗੁਰੂ ਜੀ ਦੋਹਾਂ ਮਜ਼ਬਾਂ ਦੀ ਮ
ਭੰਗ ਕਰ ਰਹੇ ਹਨ। ਇਸ ਤੇ ਸੂਬੇ ਨੇ ਹਜ਼ੂਰ ਨੂੰ ਸਦਿਆ। ਮ
ਨੇ ਸ੍ਰੀ ਰਾਮ ਦਾਸ ਜੀ, ਭਾਈ ਬੁਢਾ ਜੀ, ਭਾਈ ਬੂਲ੍ਹੇ ਤੇ
ਨੂੰ ਉਤਰ ਦੇਣ ਲਈ ਲਾਹੌਰ ਭੇਜਿਆ। ਇਹਨਾਂ ਨੇ ਬੜ
ਨਾਲ ਆਪਣਾ ਪੱਖ ਪੇਸ ਕੀਤਾ, ਜਿਸ ਨੂੰ ਸੁਣਕੇ ਸਭ ਲੋਕ
ਰਹਿ ਗਏ। ਵਿਰੋਧੀ ਨਿਰੁਤਰ ਹੋ ਗਏ। ਸੂਬੇ ਨੇ ਗੁਰੂ ਦੋਖੀ
ਅਰਜ਼ੀ ਖਾਰਜ ਕਰ ਦਿਤੀ। ਦੋਖੀਆਂ ਨੇ ਦਿਲੀ ਜਾ ਕੇ
ਪਾਸ ਅਪੀਲ ਕੀਤੀ। ਉਸ ਨੇ ਇਕ ਅਫਸਰ ਨੂੰ ਪੜਤਾ
ਨੀਯਤ ਕੀਤਾ। ਪੜਤਾਲੀਏ ਨੇ ਲਿਖਿਆ ਕਿ 'ਗੁਰੂ
ਭਗਤੀ ਤੇ ਸਮਾਨਤਾ ਦੇ ਪ੍ਰਚਾਰਕ ਹਨ। ਗੁਰੂ ਕਾ ਲੰਗਰ
ਖਲਕਤ ਦੀ ਸੇਵਾ ਲਈ ਹੈ। ਸੇਖਾਂ ਤੇ ਖਤਰੀਆਂ ਦਾ ਵਿਰੋ
ਹੈ।' ਇਸ ਪਰ ਬਾਦਸਾਹ ਨੇ ਅਪੀਲ ਭੀ ਖਾਰਜ ਕਰ ਦਿ

ਕਈ ਲੇਖਕ ਕਹਿੰਦੇ ਹਨ ਕਿ ਅਕਬਰ ਨੇ ਲੰਗਰ
ਸਰਵਾਹੇ ਖਤਰੀਏ ਤੇ ਸੇਖਾਂ ਦੀ ਅਪੀਲ ਖਾਰਜ ਕਰ ਦਿ
ਨਾਲ ਹੀ ਗੁਰੂ ਜੀ ਨੂੰ ਸਲਾਹ ਦਿਤੀ ਕਿ ਉਹ ਵਿਰੋਧੀਆਂ

ਰਖਣ ਲਈ ਪ੍ਰਾਸਚਤ ਕਰ ਦੇਣ ਤੇ ਤੀਰਥਾਂ ਦੀ ਯਾਤਰਾ ਕਰ ਆਉਣ। ਇਸ ਲਈ ਗੁਰੂ ਜੀ ਤੀਰਥਾਂ ਤੇ ਗਏ। ਇਹ ਗਲ ਠੀਕ ਨਹੀਂ। ਸ੍ਰੀ ਗੁਰੂ ਰਾਮਦਾਸ ਜੀ ਨੇ ਤੁਖਾਰੀ ਰਾਗ ਦੇ ਸ਼ਬਦ 'ਦੁਤੀਆ ਜਮਨ ਗਏ' ਵਿਚ ਇਸ ਗਲ ਨੂੰ ਸਪਸ਼ਟ ਕਰ ਦਿਤਾ ਹੈ। ਆਪ ਗੁਰੂ ਅਮਰਦਾਸ ਜੀ ਦੇ ਤੀਰਥਾਂ ਤੇ ਜਾਣ ਦਾ ਕਾਰਣ ਦਸਦੇ ਹਨ:-

"ਤੀਰਥ ਉਦਮ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ।"

ਭਾਵ ਤੀਰਥਾਂ ਤੇ ਗੁਰੂ ਜੀ ਦਾ ਜਾਣਾ ਪ੍ਰਾਸਚਿਤ ਨਹੀਂ ਸੀ ਬਲਕਿ ਸਭ ਲੋਕਾਂ ਦਾ ਉਧਾਰ ਕਰਨ ਲਈ ਸੀ। ਪ੍ਰਾਸਚਿਤ ਉਹ ਆਦਮੀ ਕਰਦਾ ਹੈ, ਜਿਹੜਾ ਇਹ ਸਮਝ ਲਵੇ ਕਿ ਮੈਥੋਂ ਕੋਈ ਭੁਲ ਹੋਈ ਹੈ। ਜਿਹੜੇ ਸਤਿਗੁਰੂ ਇਹ ਹੁਕਮ ਦੇਂਦੇ ਹਨ, "ਪਹਿਲੇ ਲੰਗਰ ਵਿਚੋਂ ਪ੍ਰਸ਼ਾਦ ਛਕੋ ਤੇ ਫਿਰ ਦਰਸ਼ਨ ਕਰੋ" ਉਨ੍ਹਾਂ ਪ੍ਰਾਸਚਿਤ ਕੀ ਕਰਨਾ ਸੀ?

ਅਕਬਰ ਦੇ ਭਰਾ ਮਿਰਜ਼ਾ ਹਕੀਮ, ਸ਼ਾਹ ਕਾਬਲ ਨੇ ਪੰਜਾਬ ਪਰ ਹਮਲਾ ਕਰਨਾ ਚਾਹਿਆ। ਉਸ ਦੀ ਰੋਕ ਲਈ ਸੰਮਤ ੧੬੨੨ (੧੫੬੫ ਈਸਵੀ) ਵਿਚ ਬਾਦਸ਼ਾਹ ਨੂੰ ਏਧਰ ਆਉਣਾ ਪਿਆ। ਅਕਬਰ ਬੜਾ ਨੀਤੀਵਾਨ ਸੀ। ਜਿਥੇ ਉਹ ਅਜਮੇਰ ਦੀ ਜ਼ਯਾਰਤ ਕਰਦਾ, ਸੀਕਰੀ ਵਿਚ ਖ੍ਵਾਜਾ ਸਲੀਮ ਚਿਸਤੀ ਦੇ ਜਾਂਦਾ ਰਿਹਾ, ਕਾਂਗੜੇ ਦੇ ਮੰਦਰ ਵਿਚ ਛਤਰ ਚੜ੍ਹਾਂਦਾ ਸੀ, ਪੰਜਾਬ ਵਿਚ ਆ ਕੇ ਉਹ ਗੋਇੰਦਵਾਲ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨ ਆਇਆ।

ਗੁਰੂ ਜੀ ਨੇ ਸਾਂਝੀ ਪੰਗਤ ਵਿਚ ਬਿਠਾ ਕੇ ਉਸ ਨੂੰ ਪ੍ਰਸਾਦ ਛਕਾਇਆ। ਲੰਗਰ ਦੀ ਮਰਯਾਦਾ ਤੇ ਸੇਵਾ ਦੇਖਕੇ ਅਕਬਰ ਬਹੁਤ ਪ੍ਰਸੰਨ ਹੋਇਆ। ਇਤਿਹਾਸ ਵਿਚ ਲਿਖਿਆ ਹੈ ਕਿ ਬਾਦਸਾਹ ਨੇ ਕਿਹਾ, 'ਕੋਈ ਸੇਵਾ ਦਸੋ?'

ਗੁਰੂ ਜੀ ਨੇ ਉਤਰ ਦਿਤਾ, "ਸਾਨੂੰ ਕਿਸੇ ਚੀਜ਼ ਦੀ ਲੋੜ ਨਹੀਂ, ਵਾਹਿਗੁਰੂ ਬਹੁਤ ਕੁਝ ਦੇਂਦਾ ਹੈ। ਗੁਰੂ ਕਾ ਲੰਗਰ ਸਿਖਾਂ ਦੀ

ਧਰਮ ਕਿਰਤ ਨਾਲ ਚਲਣਾ ਚਾਹੀਦਾ ਹੈ। ਜੋ ਕੁਝ ਆਉਂਦਾ ਹੈ ਸੰਗਤਾਂ ਨੂੰ ਛਕਾ ਦੇਂਦੇ ਹਾਂ। ਲੋੜ ਤੋਂ ਵਧ ਇਕਠਾ ਕਰਨਾ ਸਾਨੂੰ ਬੋਝ ਪ੍ਰਤੀਤ ਹੁੰਦਾ ਹੈ। ਜਗੀਰ ਆਦਿਕ ਦੀ ਸਾਨੂੰ ਲੋੜ ਨਹੀਂ।"

ਇਹ ਉਤਰ ਸੁਣਕੇ ਬਾਦਸਾਹ ਵਧੇਰੇ ਖੁਸ਼ ਹੋਇਆ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:-

ਪਟ ਪਰਗਨੇ ਕੋ ਲਿਖ ਦੀਨ। ਰਹੇ ਗ੍ਰਾਮ ਸਭਿ ਗੁਰੂ ਅਧੀਨ।
ਆਦਿ ਝਬਾਲ ਬੀੜ ਜਹ ਕਰਯੋ ਬਹੁਤੇ ਗ੍ਰਾਮ ਅਰਪ ਮਚੁ ਧਰਯੋ।
[ਗੁ: ਪ੍ਰ: ਸੂ ਰਾਸ ੨-੧੦

ਗੁਰੂ ਜੀ ਲੰਗਰ ਸਬੰਧੀ ਇਹ ਗਲ ਖਾਸ ਵਰਨਣ ਯੋਗ ਹੈ ਕਿ ਰੋਜ਼ ਦੇ ਰੋਜ਼ ਜੋ ਰਸਦ ਆਉਂਦੀ ਸੀ, ਉਹ ਸਾਰੀ ਖਰਚ ਕਰ ਕੇ ਰਾਤ ਨੂੰ ਭਾਂਡੇ ਮੂਧੇ ਮਾਰ ਦਿਤੇ ਜਾਂਦੇ ਸਨ। ਇਕੱਤਰ ਕਰਕੇ ਰਖਣ ਦਾ ਖਿਆਲ ਨਹੀਂ ਸੀ। ਕਿਉਂਕਿ ਧਰਮ ਅਸਥਾਨਾਂ ਵਿਚ ਇਕੱਤਰ ਹੋਇਆ ਪੂਜਾ ਦਾ ਧਨ ਤੇ ਪਦਾਰਥ ਲੜਾਈ ਝਗੜੇ ਦਾ ਕਾਰਨ ਬਣ ਜਾਂਦੇ ਹਨ।

ਲੰਗਰ ਦਾ ਮਕਸਦ ਵਿਹਲੜਾਂ ਜਾਂ ਮੁਫ਼ਤ ਖੋਰਿਆਂ ਨੂੰ ਖੁਆਣਾ ਨਹੀਂ, ਨਾਂ ਹੀ ਕੁਝ ਆਦਮੀਆਂ ਨੂੰ ਇਸ ਦਾ ਆਦੀ ਬਨਾਣਾ ਸੀ। ਇਸ ਦਾ ਉਦੇਸ ਤਾਂ ਇਹ ਸੀ ਕਿ ਧਰਮ ਦੀ ਕਿਰਤ ਕਰਕੇ ਆਪਣੀ ਕਮਾਈ ਵਿਚੋਂ ਲੋੜਵੰਦਾਂ ਨੂੰ ਦੇ ਕੇ ਫਿਰ ਸਾਰੀ ਸੰਗਤ ਨਾਲ ਮਿਲ ਕੇ ਛਕਿਆ ਜਾਵੇ ਇਸ ਲਈ ਲੰਗਰ ਦਾ ਪ੍ਰਸ਼ਾਦ ਪਵਿਤ੍ਰ ਸਮਝਿਆ ਜਾਂਦਾ ਹੈ।

ਇਕ ਵੈਸ਼ਨੋਂ ਪੰਡਤ ਮਾਈ ਦਾਸ ਗੁਰੂ ਜੀ ਦੇ ਦਰਸਨ ਕਰਨ ਆਇਆ। ਇਕੋ ਪੰਗਤ ਵਿਚ ਸਭ ਨੂੰ ਖਾਦਾ ਵੇਖ ਕੇ ਉਸਨੇ ਬੜੀ ਗਿਲਾਨੀ ਕੀਤੀ। ਗੁਰੂ ਜੀ ਨੇ ਉਸ ਨੂੰ ਕਿਹਾ:-

"ਮਤੁ ਸਚਾ ਅਖਰੁ ਭੁਲਿ ਜਾਇ ਚਉਕੈ ਭਿਟੈ ਨ ਕੋਇ ॥
ਝੂਠੇ ਚਉਕੇ ਨਾਨਕਾ ਸਚਾ ਏਕੋ ਸੋਇ ॥
[ਮਾਰੂ ਮ: ੩

## ਸ੍ਰੀ ਗੁਰੂ ਅਮਰਦਾਸ ਜੀ

### ਜ਼ਾਤ ਪਾਤ ਨੂੰ ਤੋੜਕੇ ਵਿਆਹ—

ਸ੍ਰੀ ਗੁਰੂ ਅਮਰਦਾਸ ਜੀ ਨੇ ਜ਼ਾਤ ਪਾਤ ਤੇ ਬਰਾਦਰੀ ਦੇ ਬੰਧਨ ਤੇ ਇਲਾਕੇ ਦੀ ਹੱਦ ਬੰਦੀ ਤੋੜ ਕੇ ਵਿਆਹ ਦੇ ਰਿਸ਼ਤੇ ਕਰਨੇ ਪ੍ਰਚਲਤ ਕੀਤੇ ਹਨ। ਸਾਡੇ ਦੇਸ਼ ਵਿਚ ਚਾਰ ਵਰਣਾਂ ਦੀ ਵੰਡ ਦੇ ਕਾਰਣ, ਬ੍ਰਾਹਮਣ-ਖੱਤਰੀ ਤੇ ਵੈਸ ਨਾ ਸਿਰਫ ਆਪਸ ਵਿਚ ਹੀ ਰਿਸਤੇ ਨਹੀਂ ਸਨ ਕਰ ਸਕਦੇ, ਬਲਕਿ ਨਾਲ ਮਿਲਦੀਆਂ ਕਈ ਜ਼ਾਤਾਂ ਤੇ ਗੋਤਾਂ ਵਿਚ ਭੀ ਕਰਨ ਤੋਂ ਸੰਕੋਚ ਕਰਦੇ ਸਨ। ਇਹ ਸਮਾਜਿਕ ਬੰਧਨ ਬਹੁਤ ਕਰੜੇ ਸਨ। ਆਪ ਨੇ ਇਨ੍ਹਾਂ ਨੂੰ ਤੋੜਿਆ ਹੈ।

ਇਕ ਪ੍ਰੇਮ ਕੁਸਟੀ ਗੁਰੂ ਜੀ ਦੀ ਸੰਗਤ ਵਿਚ ਆਇਆ। ਉਸਦਾ ਕੋਹੜ ਦੂਰ ਹੋ ਗਿਆ। ਪ੍ਰੇਮੇ ਨੇ ਉਚੀ ਆਵਾਜ਼ ਨਾਲ ਕਿਹਾ: 'ਗਿਆ ਕਛੋਟਾ ਲਾਧੋ ਰੇ।' ਸੰਗਤ ਵਿਚ ਉਸ ਦਾ ਨਾਂ ਮੁਰਾਰੀ ਪ੍ਰਸਿਧ ਹੋਇਆ। ਇਕ ਦਿਨ ਹਜ਼ੂਰ ਨੇ ਦੀਵਾਨ ਵਿਚ ਬਚਨ ਕੀਤਾ, 'ਕੋਈ ਸਿਖ ਇਸ ਨੂੰ ਆਪਣੀ ਲੜਕੀ ਦੇਵੇ।" ਇਹ ਸੁਣ ਕੇ ਸ਼ੀਹੇਂ ਉਪਲ ਨੇ ਬੇਤਨੀ ਕੀਤੀ, "ਸਚੇ ਪਾਤਸ਼ਾਹ! ਮੇਰੀ ਬੇਟੀ ਹਾਜ਼ਰ ਹੈ। ਇਸ ਦੀ ਸ਼ਾਦੀ ਆਪ ਕਰ ਦੇਵੋ।" ਜਦ ਸ਼ੀਹੇਂ ਦੀ ਇਸਤ੍ਰੀ ਨੂੰ ਇਸ ਗਲ ਦਾ ਪਤਾ ਲਗਾ ਤਦ ਉਹ ਬਹੁਤ ਦੁਖੀ ਹੋਈ। ਦਰਬਾਰ ਵਿਚ ਆ ਕੇ ਕਹਿਣ ਲਗੀ:—

ਕੁਸਟੀ ਮਾਤ, ਪਿਤਾ ਕੁਲ, ਹੀਨ।<br>
ਸੁਤਾ ਨਿਥਾਵੇਂ ਕੋ ਮੁਰ ਦੀਨ ?<br>
ਸੁਨ ਸ੍ਰੀ ਅਮਰਦਾਸ ਗੁਰ ਹਸੇ।<br>
ਕਹਿਉ ਤਾਂਹਿ ਕਰੁਣਾ ਰੰਗ ਰਸੇ।<br>
ਜਾਨੋ ਮਮ ਸੁਤ ਇਹ ਜੋ 'ਮੁਰਾਰੀ'।<br>
ਬਯਾਹਯੋ ਤਨੁਜਾ ਸੰਗ ਤੁਮਾਰੀ।<br>
ਤਵ ਤਨੁਜਾ ਕੋ ਨਾਮ 'ਮਥੋ' ਹੈ।<br>
ਨਾਮ ਮੁਰਾਰੀ ਯਾਹਿ ਕਥੋ ਹੈ।

## ਭਾਈਚਾਰਕ ਸੁਧਾਰ

ਮਥੋ-ਮੁਰਾਰੀ ਸਿਮਰੈ ਨਾਮ।
ਪੂਰਨ ਹੋਇ ਨਰਨ ਕੇ ਕਾਮ।

[ਗੁ: ਪ੍ਰ: ਸੂ: ਰਾਸ ੧-੬੦

ਸਤਿਗੁਰੂ ਨੇ ਮਥੋ ਤੇ ਮੁਰਾਰੀ ਦੀ ਸ਼ਾਦੀ ਕਰਾ ਕੇ ਉਨ੍ਹਾਂ ਨੂੰ ਅਸੀਰਵਾਦ ਦਿਤੀ ਤੇ ਵਿਦਾ ਕੀਤਾ।

ਭਾਈ ਸਚਨ ਸਚ ਦਾ ਪੁਨਰ ਵਿਵਾਹ ਭੀ ਜ਼ਾਤ ਪਾਤ ਦੇ ਬੰਧਨ ਤੋੜ ਕੇ ਕੀਤਾ ਗਿਆ।

ਗੁਰੂ ਜੀ ਬੜੇ ਸਮਾਜ ਸੁਧਾਰਕ ਸਨ। ਚੰਗੇ ਸਮਾਜ ਲਈ ਚੰਗੇ ਗ੍ਰਹਿਸਤ ਦੀ ਲੋੜ ਹੈ। ਚੰਗੇ ਗ੍ਰਹਿਸਤ ਲਈ ਲੜਕੇ ਅਤੇ ਲੜਕੀ ਦੀ ਸਹੀ ਚੋਣ ਜ਼ਰੂਰੀ ਹੈ। ਸਾਡੇ ਦੇਸ਼ ਵਿਚ ਇਹ ਚੋਣ ਗੁਣ, ਕਰਮ, ਸੁਭਾਵ, ਤੇ ਉਮਰ ਨੂੰ ਵੇਖ ਕੇ ਘਟ ਕੀਤੀ ਜਾਂਦੀ ਹੈ। ਵਡਾ ਘਰ,ਧਨਾਢ ਜਾਂ ਕੁਲੀਨ ਵਰ ਦੇਖ ਕੇ ਰਿਸ਼ਤੇ ਕਰਨ ਵਿਚ ਭਾਈਚਾਰਕ ਸੁਧਾਰ ਦੀ ਅਸਚਰਜ ਮਿਸਾਲ ਪੇਸ਼ ਕੀਤੀ ਹੈ।

ਆਪ ਨੇ ਦਾਨੀ ਜੀ ਦਾ ਰਿਸਤਾ ਰਾਮੇ ਨਾਮੀ ਸਾਧਾਰਨ ਸਿਖ ਨਾਲ ਕੀਤਾ ਤੇ ਭਾਨੀ ਜੀ ਲਈ ਸ੍ਰੀ ਰਾਮਦਾਸ ਨੂੰ ਚੁਣਿਆ। ਜੋ ਘੁੰਙਣੀਆਂ ਵੇਚ ਕੇ ਗੁਜ਼ਾਰਾ ਕਰਦੇ ਸਨ। ਇਹ ਚੋਣ ਕਿੰਨੀ ਸਫਲ ਹੋਈ ? ਇਸ ਦਾ ਉਤਰ ਇਤਿਹਾਸ ਬੜੇ ਸੁਨਹਿਰੀ ਅਖਰਾਂ ਵਿਚ ਦਿੰਦਾ ਹੈ।

ਗੁਰੂ ਜੀ ਨੇ ਸਤੀ ਦੀ ਰਸਮ ਦਾ ਖੰਡਨ ਕਰਦੇ ਹੋਏ ਕਿਹਾ-

"ਸਤੀਆ ਇਹੁ ਨ ਆਖੀਅਨ ਜੋ ਮੜਿਆਂ ਲਗ ਜਲੰਨ।
ਸਤੀਆਂ ਸੇਈ ਨਾਨਕਾ ਜੇ ਬਿਰਹੇ ਚੋਟ ਮਰੰਨ।"

ਰਾਜਾ ਹਰੀ ਪੁਰ ਦੀ ਰਾਣੀ ਨੂੰ ਉਪਦੇਸ ਕੀਤਾ ਕਿ ਸੰਗਤ ਵਿਚ ਪਰਦਾ ਕਰਨ ਤੇ ਘੁੰਡ ਕਢਣ ਦੀ ਲੋੜ ਨਹੀਂ।

ਰਾਮ ਕਲੀ ਸਦ ਵਿਚ ਆਪ ਨੇ ਮਿਰਤਕ ਸਮੇਂ ਦੀਆਂ ਰਸਮਾਂ ਦਾ ਸੁਧਾਰ ਦਸਿਆ ਹੈ।

# ਸੋਲ੍ਹਵਾਂ ਵਿਆਖਿਆਨ

## ਸ੍ਰੀ ਗੁਰੂ ਅਮਰਦਾਸ ਜੀ ਦਾ ਤਿਆਗ
## ਸ੍ਵੈਮਾਨ, ਕਰਮ ਯੋਗੀ ਜੀਵਨ ਤੇ ਮਨੁਖਤਾ ਲਈ ਪਿਆਰ

ਗੁਰੂ ਜੀ ਨੇ ਝੂਠੇ ਤਿਆਗ ਦਾ ਖੰਡਨ ਕੀਤਾ ਹੈ ਪਰ ਨਾਲ ਹੀ ਸੱਚਾ ਤਿਆਗ ਦਸਿਆ ਹੈ। ਉਹ ਕੀ? ਧਰਮ ਦੀ ਕਿਰਤ ਕਰਨੀ, ਉਸ ਵਿਚੋਂ ਆਪਣਾ ਨਿਰਬਾਹ ਕਰਨਾ ਤੇ ਮਾਇਆ ਨੂੰ ਭਲੇ ਕੰਮਾਂ ਲਈ ਵਰਤਣਾ। 'ਅਸੀਂ ਦੌਲਤ ਲਈ ਨਹੀਂ ਦੌਲਤ ਸਾਡੇ ਲਈ ਹੈ।' ਇਹ ਆਦਰਸ਼ ਪ੍ਰਚਾਰਿਆ ਹੈ। ਅਕਬਰ ਸਮੇਂ ਜਗੀਰ ਲੈਣ ਤੋਂ ਇਨਕਾਰ ਕਰਨਾ ਤੇ ਲੰਗਰ ਦੀ ਰਸਦ ਪਕਾ ਕੇ ਰਾਤ ਨੂੰ ਭਾਂਡੇ ਮੂੰਧੇ ਮਾਰ ਦੇਣੇ ਸਚੇ ਤਿਆਗ ਦੀਆਂ ਦੋ ਸੁੰਦਰ ਮਿਸਾਲਾਂ ਹਨ।

ਹਜ਼ੂਰ ਨੂੰ ਸਰਮਾਏ ਜਾਂ ਦੌਲਤ ਤੋਂ ਨਫਰਤ ਨਹੀਂ ਸੀ। ਸਰਮਾਏਦਾਰ ਬ੍ਰਿਤੀ ਤੋਂ ਨਫਰਤ ਸੀ। ਇਕ ਦਿਨ ਆਪ ਦੇ ਪੁਤਰ ਮੋਹਰੀ ਜੀ ਨੂੰ ਖਿਆਲ ਆਇਆ ਕਿ ਕੁਝ ਰੁਪਿਆ ਇਕਠਾ ਕਰ ਲਈਏ, ਕਿਉਂਕਿ ਐਸ ਵੇਲੇ ਪੂਜਾ-ਭੇਟ ਬਹੁਤ ਚੜ੍ਹਦੀ ਹੈ। ਗੁਰ-ਦੇਵ ਉਸ ਦੀ ਇਸ ਰੁਚੀ ਨੂੰ ਤਾੜ ਗਏ ਆਪ ਨੇ ਇਕ ਸਿਖ ਨੂੰ ਕਿਹਾ, 'ਇਕ ਲੱਖ ਟਕਾ ਮੋਹਰੀ ਨੂੰ ਲਿਆ ਦੇਵੋ' ਸਿਖ ਨੇ ਲਿਆ ਦਿਤਾ। ਮੋਹਰੀ ਸਵੇਰ ਤੋਂ ਲੈ ਕੇ ਸ਼ਾਮ ਤਕ ਟਕੇ ਗਿਣਦਾ ਰਿਹਾ। ਉਸ ਦੇ ਹਥ ਕਾਲੇ ਹੋ ਗਏ। ਵਿਹਲਾ ਹੋ ਕੇ ਦੀਵਾਨ ਵਿਚ ਆਇਆ।

ਗੁਰੂ ਜੀ—ਕਿਉਂ ਬੇਟਾ ਅਜ ਤੁਹਾਡੇ ਹਥ ਕਾਲੇ ਹਨ, ਕੀ ਕਰਦੇ ਰਹੇ ਹੋ?

ਮੋਹਰੀ—ਸਚੇ ਪਾਤਸਾਹ, ਸਵੇਰ ਤੋਂ ਟਕੇ ਗਿਣਦਾ ਰਿਹਾ ਹਾਂ ਬਹੁਤੀ ਮਾਇਆ ਗਿਣਨ ਨਾਲ ਹਥ ਕਾਲੇ ਹੋ ਗਏ ਹਨ।

ਗੁਰੂ ਜੀ—ਜਿਸ ਦੇ ਗਿਣਨ ਨਾਲ ਹਥ ਕਾਲੇ ਹੁੰਦੇ ਹਨ,

ਸਚਾ ਤਿਆਗ– ਕਰਮ ਯੋਗੀ ਜੀਵਨ

ਜੇ ਮਨ ਹਰ ਵੇਲੇ ਉਸੇ ਦੇ ਧਿਆਨ ਵਿਚ ਮਗਨ ਰਹੇ, ਜਾਂ ਮਾਇਆ ਦਾ ਪੁਜਾਰੀ ਬਣ ਜਾਏ, ਤਾਂ ਉਸ ਦੀ ਕੀ ਹਾਲਤ ਹੋਵੇਗੀ ? ਕੀ ਉਹ ਕਾਲਾ ਨਹੀਂ ਹੋ ਜਾਵੇਗਾ ?

ਇਹ ਬਚਨ ਸੁਣ ਕੇ ਮੋਹਰੀ ਨੂੰ ਸੂਝ ਆ ਗਈ ਕਿ ਹਰ ਵੇਲੇ ਮਾਇਆ ਦਾ ਧਿਆਨ ਕਰਨ ਵਾਲੇ ਦਾ ਮਨ ਕਾਲਾ ਹੋ ਜਾਂਦਾ ਹੈ।

ਇਕ ਪਾਸੇ ਇਹ ਤਿਆਗ ਦੀ ਬਿਰਤੀ ਹੈ, ਦੂਜੇ ਪਾਸੇ ਸਿਖਾਂ ਨੂੰ ਵਪਾਰ, ਕਿਰਤ ਕਰਨ ਤੇ ਆਰਥਿਕ ਉਨਤੀ ਦੀ ਪ੍ਰੇਰਨਾ ਕੀਤੀ ਹੈ, ਤਾਕਿ ਨਿਰਬਾਹ ਲਈ ਸਿਖ ਕਿਸੇ ਦੇ ਮੁਥਾਜ ਨਾ ਹੋਣ।

ਸੁਲਤਾਨ ਪੁਰ ਦਾ ਭਾਈ ਮਹੇਸਾ ਗੁਰੂ ਜੀ ਦੀ ਸ਼ਰਨ ਆਇਆ। ਉਹ ਬੜਾ ਦੌਲਤ ਮੰਦ ਆਦਮੀ ਸੀ। ਆਪ ਨੇ ਉਸ ਨੂੰ ਕਿਹਾ, "ਤੇਰੇ ਪਾਸ ਧਨ ਨਹੀਂ ਰਹਿਣਾ, ਸਿਖ ਬਣਨ ਨਾਲ ਘਰ ਦਿਆਂ ਤੇ ਬਰਾਦਰੀ ਨੇ ਭੀ ਵਿਰੋਧਤਾ ਕਰਨੀ ਹੈ। ਸੋਚ ਲੈ !" ਇਹ ਬਚਨ ਸੁਣ ਕੇ ਉਸ ਨੇ ਬੇਨਤੀ ਕੀਤੀ, "ਸਚੇ ਪਾਤਸਾਹ! ਤਨ-ਮਨ-ਧਨ ਆਪ ਦਾ ਹੈ, ਮੇਰਾ ਕੁਝ ਨਹੀਂ। ਇਸ ਲਈ ਜਾਣਾ ਕੀ ਹੋਇਆ ? ਆਪ ਮੈਨੂੰ ਸਿਖੀ ਬਖਸੋ।' ਲਿਖਿਆ ਹੈ:–

ਦ੍ਰਿੜ ਨਿਸਚਾ ਦੇਖਯੋ ਜਿਸ ਕਾਲਾ, ਨਿਜ ਕਰ ਧਰਯੋ ਤਿਸਕੀ ਭਾਲਾ।
ਸਤਿਨਾਮ ਸੋ ਮੰਤ੍ਰ ਜਪਾਵਾ, ਸਿਖ ਨੇ ਦ੍ਰਿੜ ਕੀਨਸ,ਸੁਖ ਪਾਵਾ।

ਅਜਿਹਾ ਭਾਣਾ ਵਰਤਿਆ, ਕਿ ਕੁਝ ਦਿਨਾਂ ਦੇ ਬਾਹਦ ਮਹੇਸ਼ੇ ਦਾ ਧਨ ਪਦਾਰਥ ਜਾਂਦਾ ਰਿਹਾ। ਉਹ ਗਰੀਬ ਹੋ ਗਿਆ। ਲੋਕਾਂ ਨੇ ਕਿਹਾ, "ਸਿਖ ਬਣ ਕੇ ਕੀ ਖਟਿਆ ਈ ?"

ਸੁਣਤਿ ਮਹੇਸੇ ਸਭਿ ਸੌਂ ਕਹਯੋ। ਮੈਂ ਗੁਰ ਉਚ ਪ੍ਰੇਮ ਪਦ ਲਹਯੋ।
ਜੋ ਕਬਹੂ ਨਹਿ ਬਿਨਸਨ ਹਾਰਾ। ਦੁਖ ਸਾਗਰ ਤੇ ਕਰੈ ਉਧਾਰਾ।
[ਗੁ: ਪ੍ਰ: ਸੂ: ਰਾਸ ੧-੩੯

ਗੁਰੂ ਜੀ ਨੇ ਮਹੇਸ਼ੇ ਦੀ ਹਾਲਤ ਦੇਖ ਕੇ ਫੁਰਮਾਇਆ,

'ਧਰਮ ਦੀ ਕਿਰਤ ਕਰੋ, ਵਾਹਿਗੁਰੂ ਬਰਕਤ ਪਾਇਗਾ।' ਬਚਨ ਮੰਨ ਕੇ ਉਸ ਨੇ ਵਪਾਰ ਕੀਤਾ। ਨੌਂ ਨਿਧਾਂ ਤੇ ਬਾਰਾਂ ਸਿਧਾਂ ਹੋ ਗਈਆਂ।

ਇਕ ਗੰਗੋ ਸ਼ਾਹੀ ਬੱਸੀ-ਖੱਤਰੀ ਗੁਰੂ ਜੀ ਦੀ ਸ਼ਰਨ ਆਇਆ। ਆਪ ਨੇ ਉਸ ਨੂੰ ਸਿਖੀ ਦਾ ਉਪਦੇਸ਼ ਕੀਤਾ। ਉਸ ਦੀ ਰੁਚੀ ਤੇ ਯੋਗਤਾ ਵੇਖ ਕੇ ਆਗਿਆ ਕੀਤੀ ਕਿ ਦਿਲੀ ਜਾ ਕੇ ਲੈਣ ਦੇਣ (ਬੈਂਕਿੰਗ) ਦਾ ਕੰਮ ਕਰੇ। ਗੰਗੋ ਸ਼ਾਹ ਨੇ ਦਿਲੀ ਵਿਚ ਕੋਠੀ ਪਾਈ। ਬੈਂਕ ਦਾ ਕੰਮ ਸ਼ੁਰੂ ਕੀਤਾ। ਲਾਹੌਰ ਤਕ ਉਸ ਦੀ ਇਕ ਲਖ ਮੋਹਰ ਦੀ ਦਰਸ਼ਨੀ ਹੁੰਡੀ ਚਲਦੀ ਰਹੀ।

ਸਾਡੇ ਦੇਸ਼ ਵਿਚ ਕਈ ਆਦਮੀ ਗਰੀਬੀ ਤੇ ਗ੍ਰਿਹਸਤ ਦੇ ਦੁਖਾਂ ਤੋਂ ਤੰਗ ਆਉਣ ਜਾਂ ਕੰਮ ਕਾਜ ਤੋਂ ਜੀ ਚਰਾਉਣ ਦੇ ਕਾਰਣ ਸਾਧੂ ਬਣਦੇ ਹਨ। ਅਜਿਹੇ ਆਦਮੀਆਂ ਦਾ ਨਾ ਮਨ ਕਾਬੂ ਵਿਚ ਹੁੰਦਾ ਹੈ, ਨਾ ਮਾਇਆ ਤੇ ਪਦਾਰਥਾਂ ਦੀ ਪ੍ਰਾਪਤੀ ਤੋਂ ਉਹ ਉਪਰਾਮ ਹੁੰਦੇ ਹਨ। ਉਹ ਗ੍ਰਿਹਸਤੀਆਂ ਤੋਂ ਵਧ ਧਨ ਜੋੜਦੇ ਜਾਇਦਾਦ ਬਣਾਉਂਦੇ ਤੇ ਵਿਸਿਆਂ ਵਿਕਾਰਾਂ ਵਿਚ ਲੀਨ ਰਹਿੰਦੇ ਹਨ। ਸ੍ਰੀ ਗੁਰੂ ਜੀ ਨੇ ਅਜਿਹੇ ਝੂਠੇ ਤਿਆਗ ਤੇ ਪਖੰਡ ਦੀ ਸਖਤ ਖੰਡਨ ਕੀਤਾ ਹੈ।

ਗੋਇੰਦਵਾਲ ਵਿਚ ਇਕ ਤਪਾ ਆ ਕੇ ਰਿਹਾ। ਗੁਰੂ ਜੀ ਦਾ ਤੇਜ ਪ੍ਰਤਾਪ ਦੇਖ ਕੇ ਉਹ ਦਿਲੋਂ ਈਰਖਾ ਕਰਦਾ ਸੀ। ਲੋਭੀ ਤੇ ਪਖੰਡੀ ਸੀ ਪਰ ਲੋਕਾਂ ਨੂੰ ਠੱਗਣ ਲਈ ਬੜਾ ਅਤੀਤ ਤੇ ਤਿਆਗੀ ਬਣਦਾ ਸੀ। ਹਜ਼ੂਰ ਨੇ ਬਾਉਲੀ ਦੀ ਚੱਠ ਕੀਤੀ। ਉਸ ਨੂੰ ਭੀ ਸਦਿਆ ਪਰ ਉਹ ਨਾ ਆਇਆ। ਆਪ ਨੇ ਕਿਹਾ, "ਜੋ ਭੋਜਨ ਖਾਣ ਆਵੇਗਾ ਉਸ ਨੂੰ ਇਕ ਮੋਹਰ ਦੱਛਣਾ ਭੀ ਮਿਲੇਗੀ।" ਬਸ ਫਿਰ ਕੀ ਸੀ। ਤਪੇ ਪਾਸੋਂ ਰਿਹਾ ਨਾ ਗਿਆ। ਆਪ ਤੇ ਨਾ ਆਇਆ, ਪੁਤਰ ਨੂੰ ਕੰਧ ਤੋਂ ਚੜ੍ਹਾ ਕੇ ਅੰਦਰ ਭੇਜਣ ਲਗਾ ਕਿ ਉਸ ਦੀ ਟੰਗ ਟੁਟ ਗਈ। ਇਸ ਪ੍ਰਤਿ ਸ੍ਰੀ ਗੁਰੂ ਰਾਮਦਾਸ

ਜੀ ਨੇ ਗਉੜੀ ਰਾਗ ਦੀ ਵਾਰ ਵਿਚ ਸਲੋਕ ਉਚਾਰਨ ਕੀਤਾ—
ਤਪਾ ਨਾ ਹੋਵੈ ਅੰਦਰੋ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ।
ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ
ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚ ਬਹਾਲਿਆ।

ਲੋਕਾ ਨੂੰ ਤਪੇ ਦੇ ਇਸ ਸਾਰੇ ਪਖੰਡ ਦਾ ਪਤਾ ਲਗ ਗਿਆ।

ਕਰਮ ਯੋਗੀ ਜੀਵਨ—ਜਿਸ ਤਰ੍ਹਾ ਸਿਆਲ ਵਿਚ ਨਦੀਆਂ ਸੂਕ ਜਾਂਦੀਆਂ ਹਨ, ਬੁਢਾਪੇ ਵਿਚ ਮਨੁਖ ਦੀਆਂ ਸਾਰੀਆਂ ਸਕਤੀਆਂ ਖੀਨ ਹੋ ਜਾਂਦੀਆਂ ਹਨ, ਅੰਗ ਸਿਥਲ ਹੋ ਜਾਂਦੇ ਹਨ ਤੇ ਮਨ ਢਹਿੰਦੀਆ ਕਲਾਂ ਵਿਚ ਜਾਦਾ ਹੈ। ਇਸ ਦੇ ਉਲਟ ਸ੍ਰੀ ਗੁਰੂ ਅਮਰਦਾਸ ਜੀ ਦਾ ਜੀਵਨ ਬੜਾ ਕਰਮ ਯੋਗੀ ਸੀ।

ਗੁਰੂ ਜੀ ਨੇ ਗੋਇੰਦਵਾਲ ਵਿਚ ਰਾਤ ਨੂੰ ਭਜਨ ਕਰਨ ਲਈ ਇਕ ਥੜਾ ਬਣਾਇਆ ਹੋਇਆ ਸੀ। ਉਸ ਤੇ ਇਕ ਕਿੱਲੀ ਗੱਡੀ ਹੋਈ ਸੀ, ਜਿਸਨੂੰ ਪਕੜ ਕੇ ਰਾਤ ਨੂੰ ਭਜਨ ਕਰਦੇ ਸਨ। ਇਕ ਦਿਨ ਸੰਗਤ ਨੇ ਬੇਨਤੀ ਕੀਤੀ, "ਸਚੇ ਪਾਤਸਾਹ! ਆਪ ਨੇ ਪੂਰਨ-ਪਦਵੀ ਪ੍ਰਾਪਤ ਕਰ ਲਈ ਹੈ। ਹੁਣ ਆਪ ਨੂੰ ਤਪ ਕਰਨ ਦੀ ਕੀ ਲੋੜ ਹੈ?" ਹਜ਼ੂਰ ਨੇ ਉਤਰ ਦਿਤਾ :—

'ਕਿਸੇ ਆਦਮੀ ਨੂੰ ਪਹਾੜ ਪੁਟਦਿਆਂ ਲਾਲ ਲੱਭਾ ਸੀ। ਉਸ ਨੇ ਧਨਾਢ ਹੋ ਕੇ ਭੀ ਪਹਾੜ ਖੋਦਣਾ ਜਾਰੀ ਰਖਿਆ। ਜਦ ਤੀਕ ਜੀਵਨ ਹੈ, ਚੰਗੇ ਕਰਮ ਕਰੀ ਜਾਣੇ ਚਾਹੀਦੇ ਹਨ।"

ਬੁਢਾਪੇ ਵਿਚ ਮਾਯੂਸੀ ਆ ਜਾਂਦੀ ਹੈ, ਫਰੀਦ ਨੇ ਕਿਹਾ ਸੀ-

ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥
ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥

ਗੁਰੂ ਜੀ ਨੇ ਇਸ ਪਰ ਫੁਰਮਾਇਆ :—

ਫਰੀਦਾ ਕਾਲੀ ਧਉਲੀ ਸਾਹਿਬ ਸਦਾ ਹੈ ਜੇ ਕੋ ਚਿਤ ਕਰੇ।
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭ ਕੋਇ।
ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ।

ਸ੍ਰੀ ਗੁਰੂ ਰਾਮਦਾਸ ਜੀ

ਗੁਰੂ ਜੀ ਨੇ ਬੁਢਾਪੇ ਵਿਚ ਚੜ੍ਹਦੀ ਕਲਾ ਦਾ ਸਬੂਤ ਦਿੰਦੇ ਹੋਏ ਕਿਹਾ :-

ਗੁਰਮੁਖਿ ਬੁਢੇ ਕਦੇ ਨਾਹੀ ਜਿੰਨਾਂ ਅੰਤਰਿ ਸੁਰਤ ਗਿਆਨ ।
ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨ ।

ਪਰ:-ਮਨ ਮੁਖੁ ਬਾਲਕ ਬਿਰਧ ਸਮਾਨ ਹੈ ਜਿੰਨ੍ਹਾਂ ਅੰਤਰਿ ਹਹਿ ਸੁਰਤ ਨਾਹੀ ।

ਸ੍ਵੈ-ਮਾਨ ਤੇ ਕੋਮਲਤਾ-

ਸਤਿਗੁਰੂ ਦੇ ਜੀਵਨ ਵਿਚ ਸ੍ਵੈਮਾਨ ਕਿੰਨਾ ਸੀ ? ਇਸ ਦੀ ਇਕ ਉਦਾਹਰਣ ਪੇਸ਼ ਕਰਦੇ ਹਾਂ। ਪਿਛੇ ਦਸ ਆਏ ਹਾਂ ਕਿ ਗੋਇੰਦੇ ਖੱਤਰੀ ਦੀ ਬੇਨਤੀ ਮੰਨ ਕੇ ਆਪ ਨੇ ਗੋਇੰਦਵਾਲ ਵਸਾਇਆ ਸੀ । ਉਹ ਆਪ ਗੁਰੂ ਘਰ ਦਾ ਸੇਵਕ ਸੀ । ਪਰ ਜਦ ਮਰ ਗਿਆ, ਪਿਛੋਂ ਉਸ ਦੇ ਪੁਤਰ ਬੜੇ ਹੰਕਾਰੀ ਤੇ ਦੋਖੀ ਹੋ ਗਏ । ਗੁਰੂ ਜੀ ਨੂੰ ਕਹਿਣ ਲਗੇ, "ਅਸੀਂ ਪਿੰਡ ਦੇ ਮਾਲਿਕ ਹਾਂ, ਚੌਧਰ ਸਾਡੀ ਹੈ ਸਾਨੂੰ ਇਸ ਦਾ ਕੁਝ ਮਿਲਣਾ ਚਾਹੀਦਾ ਹੈ ? ਨਹੀਂ ਦਿਉਗੇ ਤਾਂ ਅਸੀਂ ਜ਼ੋਰ ਨਾਲ ਲਵਾਂਗੇ ।"

ਹਜ਼ੂਰ ਨੇ ਉਤਰ ਦਿਤਾ, 'ਧਮਕੀ ਨਾਲ ਧਨ ਚਾਹੋ, ਤਾਂ ਸਾਡੇ ਪਾਸੋਂ ਕੁਝ ਨਹੀਂ, ਲੰਗਰ ਗੁਰੂ ਕਾ ਹੈ ਛਕੋ ।' ਚੌਧਰੀ ਦਿਲੀ 'ਚ ਅਕਬਰ ਬਾਦਸਾਹ ਪਾਸ ਗਏ । ਬਾਦਸ਼ਾਹ ਨੇ ਉਨ੍ਹਾਂ ਨੂੰ ਝਾੜ ਪਾਈ ਤੇ ਉਥੋਂ "ਵੇਮੁਖ ਸਣੇ ਨਫਰੇ ਪਉਲੀ ਪਉਦੀ ਫਾਵਾ ਹੋਇਕੈ ਉਠ ਘਰ ਆਇਆ ।" ਦੇ ਵਾਕ ਅਨੁਸਾਰ ਇਥੋਂ ਹੋ ਕੇ ਵਾਪਸ ਮੁੜੇ ।

[ਵਾਰ ਗਉੜੀ ਮ: ੪

---

*ਇਕ ਪੱਛਮੀ ਵਿਦਵਾਨ ਨੇ ਲਿਖਿਆ ਹੈ:-

Youth is not a state of Life it is a state of Mind

## ਮਨੁਖਤਾ ਲਈ ਪਿਆਰ–ਜੋਤੀ ਜੋਤ ਸਮਾਏ

ਗੁਰੂ ਜੀ ਦੇ ਜੀਵਨ ਵਿਚ ਇਨਸਾਨੀ ਦਰਦ ਤੇ ਪਿਆਰ ਦੀ ਇਕ ਅਸਚਰਜ ਉਦਾਹਰਣ ਮਿਲਦੀ ਹੈ। ਇਕ ਦਿਨ ਆਪ ਅੰਮ੍ਰਿਤ ਵੇਲੇ ਭਜਨ ਵਿਚ ਬੈਠੇ ਹੋਏ ਸਨ ਕਿ ਕਿਸੇ ਇਸਤਰੀ ਦੇ ਰੋਣ ਪਿਟਣ ਦੀ ਆਵਾਜ਼ ਕੰਨੀ ਪਈ। ਆਪ ਭਜਨ ਤੋਂ ਉਠ ਖਲੋਤੇ। ਭਾਈ ਬੱਲੂ ਨੂੰ ਸਦ ਕੇ ਪੁਛਿਆ, "ਇਹ ਕੌਣ ਰੋਂਦਾ ਹੈ ?" ਸੇਵਕ ਨੇ ਉਤਰ ਦਿਤਾ, "ਸਚੇ ਪਾਤਸਾਹ, ਇਕ ਮਾਈ ਦਾ ਇਕਲੌਤਾ ਪੁਤਰ ਮਰ ਗਿਆ ਹੈ। ਉਹ ਰੋਂਦੀ ਪਿਟਦੀ ਹੈ।" ਇਹ ਸੁਣ ਕੇ ਦੀਨ ਦਿਆਲ ਨੇ ਕਰੁਣਾ ਰਸ ਵਿਚ ਭਰਪੂਰ ਹੋ ਕੇ ਅਰਦਾਸ ਕੀਤੀ, " ਹੇ ਅਕਾਲ ਪੁਰਖ ! ਜਦ ਤੀਕ ਮੇਰਾ ਸਰੀਰ ਰਹੇ, ਗੋਇੰਦਵਾਲ ਵਿਚ ਕਿਸੇ ਮਾਈ ਦਾ ਪੁਤਰ ਨਾ ਮਰੇ।"

ਗੁਰੂ ਜੀ ਨੇ ਤੇਈਏ–ਤਾਪ ਦਾ ਇਲਾਜ ਕਰਨ ਦੀ ਸੇਵਾ ਭਾਈ ਲਾਲੋ ਡੱਲੇ ਨਿਵਾਸੀ ਨੂੰ ਸੌਂਪੀ ਹੋਈ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਜੀ ਦੀ ਬਾਣੀ ਦੇ ੯੦੯ ਸਬਦ ਹਨ। ਇਨ੍ਹਾਂ ਵਿਚ ਈਸ਼ੂਰ ਭਗਤੀ, ਗੁਰੂ ਦੀ ਸੇਵਾ ਤੇ ਪ੍ਰਾਪਤੀ ਦਾ ਵਰਨਣ ਹੈ। ਅਤੇ ਮਨ ਹਠ ਦਾ ਤਿਆਗ, ਪਖੰਡ ਦੀ ਨਿਖੇਧੀ, ਭਾਈਚਾਰਕ ਖਰਾਬੀਆਂ ਦਾ ਖੰਡਨ ਮਿਲਦਾ ਹੈ। ਆਸਾ ਰਾਗ ਦੀ ਪੱਟੀ ਤੇ ਅਨੰਦ ਸਾਹਿਬ, ਆਪ ਦੀਆਂ ਖਾਸ ਬਾਣੀਆਂ ਹਨ।

ਸ੍ਰੀ ਗੁਰੂ ਅਮਰਦਾਸ ਜੀ ੨੨ ਬਰਸ ਗੱਦੀ ਪਰ ਬਿਰਾਜ ਕੇ ਅੰਤ ਸਮੇਂ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਤਾ ਬਖਸ਼ ਕੇ ਭਾਦਰੋਂ ਸੁਦੀ ੧੫ ਸੰਮਤ ੧੬੩੧ ਨੂੰ ਗੋਇੰਦਵਾਲ ਜੋਤੀ ਜੋਤ ਸਮਾਏ।

# ਸ੍ਰੀ ਗੁਰੂ ਰਾਮਦਾਸ ਜੀ

ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ।
ਪੂਰੀ ਹੋਈ ਕਰਾਮਾਤਿ ਆਪਿ ਸਿਰਜਣ ਹਾਰੈ ਧਾਰਿਆ ।

[ਵਾਰ ਰਾਮਕਲੀ ਸਤਾ ਬਲਵੰਡ

ਅਗਮ ਅਨੰਤੁ ਅਨਾਦਿ ਆਦਿ ਜਿਸੁ ਕੋਇ ਨ ਜਾਣੈ ।
ਸਿਵ ਬਿਰੰਚਿ ਧਰਿ ਧ੍ਯਾਨੁ ਨਿਤਹਿ ਜਿਸੁ ਬੇਦੁ ਬਖਾਣੈ ।
ਨਿਰੰਕਾਰੁ ਨਿਰਵੈਰੁ ਅਵਰੁ ਨਹੀਂ ਦੂਸ ਕੋਈ ।
ਭੰਜਨ ਗੜ੍ਹਣ ਸਮਰਥੁ ਤਰਣ ਤਾਰਣ ਪ੍ਰਭੁ ਸੋਈ ।
ਨਾਨਾ ਪ੍ਰਕਾਰ ਜਿਨ ਜਗ ਕੀਓ ਭਨੁ ਮਥੁਰਾ ਰਸਨਾ ਰਸੈ ।
ਸ੍ਰੀ ਸਤਿਨਾਮ ਕਰਤਾ ਪੁਰਖੁ ਗੁਰ ਰਾਮਦਾਸ ਚਿਤਹ ਬਸੈ ।

[ਸਵਈਏ ਮਹਲੇ ਚੌਥੇ ਕੇ

ਦਿਚੇ ਪੂਰਬ ਦੇਵਣਾ ਜਿਸਦੀ ਵਸਤ ਤਿਸੈ ਘਰ ਆਵੈ ।
ਬੈਠਾ ਸੋਢੀ ਪਾਤਸ਼ਾਹ ਰਾਮਦਾਸ ਸਤਿਗੁਰੂ ਕਹਾਵੈ ।
ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚ ਜੋਤ ਜਗਾਵੈ ।
ਉਲਟਾ ਖੇਲ ਖਸੰਮ- ਦਾ ਉਲਟੀ ਗੰਗ ਸਮੁੰਦ ਸਮਾਵੈ ।

[ਵਾਰ ਭਾ: ਗੁ ੧–੪੭



# ਸ੍ਰੀ ਗੁਰੂ ਰਾਮ ਦਾਸ ਜੀ

| | |
|---|---|
| ਅਵਤਾਰ ਧਾਰਿਆ | ਕਤਕ ਵਦੀ ੨ ਸੰਮਤ ੧੫੯੧ |
| ਜਨਮ ਅਸਥਾਨ | ਚੂਨੇ ਮੰਡੀ ਲਾਹੌਰ। |
| ਮਾਤਾ ਪਿਤਾ | ਸ੍ਰੀ ਹਰਿਦਾਸ ਜੀ ਸੋਢੀ ਮਾਤਾ ਦਯਾ ਕੌਰ ਜੀ। |
| ਵਿਆਹ | ਸ੍ਰੀ ਭਾਨੀ ਜੀ ਨਾਲ ੨੨ ਫਗਣ ਸੰਮਤ ੧੬੧੦ |
| ਸੰਤਾਨ | ਤਿੰਨ ਪੁਤਰ–ਪ੍ਰਿਥੀ ਚੰਦ, ਮਹਾਂ ਦੇਵ ਤੇ ਗੁਰੂ ਅਰਜਨ ਦੇਵ ਜੀ |
| ਗੁਰ-ਗੱਦੀ | ਭਾਦਰੋਂ ਸੁਦੀ ੧੩, ਸੰਮਤ ੧੬੩੧ ਨੂੰ ਗੋਇੰਦਵਾਲ। |

ਅੰਮ੍ਰਿਤਸਰ ਵਸਾਇਆ ਸੰਮਤ ੧੬੨੭ ਬਿਕ੍ਰਮੀ

ਜੋਤੀ ਜੋਤ ਸਮਾਏ ਭਾਦਰੋਂ ਸੁਦੀ ੩, ਸੰਮਤ ੧੬੩੮ ਗੋਇੰਦਵਾਲ।

# ਸਤਾਰੂਵਾਂ ਵਿਆਖਿਆਨ

## ਸ੍ਰੀ ਗੁਰੂ ਰਾਮ ਦਾਸ ਜੀ

### ਆਰੰਭਕ ਜੀਵਨ, ਨਿਸ਼ਕਾਮ ਸੇਵਾ ਤੋਂ

ਜਿਸ ਤਰ੍ਹਾਂ ਸਮੁੰਦਰ ਦੀ ਡੂੰਘੀ ਤਹਿ ਵਿਚ ਬਹੁਤ ਸਾਰੇ ਬਹੁ-ਮੁਲੇ ਮੋਤੀ ਪਏ ਹੁੰਦੇ ਹਨ, ਇਸ ਤਰ੍ਹਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਪਵਿਤਰ ਸੇਵਾ ਤੇ ਪ੍ਰੇਮ ਭਗਤੀ ਵਿਚ ਭਿੰਨੇ ਹੋਏ, ਗੰਭੀਰ ਅਤੇ ਉਸਾਰੂ ਕੰਮ ਕਰਨ ਵਾਲੇ ਜੀਵਨ ਵਿਚ ਆਤਮਿਕ ਗੁਣ ਮਿਲਦੇ ਹਨ। ਸੰਸਾਰ ਦੇ ਕਈ ਮਹਾਂ ਪੁਰਖਾਂ ਵਾਂਗ ਆਪ ਦਾ ਜੀਵਨ ਬੜੀ ਗਰੀਬੀ ਤੋਂ ਅਰੰਭ ਹੋਇਆ, ਪਰ ਨਿਗਰ ਤੇ ਨਿਸ਼ਕਾਮ ਸੇਵਾ ਬਦਲੇ ਮਾਣ ਇੰਨਾ ਪ੍ਰਾਪਤ ਕੀਤਾ ਹੈ, ਜਿਸ ਦੀ ਮਿਸਾਲ ਨਹੀਂ ਮਿਲਦੀ। ਸ੍ਰੀ ਅੰਮ੍ਰਿਤਸਰ ਸਿਖੀ ਦਾ ਕੇਂਦਰ ਹੈ, ਆਪ ਦੀ ਅਮਰ ਯਾਦਗਾਰ ਹੈ। ਸਿਖੀ ਨੂੰ ਸਰੀਰ ਮੰਨ ਲੀਤਾ ਜਾਵੇ ਤਾਂ ਸ੍ਰੀ ਅੰਮ੍ਰਿਤਸਰ ਉਸ ਦਾ ਦਿਲ ਹੈ। ਇਥੋਂ ਭਗਤੀ, ਨਿਸ਼ਕਾਮ ਸੇਵਾ ਤੇ ਸ਼ਹੀਦੀ ਦਾ ਖੂਨ ਉਸ ਦੀਆਂ ਰਗਾਂ ਵਿਚ ਪੁਜਦਾ ਹੈ। ਸੰਸਾਰ ਦੇ ਕਿਸੇ ਹਿਸੇ ਵਿਚ ਬੈਠਾ ਹੋਇਆ ਸਿਖ ਸਵੇਰੇ ਸ਼ਾਮ ਅਰਦਾਸ ਕਰਦਿਆਂ ਕਹਿੰਦਾ ਹੈ, "ਸ੍ਰੀ ਅੰਮ੍ਰਿਤਸਰ ਜੀ ਕੇ ਇਸ਼ਨਾਨ ਕਾ ਧਿਆਨ ਧਰ ਕੇ ਖਾਲਸਾ ਜੀ ਸਾਹਿਬ ਬੋਲੋ ਜੀ ਵਾਹਿਗੁਰੂ।" ਸਿਖੀ ਦਾ ਇਹ ਮਹਾਨ ਤੀਰਥ ਤੇ ਸਭ ਤੋਂ ਵਡਾ ਕੇਂਦਰ ਬਨਾਉਣ ਦਾ ਮਾਣ ਆਪ ਨੂੰ ਪ੍ਰਾਪਤ ਹੈ।

ਨਿਸ਼ਕਾਮ, ਨਿਗਰ ਤੇ ਪ੍ਰੇਮ ਭਰੀ ਸੇਵਾ ਦੇ ਬਦਲੇ ਜਿਤਨਾ "ਧੰਨ ਗੁਰੂ ਰਾਮਦਾਸ" ਆਪ ਨੇ ਅਖਵਾਇਆ ਹੈ, ਉਹ ਹੋਰ ਕਿਸੇ ਦੇ ਹਿਸੇ ਨਹੀਂ ਆ ਸਕਦਾ।

ਗੁਰੂ ਜੀ ਦਾ ਜਨਮ ਕਤਕ ਵਦੀ ੨, ਸੰਮਤ ੧੫੯੧ ਨੂੰ

## ਆਰੰਭਕ ਜੀਵਨ

ਚੂਨੇ ਮੰਡੀ ਲਾਹੌਰ ਵਿਚ ਹਰਿਦਾਸ ਜੀ ਸੋਢੀ ਦੇ ਘਰ, ਮਾਤਾ
ਕੌਰ ਜੀ ਤੋਂ ਹੋਇਆ। ਮਾਤਾ-ਪਿਤਾ ਨੇ ਆਪ ਦਾ ਨਾਂ ਜੇਠਾ
ਰਖਿਆ। ਆਪ ਅਜੇ ਛੋਟੀ ਉਮਰ ਦੇ ਸਨ ਕਿ ਮਾਤਾ ਜੀ
ਗਈ। ਸਤ ਬਰਸ ਦੇ ਹੋਏ ਕਿ ਪਿਤਾ ਜੀ ਦਾ ਦੇਹਾਂਤ ਹੋ ਗਿ
ਆਪ ਯਤੀਮੀ ਦੀ ਹਾਲਤ ਵਿਚ ਆਪਣੇ ਨਾਨਕੇ ਪਿੰਡ ਬਾਸ
ਆ ਗਏ ਤੇ ਉਥੇ ਹੀ ਪ੍ਰਵਰਿਸ਼ ਪਾਈ।

ਜੇ ਗੁਰੂ ਜੀ ਦੇ ਮਾਤਾ ਪਿਤਾ ਗਰੀਬ ਸਨ ਤਾਂ ਨਾਨਕਾ
ਭੀ ਚੰਗੇ ਗੁਜ਼ਾਰੇ ਵਾਲਾ ਨਹੀਂ ਸੀ ? ਇਸ ਲਈ ਬਚਪਨ ਵਿ
ਆਪਣੇ ਜੀਵਨ ਨਿਰਬਾਹ ਲਈ ਘੁੰਙਣੀਆਂ ਵੇਚਣ ਦਾ ਕੰਮ
ਲਗ ਪਏ। ਭਾਈ ਸੰਤੋਖ ਸਿੰਘ ਲਿਖਦੇ ਹਨ:-

ਨਿਸ ਬੀਤੀ ਤਬ ਭਯੋ ਸਕਾਰੇ।
ਚਨਕ ਉਦਿਤ ਦਿਯ ਮਾਤ ਉਭਾਰੇ।
ਭਰ ਚੰਗੇਰ ਸੁਤ ਕੇ ਕਰ ਦੀਨੀ।
ਬੇਚਹੁ ਪੁਤ੍ਰ ਲਾਭਦਾ ਚੀਨੀ।੧-੧੪

ਜੇਠਾ ਜੀ ਨੂੰ ਇਕ ਭੁਖਾ ਫਕੀਰ ਮਿਲ ਪਿਆ।
ਘੁੰਗਣੀਆਂ ਦੇ ਆਏ। ਪਿਤਾ ਨੂੰ ਜਦ ਪਤਾ ਲਗਾ ਤਦ ਉ
ਗੁਸੇ ਹੋਇਆ। ਕੌਣ ਜਾਣਦਾ ਸੀ ਇਹ ਗਰੀਬੀ ਵਿਚ ਜੰਮੀ
ਮਹਾਨ ਆਤਮਾ ਕਿਸੇ ਦਿਨ 'ਧੰਨ ਗੁਰੂ ਰਾਮਦਾਸ' ਬਣ ਜਾ

ਗਰੀਬੀ ਇਕ ਅਜੇਹੀ ਰੁਕਾਵਟ ਹੈ ਜੇਹੜੀ ਕਈ ਆ
ਦੇ ਚੰਗੇ ਗੁਣਾਂ ਨੂੰ ਪ੍ਰਫੁਲਤ ਨਹੀਂ ਹੋਣ ਦਿੰਦੀ। ਯੋਗਤਾ
ਕਰਨ ਦੀ ਸਕਤੀ ਹੁੰਦਿਆਂ ਭੀ ਲਖਾਂ ਆਦਮੀ ਗਰੀਬੀ ਦੇ
ਉਨਤੀ ਨਹੀਂ ਕਰ ਸਕਦੇ ਪਰ ਕਈ ਵੇਰ ਇਹ ਮਨੁਖ ਦੇ
ਨੂੰ ਚਮਕਾ ਦਿੰਦੀ ਹੈ। ਉਸ ਵਿਚ ਸਾਹਸ, ਕੰਮ ਕਰਣ
ਉਤਸਾਹ ਤੇ ਮੁਸੀਬਤਾਂ ਦਾ ਟਾਕਰਾ ਕਰਨ ਦੀ ਸਕਤੀ ਭੀ
ਹੀ ਪੈਦਾ ਕਰਦੀ ਹੈ। ਸੰਸਾਰ ਦੇ ਬਹੁਤ ਸਾਰੇ ਮਹਾ ਪੁ
ਸਾਇੰਸਦਾਨ, ਪੰਡਤ ਤੇ ਸੁਧਾਰਕ, ਗਰੀਬੀ ਵਿਚ ਹੀ ਜੰ

ਮੁਸੀਬਤਾਂ ਤੇ ਕਸ਼ਟਾਂ ਨੇ ਉਨ੍ਹਾਂ ਦੇ ਗੁਣਾਂ ਨੂੰ ਚਮਕਾਇਆ ਹੈ। ਇਸ ਲਿਹਾਜ਼ ਨਾਲ ਗੁਰੂ ਜੀ ਦਾ ਜੀਵਨ ਬੜਾ ਆਦਰਸ਼ਕ ਹੈ।

ਨਿਸ਼ਕਾਮ ਸੇਵਾ—

ਜਿਸ ਤਰ੍ਹਾਂ ਹਵਾ ਬਦਲਾਂ ਨੂੰ ਉਡਾ ਕੇ ਕਿਤੇ ਦੀ ਕਿਤੇ ਲੈ ਜਾਂਦੀ ਹੈ ਈਸ਼੍ਵਰ ਦੀ ਪ੍ਰੇਰਨਾ ਤੇ ਮਨੁਖ ਦਾ ਭਾਗ ਉਸ ਨੂੰ ਇਕ ਥਾਂ ਤੋਂ ਦੂਜੀ ਥਾਂ ਲੈ ਜਾਂਦੇ ਹਨ। ਜੇਠਾ ਜੀ ਲਾਹੌਰ ਤੋਂ ਗੋਇੰਦਵਾਲ ਪੁਜ ਗਏ ਉਥੇ ਵੀ ਘੁੰਗਣੀਆਂ ਦਾ ਕੰਮ ਕਰਦੇ ਸਨ।

ਗੋਇੰਦਵਾਲ ਵਿਚ ਕਿਸ ਤਰਾਂ ਆਪ ਦਾ ਮਿਲਾਪ ਸ੍ਰੀ ਗੁਰੂ ਅਮਰਦਾਸ ਜੀ ਨਾਲ ਹੋਇਆ ਤੇ ਉਨ੍ਹਾਂ ਦੀ ਪੁਤਰੀ ਬੀਬੀ ਭਾਨੀ ਜੀ ਨਾਲ ਸ਼ਾਦੀ ਹੋਈ ? ਇਸ ਦਾ ਜ਼ਿਕਰ ਅਸੀਂ ਪਿਛੇ ਕਰ ਆਏ ਹਾਂ। ਹੁਣ ਆਪ ਦੇ ਜੀਵਨ ਦੇ ਉਸ ਭਾਗ ਦਾ ਵਰਣਨ ਕਰਦੇ ਹਾਂ ਜਿਹੜਾ ਗੁਰੂ ਜੀ ਦੀ ਸੇਵਾ ਤੋਂ ਅਰੰਭ ਹੁੰਦਾ ਹੈ।

ਤੀਸਰੇ ਗੁਰੂ ਜੀ ਦੀਆਂ ਦੋ ਪੁਤਰੀਆਂ ਸਨ। ਦਾਨੀ ਰਾਮੇ ਨਾਲ ਵਿਆਹੀ ਹੋਈ ਸੀ ਤੇ ਸ੍ਰੀ ਭਾਨੀ ਜੀ ਗੁਰੂ ਰਾਮਦਾਸ ਜੀ ਨਾਲ। ਦੋਵੇਂ ਧੀਆਂ ਤੇ ਜਵਾਈ ਗੋਇੰਦਵਾਲ ਵਿਚ ਹੀ ਰਹਿੰਦੇ ਸਨ।

ਮਾਤਾ ਭਾਨੀ ਜੀ ਤੋਂ ਸੰਮਤ ੧੬੧੫ ਵਿਚ ਪ੍ਰਿਥੀ ਚੰਦ ਤੇ ੧੬੧੮ ਵਿਚ ਮਹਾਂ ਦੇਵ ਜੀ ਪੈਦਾ ਹੋਏ। ਸੰਮਤ ੧੬੨੦ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਅਵਤਾਰ ਹੋਇਆ।

ਸਹੁਰੇ ਘਰ ਰਹਿ ਕੇ ਦੋਵੇਂ ਜਵਾਈ ਪੂਜਯ ਸਤਿਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਦਾ ਯਤਨ ਕਰਦੇ ਸਨ। ਭਾਨੀ ਜੀ ਦਾ ਪੇਉਕਾ ਘਰ ਸੀ, ਉਨ੍ਹਾਂ ਨੂੰ ਕੰਮ ਕਰਦਿਆਂ ਕੋਈ ਮੇਹਣਾ ਨਹੀਂ ਸੀ। ਪਰ ਦੇਸ ਦੇ ਰਿਵਾਜ ਅਨੁਸਾਰ ਸ੍ਰੀ ਗੁਰੂ ਰਾਮਦਾਸ ਜੀ ਲਈ ਸੇਵਾ ਅਪਮਾਨ ਸਮਝਿਆ ਜਾ ਸਕਦਾ ਸੀ। ਆਪ ਨੇ ਸੰਸਕਾਰਕ ਸਬੰਧ ਤੋਂ ਉਚੇਰੇ ਹੋ, ਲੋਕ-ਲਾਜ ਤਿਆਗ ਕੇ ਗੁਰੂ-ਭਾਵਨਾ ਨਾਲ ਅਤੁਟ ਸੇਵਾ ਕੀਤੀ।

## ਨਿਸ਼ਕਾਮ ਸੇਵਾ

ਬਾਉਲੀ ਸਾਹਿਬ ਗੋਇੰਦਵਾਲ ਦੀ ਕਾਰ ਸੇਵਾ ਹੋ ਰਹੀ ਸੀ। ਆਪ ਸੰਗਤ ਨਾਲ ਮਿਲ ਕੇ ਸੇਵਾ ਕਰ ਰਹੇ ਸਨ। ਇਕ ਦਿਨ ਲਾਹੌਰ ਦੇ ਸੋਢੀ, ਆਪ ਦੇ ਸਬੰਧੀ ਤੇ ਨਿਕਟ-ਵਰਤੀ ਹਰਦਵਾਰ ਜਾਂਦੇ ਹੋਏ, ਗੋਇੰਦਵਾਲ ਆ ਨਿਕਲੇ। ਗਾਰ ਤੇ ਮਿਟੀ ਦੀਆਂ ਟੋਕਰੀਆਂ ਚੁਕੀ ਇਕ ਪੰਗਤ ਜਾ ਰਹੀ ਸੀ। ਉਸ ਵਿਚ ਆਪ ਭੀ ਜਾ ਰਹੇ ਸਨ। ਸੋਢੀਆ ਨੇ ਪਛਾਣ ਲਿਆ। ਬਸ ਫੇਰ ਕੀ ਸੀ ਜਿਤਨੇ ਮੂੰਹ ਉਤਨੀਆ ਗੱਲਾ। ਇਕ ਨੇ ਕਿਹਾ, 'ਜੇਠੇ ਨੇ ਸਾਡੀ ਕੁਲ ਨੂੰ ਕੁਲਵੰਤ ਕਰ ਦਿਤਾ ਹੈ। ਸਹੁਰੇ ਘਰ ਟੋਕਰੀ ਢੋਂਦਾ ਹੈ।

ਦੂਜੇ ਨੇ ਆਖਿਆ, 'ਹਨੇਰ ਸਾਈਂ ਦਾ, ਜੇ ਸਰੀਕਾਂ ਦੇ ਘਰ ਟੋਕਰੀ ਢੋਣੀ ਸੀ ਤਾ ਦੁਨੀਆਂ ਵਿਚ ਹੋਰ ਸੈਂਕੜੇ ਕੰਮ ਸਨ। ਜਿਨ੍ਹਾ ਨਾਲ ਰੋਟੀ ਕਮਾਈ ਜਾ ਸਕਦੀ ਸੀ। ਇਸ ਨੇ ਤਾ ਸਾਡਾ ਨੱਕ ਵੱਢ ਸੁਟਿਆ ਹੈ।' ਆਪ ਬੜੀ ਗੰਭੀਰਤਾ ਨਾਲ ਬਚਨ ਸੁਣਦੇ ਰਹੇ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:–

ਇਤਯਾਦਿਕ ਤਿਨ ਬੈਨ ਬਖਾਨੇ,
ਸੁਨਿ ਸ੍ਰੀ ਰਾਮਦਾਸ ਮੁਸਕਾਨੇ।
ਕਹਯੋ ਸਭਿਨਿ ਸੋ ਜਾਨਤ ਨਾਹਨ ?
ਸ੍ਰੀ ਸਤਿਗੁਰ ਮਹਿਮਾ ਦੁਖ ਦਾਹਿਨ।
ਏਕ ਬਾਰ ਹੇਰੈਂ ਕਰਿ ਕਰੁਨਾ,
ਕਟਹਿ ਕੋਟ ਸੰਕਟ ਸਭ ਤਰਨਾ।
ਪ੍ਰਮੇਸ਼ਵਰ ਕੀ ਪ੍ਰਾਪਤ ਦੇਤ।
ਜਿਸਹਿ ਅਰਾਧੇ ਜੋਗ ਸਮੇਤ।

ਸੋਢੀ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਹਾਜ਼ਰ ਹੋਏ। ਕਹਿਣ ਲਗੇ, 'ਜੇਠੇ ਨੇ ਤਾਂ ਗਿੱਲ ਗਾਲ ਦਿਤੀ ਹੈ। ਇਹ ਤੇ ਨਿਆਣਾ ਸਿਆਣਾ ਸੀ, ਆਪ ਨੇ ਇਸ ਨੂੰ ਕਿਸੇ ਚੰਗੇ ਕੰਮ ਲਾਉਣਾ ਸੀ, ਵੇਖੋ ਨਾ ਆਪ ਦਾ ਜਵਾਈ ਭਾਈ ਹੈ। ਸਹੁਰੇ ਘਰ ਟੋਕਰੀ ਢੋਂਦਾ ਚੰਗਾ ਨਹੀਂ ਲਗਦਾ।' ਇਹ ਸੁਣ ਕੇ ਸਤਿਗੁਰੂ ਨੇ

ਆਪ ਵਲ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਿਆ।

ਗੁਰੂ ਜੀ—ਜੇਠਾ ਜੀ, ਤੁਹਾਡੇ ਸਬੰਧੀ ਕੀ ਕਹਿੰਦੇ ਹਨ ?

ਸ੍ਰੀ ਜੇਠਾ ਜੀ— ਇਨ੍ਹਾਂ ਨੂੰ ਅਸਲੀਅਤ ਦਾ ਪਤਾ ਨਹੀਂ, ਇਹ ਲੋਕ ਲਾਜ, ਕੁੜਮਾਚਾਰੀ ਤੇ ਹਉਮੈ ਨਾਲ ਵੇਖਦੇ ਹਨ।

ਗੁਰੂ ਜੀ—ਤੁਸੀਂ ਕੀ ਸਮਝ ਕੇ ਸੇਵਾ ਕਰਦੇ ਹੋ ?

ਸ੍ਰੀ ਜੇਠਾ ਜੀ—ਸਚੇ ਪਾਤਸ਼ਾਹ ! ਦਾਸ ਆਪ ਨੂੰ ਸਤਿਗੁਰੂ ਤੇ ਮੁਕਤੀ ਦਾਤਾ ਸਮਝਕੇ ਸੇਵਾ ਕਰਦਾ ਹੈ। ਮੇਰੇ ਹਿਰਦੇ ਵਿਚ ਪ੍ਰੇਮ ਦੀ ਗੰਗਾ ਉਮਡ ਪਈ ਹੈ। ਜਿਸ ਵਿਚ ਲੋਕ ਲਾਜ ਦੇ ਤੀਲੇ ਰੁੜ੍ਹ ਚੁਕੇ ਹਨ। ਮੇਰੇ ਸਬੰਧੀਆਂ ਨੂੰ ਇਸ ਗਲ ਦਾ ਕੀ ਪਤਾ ਹੈ ?

ਸ੍ਰੀ ਜੇਠਾ ਜੀ ਦਾ ਇਹ ਉਤਰ ਸੁਣ ਕੇ ਤੀਸਰੇ ਪਾਤਸ਼ਾਹ ਬਹੁਤ ਖੁਸ਼ ਹੋਏ ਅਤੇ ਸੋਢੀ ਛਿੱਥੇ ਹੋ ਕੇ ਚਲੇ ਗਏ।

ਇਕ ਦਿਨ ਗੁਰੂ ਜੀ ਨੇ ਦੋਹਾਂ ਜਵਾਈਆਂ ਦੇ ਪ੍ਰੇਮ ਅਤੇ ਸਿਦਕ ਦੀ ਪ੍ਰੀਖਿਆ ਲੈਣ ਲਈ ਥੜੇ ਬਣਾਉਣ ਦੀ ਆਗਿਆ ਕੀਤੀ। ਦੋਹਾਂ ਨੇ ਥੜੇ ਬਣਾਏ, ਪਰ ਆਪ ਨੇ ਨਾ-ਪਸੰਦ ਕਰਕੇ ਢੁਆ ਦਿਤੇ। ਤਿੰਨ ਦਿਨ ਇਸੇ ਤਰ੍ਹਾਂ ਕੀਤਾ। ਰਾਮੇ ਨੂੰ ਇਸ ਗਲ ਦਾ ਬੜਾ ਦੁਖ ਹੋਇਆ। ਉਸ ਨੇ ਕਿਹਾ, "ਸਚੇ ਪਾਤਸ਼ਾਹ, ਮੈਂ ਆਪਣੇ ਵਲੋਂ ਥੜੇ ਬਹੁਤ ਚੰਗੇ ਬਣਾਂਦਾ ਰਿਹਾ ਹਾਂ, ਆਪ ਨੂੰ ਨਾ ਪਸੰਦ ਆਉਣ ਤਾਂ ਮੇਰਾ ਕੀ ਕਸੂਰ ਹੈ ?" ਸਤਿਗੁਰੂ ਨੇ ਸ੍ਰੀ ਜੇਠਾ ਜੀ ਨੂੰ ਪੁਛਿਆ, ਆਪ ਨੇ ਉਤਰ ਦਿਤਾ:—

ਹੌਂ ਅਜਾਨ ਨਿਤ ਭੂਲਨ ਹਾਰੋ।  
ਤੁਮ ਕ੍ਰਿਪਾਲ ਨਿਜ ਬਿਰਦ ਸੰਭਾਰੋ।  
ਬਾਰ ਬਾਰ ਬਖਸਤ ਹੋ ਮੋਹੀ।  
ਅਪਰਾਧੀ ਅਰ ਮੂਰਖ ਕੋ ਹੀ।  
ਜੇਤਿਕ ਸੁਮਤਿ ਦੇਤ ਸੁ ਜਾਨਵ।  
ਬਿਨਾ ਦਿਯੇ ਕਿਆ ਬਪੁਰਾ ਮਾਨਵ ?[ਸੂ ਪ੍ਰ: ੨—੫੯

ਬੀਬੀ ਭਾਨੀ ਜੀ ਦੀ ਸੇਵਾ

ਆਪ ਨੇ ਸ਼ਰਧਾ, ਸਿਦਕ ਤੇ ਗੁਰੂ–ਪਿਆਰ ਦਾ ਕਿਤਨਾ ਉਚਾ ਆਦਰਸ ਕੀਤਾ ? ਇਹ ਖ਼ੂਬੀਆ ਸਨ, ਜਿਨ੍ਹਾਂ ਨੇ ਆਪ ਨੂੰ ਸ੍ਰੀ ਗੁਰੂ ਅਮਰਦਾਸ ਬਣਾ ਦਿਤਾ।

ਸੰਸਾਰ ਨੂੰ ਇਤਿਹਾਸ ਵਿਚ ਅਜਿਹੇ ਮਨੁਖ ਘਟ ਮਿਲਦੇ ਹਨ, ਜਿਨ੍ਹਾਂ ਦੀਆਂ ਪਤਨੀਆਂ ਨੇ ਵੀ ਉਹਨਾਂ ਨਾਲ ਮਿਲਕੇ ਲੋਕ ਸੇਵਾ ਦਾ ਕੰਮ ਕੀਤਾ ਹੋਵੇ। ਗੁਰੂ ਜੀ ਤੇ ਭਾਨੀ ਜੀ ਨੇ ਮਿਲਕੇ ਸੇਵਾ ਕੀਤੀ ਹੈ।

ਬੀਬੀ ਭਾਨੀ ਜੀ ਦੀ ਸੇਵਾ–

ਅਤੁਟ ਅਤੇ ਨਿਸਕਾਮ ਸੇਵਾ ਦਾ ਭਾਵ ਸ੍ਰੀ ਗੁਰੂ ਰਾਮਦਾਸ ਜੀ ਤੇ ਬੀਬੀ ਭਾਨੀ ਜੀ ਵਿਚ ਇਕੋ ਜਿਹਾ ਸੀ। ਦੋਹਾਂ ਦੀ ਸੇਵਾ ਤੇ ਮਿਲਵੇਂ ਜੀਵਨ ਨੇ ਸਿਖ ਧਰਮ ਦੀ ਉਸਾਰੀ ਲਈ ਬੇ-ਮਿਸਾਲ ਕੰਮ ਕੀਤਾ ਹੈ। ਇਕ ਦਿਨ ਸ੍ਰੀ ਗੁਰੂ ਅਮਰਦਾਸ ਜੀ ਅੰਮ੍ਰਿਤ ਵੇਲੇ ਇਸਨਾਨ ਕਰ ਰਹੇ ਸਨ ਕਿ ਚੌਂਕੀ ਦਾ ਪਾਵਾ ਟੁਟ ਗਿਆ। 'ਇਸਨਾਨ ਵਿਚ ਵਿਘਨ ਨਾ ਪਵੇ' ਇਸ ਖਿਆਲ ਨਾਲ ਬੀਬੀ ਜੀ ਨੇ ਆਪਣਾ ਹਥ ਪਾਵੇ ਦੀ ਥਾਂ ਦੇ ਦਿਤਾ। ਕਿੱਲ ਹਥ ਵਿਚ ਖੁਭ ਗਿਆ, ਲਹੂ ਚਲ ਪਿਆ।

ਸਤਿਗੁਰੂ ਇਸਨਾਨ ਕਰਕੇ ਉਠੇ, ਪਾਣੀ ਵਿਚ ਲਹੂ ਮਿਲਿਆ ਵੇਖਕੇ ਆਪਨੇ ਪੁਛਿਆ, 'ਪੁਤ੍ਰੀ ! ਅਜ ਪਾਣੀ ਕਿਉਂ ਲਾਲ ਹੈ ?' ਬੀਬੀ ਭਾਨੀ ਜੀ ਨੇ ਉਤਰ ਦਿਤਾ, "ਸਚੇ ਪਾਤਸਾਹ ! ਚੌਂਕੀ ਦਾ ਪਾਵਾ ਟੁਟ ਗਿਆ ਸੀ, ਉਸ ਦੀ ਥਾਂ ਤੇ ਮੈਂ ਆਪਣਾ ਹਥ ਦੇ ਦਿਤਾ ਸੀ। ਜ਼ਖਮੀ ਹੋ ਗਿਆ ਹੈ। ਲਹੂ ਉਸ ਵਿਚੋਂ ਨਿਕਲਿਆ ਹੈ।"

ਬੀਬੀ ਜੀ ਦਾ ਬਚਨ ਸੁਣ ਕੇ ਕੋਮਲ ਚਿਤ ਸਤਿਗੁਰੂ ਚੁਪ ਹੋ ਗਏ। ਜਾਪਦਾ ਇਹ ਸੀ ਕਿ ਆਤਮਿਕ ਰਸ ਵਿਚ ਮਗਨ ਹੋ ਕੇ ਕੁਝ ਸੋਚ ਰਹੇ ਸਨ। ਬੜੀ ਮਧੁਰ ਤੇ ਗੰਭੀਰ ਸੁਰ ਵਿਚ ਬੋਲੇ.–

ਪੁਤਰੀ ਸਾਡੇ ਇਸਨਾਨ ਬਦਲੇ ਤੈਨੂੰ ਇਤਨਾ ਕਸ਼ਟ

ਉਠਾਣ ਦੀ ਕੀ ਲੋੜ ਸੀ ? ਸਾਡੀ ਸੇਵਾ ਬਦਲੇ ਲਹੂ ਡੋਹਲ ਕੇ ਤੂੰ ਚੰਗਾ ਨਹੀਂ ਕੀਤਾ।

ਭਾਨੀ ਜੀ–ਮੈਂ ਕੋਈ ਵਡੀ ਸੇਵਾ ਨਹੀਂ ਕੀਤੀ, ਉਹ ਨੇਤਰ ਸਫ਼ਲ ਹਨ, ਜੋ ਆਪ ਦੇ ਦਰਸਨ ਕਰਨ। ਉਹ ਹਥ ਸਫਲ ਹਨ, ਜੋ ਆਪ ਦੀ ਸੇਵਾ ਕਰਨ। ਉਹ ਸਰੀਰ ਵਡਭਾਗੀ ਹੈ, ਜੋ ਆਪ ਦੀ ਆਗਿਆ ਵਿਚ ਚਲੇ। ਮੈਂ ਤੇ ਕੁਝ ਵੀ ਨਹੀਂ ਕੀਤਾ।

ਗੁਰੂ ਜੀ–ਪੁਤਰਾਂ ਦਾ ਖ਼ੂਨ ਤੇ ਮਾਂ ਪਿਉ ਵੇਖਦੇ ਆਏ ਹਨ, ਧੀਆਂ ਦਾ ਖ਼ੂਨ ਕਦੀ ਕਿਸੇ ਨਹੀਂ ਵੇਖਿਆ। ਬੇਟੀ ਦਸ ਇਸ ਸੇਵਾ ਦੇ ਬਦਲੇ ਕੀ ਚਾਹੁੰਦੀ ਹੈਂ ?

ਬੀਬੀ ਭਾਨੀ ਜੀ– ਜੇ ਤੁਠੇ ਹੋ ਤਾਂ ਮੇਰੇ ਪਤੀ ਜੀ ਨੂੰ ਗੁਰੂ ਘਰ ਦੀ ਅਤੁਟ ਸੇਵਾ ਦੀ ਦਾਤ ਬਖਸ਼ੋ।

ਗੁਰੂ ਜੀ– ਵਡਿਆਈ ਦੀ ਦਾਤ*ਬਖਸ਼ਣ ਵਾਲਾ ਵਾਹਿਗੁਰੂ ਹੈ, ਜੋ ਉਸ ਨੂੰ ਮਨਜ਼ੂਰ ਹੈ, ਉਹੀ ਹੋਵੇਗਾ ਪਰ ਤੂੰ ਇਹ ਦਾਤ ਮੰਗੀ ਲਹੂ ਡੋਹਲਕੇ ਹੈ। ਇਸ ਲਈ ਤੇਰੀ ਸੰਤਾਨ ਨੂੰ ਲਹੂ ਡੋਹਲਣਾ ਪਵੇਗਾ।

ਭਾਈ ਗੁਰਦਾਸ ਜੀ ਲਿਖਦੇ ਹਨ, ਜਦ ਗੁਰੂ ਜੀ ਨੇ ਫੁਰਮਾਇਆ 'ਕੁਝ ਮੰਗ' ਤਾਂ ਭਾਨੀ ਜੀ ਨੇ ਕਿਹਾ:–

ਜਾਣ ਨ ਦੇਸਾਂ ਸੋਢੀਓਂ ਹੋਰਸ ਅਜਰ ਨਾ ਜਰਿਆ ਜਾਵੈ ॥

[ਵਾਰ ੧–੪੭

ਇਸ ਦਾ ਭਾਵ ਇਹ ਨਹੀਂ ਕਿ ਬੀਬੀ ਭਾਨੀ ਗੁਰਗੱਦੀ ਨੂੰ ਸ਼ਖਸੀ ਜਾਂ ਖਾਨਦਾਨੀ ਬਨਾਣਾ ਚਾਹੁੰਦੇ ਸਨ, ਉਹ ਤਾਂ 'ਅਜਰ ਵਸਤੂ ਦੀ ਬਖਸ਼ਸ ਮੰਗ ਰਹੇ ਸਨ। ਉਹ ਕੀ ਸੀ ? ਆਤਮ ਤਿਆਗ ਤੇ ਕੁਰਬਾਨੀ। ਜਦ ਸ੍ਰੀ ਮਾਤਾ ਭਾਨੀ ਜੀ ਇਹ ਸ਼ਬਦ ਕਹਿ ਰਹੇ ਹੋਣਗੇ, ਭਵਿਖਤ ਦੀਆਂ ਘਟਨਾਵਾਂ, ਸਹੀਦੀ ਸਾਕੇ ਤੇ ਅਦੁਤੀ

---

*ਦਾਤ ਜੋਤ ਖਸਮੈ ਵਡਿਆਈ। [ਭਾਗੁ ੧–੪੭

ਕੁਰਬਾਨੀ ਦੇ ਦ੍ਰਿਸ਼ ਉਨ੍ਹਾਂ ਦੇ ਸਾਹਮਣੇ ਇਉਂ ਹੋਣਗੇ, ਜਿਵੇਂ ਕੋਈ ਦੂਰਬੀਨ ਨਾਲ ਦੂਰ ਦੀਆਂ ਚੀਜ਼ਾਂ ਵੇਖਦਾ ਹੈ। ਪੰਚਮ ਸਤਿਗੁਰੂ ਦਾ ਤੱਤੀ ਲੋਹ ਤੇ ਬੈਠਣਾ, ਛੇਵੇਂ ਪਾਤਸਾਹ ਦੀ ਰਣ ਤੱਤੇ ਵਿਚ ਸਰਗਰਮੀ, ਨੌਵੇਂ ਗੁਰੂ ਜੀ ਦਾ ਚਾਂਦਨੀ ਚੌਂਕ ਵਿਚ ਕਟਿਆ ਸੀਸ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਪੁਤ੍ਰਾਂ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਦਾ ਚਮਕੌਰ ਵਿਚ ਸ਼ਹੀਦ ਹੋਣਾ ਅਤੇ ਛੋਟੇ ਸਾਹਿਬਜ਼ਾਦਿਆਂ ਦਾ ਸਰਹੰਦ ਦੀਆਂ ਨੀਹਾਂ ਵਿਚ ਚਿਣੇ ਜਾਣਾ, ਸ੍ਰੀ ਕਲਗੀਧਰ ਜੀ ਦੇ ਗੁਦਾਵਰੀ ਦੇ ਕੰਢੇ ਸਹੀਦ ਹੋਣ ਦੇ ਨਜ਼ਾਰੇ ਦੈਵੀ ਨੇਤਰਾਂ ਦੇ ਸਾਹਮਣੇ ਹੋਣਗੇ।

ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਲੈਕੇ ਦਸਮ ਪਾਤਸਾਹ ਤੇ ਚਾਰ ਸਾਹਿਬਜ਼ਾਦਿਆਂ ਅਰਥਾਤ ਪੰਜਾ ਪੀਹੜੀਆਂ ਵਿਚ ਲਗਾਤਾਰ ਬੀਬੀ ਭਾਨੀ ਦੇ ਖ਼ੂਨ ਨੇ ਸ਼ਾਨਦਾਰ ਅਸਰ ਪੈਦਾ ਕੀਤਾ।

ਤੀਸਰੀ ਪਾਤਸਾਹੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਗੁਣਾਂ ਤੇ ਵੀਹ ਸਾਲ ਇਕ-ਰਸ ਕੀਤੀ ਸੇਵਾ ਨੂੰ ਮੁਖ ਰਖ ਕੇ ਸੰਮਤ ੧੬੩੧ ਵਿਚ ਉਨ੍ਹਾਂ ਨੂੰ ਗੱਦੀ ਬਖਸ ਦਿਤੀ। ਸਭ ਵਿਚੋਂ ਪਰਖ ਕੇ ਇਹ ਚੋਣ ਕੀਤੀ ਗਈ।‡



‡ਪੁਤ੍ਰੀ ਭਾਨੀਈ ਜਵਾਈ ਸਕੀ ਅਗਹੁ ਪਿਛਹੁ ਟੋਲਿ ਡਿਠ ਲਾਹਿਓਨੁ ਸਭਨਾ ਕਾ ਅਭਿਮਾਨ। [ਵਾਰ ਬਿਲਾਵਲ ਮ: ੪

# ਅਠਾਰੁਵਾਂ ਵਿਆਖਿਆਨ

## ਸ੍ਰੀ ਗੁਰੂ ਰਾਮਦਾਸ ਜੀ ਦੇ ਉਸਾਰੂ ਕੰਮ
## ਅੰਮ੍ਰਿਤਸਰ ਵਸਾਉਣਾ ਤੇ ਸਰੋਵਰ ਦੀ ਰਚਨਾ

ਜਿਸ ਤਰ੍ਹਾਂ ਦੂਸਰੀ ਪਾਤਸ਼ਾਹੀ ਦੀ ਮੌਜੂਦਗੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਵਸਾ ਕੇ ਲੋਕ ਸੇਵਾ ਦਾ ਕੰਮ ਸ਼ੁਰੂ ਕਰ ਦਿਤਾ ਸੀ, ਇਸੇ ਤਰਾਂ ਤੀਜੀ ਪਾਤਸ਼ਾਹੀ ਦੀ ਆਗਿਆ ਨਾਲ ਸ੍ਰੀ ਗੁਰੂ ਰਾਮਦਾਸ ਜੀ ਨੇ ਕੰਮ ਸ਼ੁਰੂ ਕਰ ਦਿਤਾ। ਬਾਉਲੀ ਸਾਹਿਬ ਸੰਪੂਰਨ ਹੋਣ ਦੇ ਬਾਹਦ ਆਪ ਨੂੰ ਹੁਕਮ ਹੋਇਆ ਕਿ ਜਾ ਕੇ ਅੰਮ੍ਰਿਤਸਰ ਵਸਾਉ।*

ਇਸ ਅਨੁਸਾਰ ਆਪ ਨੇ ਸੰਮਤ ੧੬੨੭ ਬਿਕ੍ਰਮੀ ਵਿਚ ਭਾਈ ਬੁਢਾ ਜੀ ਤੇ ਹੋਰ ਮੁਖੀ ਸਿਖਾਂ ਨੂੰ ਨਾਲ ਲੈਕੇ ਪਿੰਡ ਗੁਮਟਾਲਾ ਤੁੰਗ, ਸੁਲਤਾਨ ਵਿੰਡ ਤੇ ਗਿਲਵਾਲੀ ਦੀ ਜੂਹ ਵਿਚ ਪੁਜ ਕੇ ਸਭ ਤੋਂ ਪਹਿਲੇ ਸਰੋਵਰ ਦਾ ਟੱਕ ਲਗਾਇਆ। ਇਸ ਦਾ ਨਾਮ ਸੰਤੋਖ ਸਰ ਹੈ। ਹਜ਼ੂਰ ਇਕ ਟਾਹਲੀ ਥਲੇ ਬਿਰਾਜੇ। ਪਹਿਲੇ ਸਰੋਵਰ ਦੀ ਸੇਵਾ ਸ਼ੁਰੂ ਹੋਈ। ਪਿਛੋਂ ਪਿੰਡ ਦੀ ਮੋਹੜੀ ਗਡ ਕੇ ਇਸ ਦਾ ਨਾਂ 'ਗੁਰੂ ਕਾ ਚੱਕ' ਰਖਿਆ। ਕੁਝ ਚਿਰ ਪਿਛੋਂ ਇਸ ਦਾ ਨਾਂ 'ਰਮਦਾਸ ਪੁਰ' ਤੇ ਸਭ ਤੋਂ ਅਖੀਰ ਅੰਮ੍ਰਿਤ ਸਰੋਵਰ ਦੇ ਨਾਮ ਪਰ ਨਗਰ ਦਾ ਨਾਂ ਅੰਮ੍ਰਿਤਸਰ ਪ੍ਰਸਿਧ ਹੋਇਆ।

---

*ਅਹੈ ਪਰਗਣਾ ਤੁਮਰੇ ਪਾਸ, ਥਾਲ ਆਛੋ ਪਿਖ ਕਰਹੁ ਨਿਵਾਸ।
[ਸੂ: ਪ੍ਰ: ੨-੧੨

## ਸ੍ਰੀ ਅੰਮ੍ਰਿਤਸਰ ਵਸਾਣਾ

ਸ੍ਰੀ ਅੰਮ੍ਰਿਤਇਰ* ਧਾਰਮਕ, ਆਰਥਕ ਅਤੇ ਕੌਮੀ ਖੁਸ਼ਹਾਲੀ ਦੇ ਨੁਕਤਾ ਖਿਆਲ ਤੋਂ ਇਕ ਆਦਰਸਕ ਨਗਰ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਬਾਬਾ ਬੁਢਾ, ਗੁਰੀਏ, ਰੂਪ ਰਾਮ, ਚੰਦੜ ਭਾਨ ਤੇ ਭਾਈ ਸਾਲੋ ਨੂੰ ਪ੍ਰੇਰ ਕੇ ਉਨ੍ਹਾ ਰਾਹੀਂ ਕਸੂਰ ਪੱਟੀ ਤੇ ਲਾਹੌਰ ਤੋਂ ੫੨ ਜ਼ਾਤਾਂ ਦੇ ਲੋਕ ਵਖੋ ਵਖ ਕੰਮ ਕਰਨ ਵਾਲੇ ਲਿਆ ਕੇ ਅਬਾਦ ਕੀਤੇ। ਇਹ ਦਸਤਕਾਰੀ ਹੁਨਰ ਤੇ ਵਪਾਰ ਦੇ ਜਾਣੂੰ ਸਨ ਤੇ ਦੌਲਤ ਤੇ ਪੈਦਾਵਾਰ ਨੂੰ ਵਧਾਣਾ ਜਾਣਦੇ ਸਨ। ਇਨ੍ਹਾਂ ਵਿਚ ਹਿੰਦੂ, ਮੁਸਲਮਾਨ, ਲੁਹਾਰ, ਤਰਖਾਣ, ਮੋਚੀ, ਜੁਲਾਹੇ, ਠਠਿਆਰ ਆਦਿ ਮਿਲੇ ਜੁਲੇ ਸਨ। ਸਾਡੇ ਦੇਸ ਵਿਚ ਕਿਰਤ ਦੀ ਬਿਨਾ ਤੇ ਜਿਨ੍ਹਾ ਨੂੰ ਨੀਵਾਂ ਸਮਝਿਆ ਜਾਂਦਾ ਸੀ, ਉਨ੍ਹਾਂ ਨੂੰ ਗੁਰੂ ਜੀ ਨੇ ਨਿਵਾਜਿਆ।

ਹਿੰਦੁਸਤਾਨ ਵਿਚ ਸਾਧੂਆਂ, ਬਿਹੰਗਮਾਂ ਤੇ ਦਾਨ ਦੇ ਆਸਰੇ ਨਿਰਬਾਹ ਕਰਨ ਵਾਲਿਆਂ ਲਈ ਤੀਰਥ, ਧਰਮ ਮੰਦਰ ਤੇ ਮਠ ਬੜੇ ਸਨ। ਗੁਰੂ ਜੀ ਨੇ ਸ੍ਰੀ ਅੰਮਿਰਤਸਰ ਵਸਾਣ ਲਈ ਧਰਮ ਦੀ ਕਿਰਤ ਕਰਨ ਵਾਲੇ ਗ੍ਰਿਹਸਤੀਆਂ, ਵਪਾਰ, ਹੁਨਰ ਤੇ ਦਸਤਕਾਰੀ ਰਾਹੀਂ ਪਰੀਸਰਮ ਕਰਕੇ ਰੋਜ਼ੀ ਕਮਾਣ ਵਾਲਿਆ ਨੂੰ ਤਰਜੀਹ ਦਿਤੀ ਹੈ। ਜੋ ਆਦਮੀ ਕਿਰਤ ਰਾਹੀਂ ਦੇਸ ਤੇ ਕੌਮ ਦੀ ਆਰਥਿਕ ਹਾਲਤ

---

*ਇਮਪੀਰੀਅਲ ਗਜ਼ਟੀਅਰ ਵਿਚ ਲਿਖਿਆ ਹੈ, "ਗੁਰੂ ਰਾਮਦਾਸ ਜੀ ਸੰਨ ੧੫੭੪ ਈ. ਵਿਚ ਸਰੋਵਰ ਦੇ ਪਾਸ ਆ ਟਿਕੇ ਅਤੇ ਆਪ ਨੇ ੧੫੭੭ ਈ: ਵਿਚ ੫੦੦ ਵਿਘੇ ਜ਼ਮੀਨ ਅਕਬਰ ਪਾਸੋਂ ਪਰਾਪਤ ਕੀਤੀ ਤੇ ਨਗਰ ਵਸਾਇਆ।" ਬਾਦਸਾਹ ਪਾਸੋਂ ਜ਼ਮੀਨ ਲੈਣੀ ਠੀਕ ਨਹੀਂ ਜਾਪਦੀ ਕਿਉਂਕਿ "ਅਹੈ ਪਰਗਣ੍ਹਾ ਤੁਮਰੇ ਪਾਸ" ਤੋਂ ਸਾਬਤ ਹੁੰਦਾ ਹੈ ਕਿ ਇਹ ਜ਼ਮੀਨ ਗੁਰੂ ਕਿਆਂ ਦੀ ਆਪਣੀ ਸੀ ਅਤੇ ਨਾਲ ਲਗਦੇ ਪਿੰਡਾਂ ਦੇ ਸਿਖਾਂ ਦੀ ਸੀ। ਨਗਰ ਵਸਾਉਣ ਦੀ ਪਰਵਾਨਗੀ ਸਾਇਦ ਅਕਬਰ ਨੇ ਦਿੱਤੀ ਹੋਵੇ ?

ਚੰਗੇ ਬਣਾ ਸਕਦੇ ਸਨ, ਆਪ ਨੇ ਉਨ੍ਹਾਂ ਦੀ ਮਦਦ ਕੀਤੀ। ਭਗਤੀ, ਪ੍ਰੇਮ, ਇਖਲਾਕ ਸੇਵਾ ਤੇ ਹੋਰ ਚੰਗੇ ਗੁਣਾਂ ਦੇ ਨਾਲ ਆਰਥਿਕ ਉਨਤੀ ਵਲ ਭੀ ਧਿਆਨ ਦਿਤਾ । ਕੌਮੀ ਖੁਸ਼ਹਾਲੀ ਲਈ ਨਾ ਕੇਵਲ ਸਿਖੀ ਦੀ ਬਲਕਿ ਪੰਜਾਬ ਦੀ ਭਾਰੀ ਸੇਵਾ ਕੀਤੀ ।

ਗੁਰੂ ਜੀ ਦਾ ਖਿਆਲ ਸੀ ਕਿ ਸੁਤੰਤ੍ਰ ਰੋਜ਼ੀ ਕਮਾਣ ਨਾਲ ਮਨੁਖ ਵਿਚ ਸ੍ਵੈਮਾਨ ਆਉਂਦਾ ਹੈ, ਵਿਚਾਰ ਸੁਤੰਤ੍ਰ ਹੁੰਦੇ ਹਨ ਤੇ ਫਿਰ ਉਹ ਕੁਰਬਾਨੀ ਕਰ ਸਕਦਾ ਹੈ। ਦਾਨ ਦੇ ਆਸਰੇ ਨਿਰਬਾਹ ਕਰਨ ਵਾਲਾ ਦਿਮਾਗੀ ਅਤੇ ਮਾਨਸਿਕ ਤੌਰ ਤੇ ਮੁਰਦਾ ਹੋ ਜਾਂਦਾ ਹੈ। ਸਾਡੇ ਦੇਸ ਵਿਚ ਦਾਨ ਦਾ ਢੰਗ ਭੀ ਬੜਾ ਖਰਾਬ ਹੈ। ਕੁਝ ਵੇਹਲੜ ਮੌਜਾਂ ਕਰਦੇ ਤੇ ਲੋੜਵੰਦ ਮਹਿਰੂਮ ਰਹਿ ਜਾਂਦੇ ਹਨ। ਖ਼ਾਨਦਾਨੀ ਮੰਗਤੇ ਇਥੇ ਮਿਲ ਸਕਦੇ ਹਨ। ਖਾਸ ਕਰਕੇ ਤੀਰਥਾਂ ਤੇ ਦਾਨ ਲੈਣ ਵਾਲੇ ਮੰਗਤੇ ਬਹੁਤ ਮਿਲਦੇ ਹਨ।

ਸਤਿਗੁਰੂ ਨੇ ਅੰਮ੍ਰਿਤਸਰ ਨੂੰ ਅਜੇਹਾ ਤੀਰਥ ਜਾਂ ਧਾਰਮਿਕ ਕੇਂਦਰ ਬਣਾਇਆ, ਜਿਥੋਂ ਦੇ ਵਸਨੀਕਾਂ ਨੂੰ ਸੁਤੰਤਰ ਰੋਜ਼ੀ। ਕਮਾਉਣ ਵਿਚ ਸਹਾਇਤਾ ਦੇਕੇ ਉਪਜਾਉਤੇ ਉਸਾਰੂ ਕੰਮ ਕੀਤਾ ਹੈ

ਮਜ਼ਬ ਵਿਚ ਇਕ ਪੁਰਾਣਾ ਖਿਆਲ ਸੀ ਕਿ ਗੁਰੂਆਂ ਅਵਤਾਰਾਂ ਜਾਂ ਸਾਧੂਆਂ ਦਾ ਕੰਮ ਆਤਮਿਕ ਉਪਦੇਸ਼ ਕਰਨਾ ਹੈ। ਇਸ ਲਈ ਰਿਸ਼ੀਆਂ, ਆਚਰਯਾਂ ਤੇ ਧਾਰਮਿਕ ਆਗੂਆਂ ਨੇ ਮਨੁਖ ਜਾਤੀ ਨੂੰ ਧਾਰਮਿਕ ਜਾਂ ਇਖਲਾਕੀ ਤੌਰ ਤੇ ਉਚਿਆਂ ਕੀਤਾ ਹੈ। ਸਿਖੀ ਨੇ ਇਸ ਦੇ ਨਾਲ ਆਰਥਿਕ ਪਹਿਲੂ ਵਲ ਭੀ ਧਿਆਨ ਦਿਤਾ ਹੈ। ਇਕ ਕਹਾਵਤ ਹੈ, 'ਗਰੀਬੀ ਤੇ ਜੁਰਮ ਇਕਠੇ ਤੁਰਦੇ ਹਨ।' ਇਸ ਦਾ ਭਾਵ ਇਹ ਹੈ ਕਿ ਗਰੀਬ ਤੇ ਭੁਖਾਮਰਦਾ ਆਦਮੀ ਕਈ ਜੁਰਮ ਕਰਦਾ ਹੈ। ਮਨੁਖ ਨੂੰ ਗਿਰਾਵਟ ਤੋਂ ਬਚਣ ਲਈ ਸ੍ਰੀ ਗੁਰੂ ਰਾਮ ਦਾਸ ਜੀ ਨੇ ਆਤਮਿਕ ਤੇ ਸਮਾਜਕ ਉਨਤੀ ਦੇ ਨਾਲ

ਆਰਥਿਕ ਉਨਤੀ ਦੀ ਪ੍ਰੇਰਨਾ ਵੀ ਕੀਤੀ।

ਸ੍ਰੀ ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਵਸਾਕੇ ਹਿੰਦੀਆਂ ਦੇ ਸਾਹਮਣੇ ਸਾਂਝੀ ਕੌਮੀਅਤ ਦਾ ਇਕ ਆਦਰਸ ਪੇਸ ਕੀਤਾ। ਇਹ ਬੜੀ ਭਾਰੀ ਸੇਵਾ ਹੈ।। ਇਕ ਖੂਨ ਤੇ ਇਕ ਦੇਸ ਹੁੰਦਿਆਂ ਅਜ ਅਸੀਂ ਮਜ਼ਬ ਦੇ ਨਾਂ ਪਰ ਇਕ ਦੂਜੇ ਤੋਂ ਦੂਰ ਜਾ ਰਹੇ ਹਾਂ। ਕਈ ਸਹਿਰਾਂ ਵਿਚ ਮਹੱਲੇ ਅੱਡ ਬਣੇ ਹਨ। ਆਪਣੀ ਮੂਰਖਤਾ ਤੇ ਵਿਦੇਸ਼ੀ ਨੀਤੀ ਦੇ ਕਾਰਨ ਦੇਸ਼ ਦੀ ਵੰਡ ਹੋਈ ਹੈ। ਗੁਰੂ ਜੀ ਨੇ ਹਿੰਦੂਆਂ-ਮੁਸਲਮਾਨਾਂ ਨੂੰ ਮਨੁਖਤਾ ਸਾਂਝੀਵਾਲਤਾ, ਭਰਾਤ੍ਰੀ ਭਾਵ ਦੀ ਬਿਨਾ ਤੇ ਅੰਮ੍ਰਿਤਸਰ ਵਿਚ ਵਸਾਇਆ ਸੀ। ਇਸ ਰੋਸਨੀ ਦੇ ਜ਼ਮਾਨੇ ਵਿੱਚ ਅਮਰੀਕਾ ਦੇ ਈਸਾਈ ਪਾਦਰੀ ਕਾਲੋਨੀਆਂ ਬਣਾਉਂਦੇ ਹਨ, ਉਹ ਈਸਾਈਆਂ ਲਈ ਹਨ। ਸਾਡੇ ਦੇਸ ਵਿਚ ਰਾਧਾ ਸੁਆਮੀਆਂ ਤੇ ਪਾਰਸੀਆ ਨੇ ਬਸਤੀਆਂ ਬਣਾਈਆ ਹਨ ਪਰ ਉਨ੍ਹਾ ਵਿਚ ਰਾਧਾ ਸੁਆਮੀ ਤੇ ਪਾਰਸੀ ਹੀ ਅਬਾਦ ਹੋ ਸਕਦੇ ਹਨ। ਗੁਰੂ ਕੀ ਨਗਰੀ ਵਿਚ ਸਭ ਨੂੰ ਵਸਾਇਆ ਗਿਆ। ਇਹ ਸਾਝੀ ਕੌਮੀਅਤ ਦੇ ਖਿਆਲ ਤੋਂ ਸਾਰੇ ਹਿੰਦੁਸਤਾਨ ਦੀ ਭਾਰੀ ਸੇਵਾ।

ਤੀਸਰੇ ਪਾਤਸਾਹ ਦੇ ਜੋਤੀ-ਜੋਤ ਸਮਾਉਣ ਦੇ ਬਾਅਦ ਗੁਰੂ ਜੀ ਅੰਮ੍ਰਿਤਸਰ ਹੀ ਪੱਕੇ ਤੌਰ ਤੇ ਆ ਟਿਕੇ। ਆਪ ਦੀ ਭਜਨ ਬੰਦਗੀ, ਨਿਸਕਾਮ ਸੇਵਾ ਤੇ ਪਵਿੱਤਰ ਜੀਵਨ ਨੇ ਅੰਮ੍ਰਿਤਸਰ ਦੀ ਰੌਣਕ ਤੇ ਮਹਾਨਤਾ ਨੂੰ ਬਹੁਤ ਵਧਾਇਆ।

ਇਨ੍ਹਾਂ ਗੁਣਾ ਨੂੰ ਮੁਖ ਰਖਕੇ ਸ੍ਰੀ ਗੁਰੂ ਅਮਰ ਦਾਸ ਜੀ ਨੇ ਬਚਨ ਕੀਤਾ ਸੀ—"ਅੰਮ੍ਰਿਤਸਰ ਸਿਫਤੀ ਦਾ ਘਰੁ" (ਸਲੋਕ ਵਾਰਾ ਤੇ ਵਧੀਕ) ਇਸ ਦਾ ਇਹ ਭਾਵ ਨਹੀਂ ਕਿ ਗੁਰੂ ਜੀ ਚੰਗੇ ਗੁਣਾ ਨੂੰ ਕਿਸੇ ਖਾਸ ਥਾਂ ਬੱਝਿਆ ਹੋਇਆ ਮੰਨਦੇ ਸਨ, ਬਲਕਿ ਇਹ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਨੇ ਇਹ ਗੁਣ ਅੰਮ੍ਰਿਤਸਰ ਵਿਚ ਪੈਦਾ ਕੀਤੇ।

## ਸ੍ਰੀ ਗੁਰੂ ਰਾਮਦਾਸ ਜ਼ੀ

ਗੁਰੂ ਜੀ ਨੇ ਧਰਮ ਪਰਚਾਰ, ਲੰਗਰ ਤੇ ਹੋਰ ਕੰਮ ਚਲਾਉਣ ਲਈ ਸਿਖਾਂ ਦਾ ਆਰਥਿਕ ਸੰਗਠਨ ਕੀਤਾ। ਸੰਗਤਾਂ ਵਲੋਂ ਵੀ ਗੁਰੂ ਕੀ ਗੋਲ਼ਕ ਤੇ ਲੰਗਰ ਲਈ ਦਿਤੀ ਕਾਰ-ਭੇਟ ਇਕੱਤ੍ਰ ਕਰਨ ਲਈ ਮਸੰਦ ਨੀਯਤ ਕੀਤੇ। ਮਸੰਦ ਸ਼ਬਦ ਫ਼ਾਰਸੀ ਦੇ ਮਸਨਦ ਤੋਂ ਬਣਿਆ ਹੈ। ਇਸ ਦਾ ਮਤਲਬ ਗੁਰਗੱਦੀ ਦੇ ਪ੍ਰਵਾਨ ਕੀਤੇ ਹੋਏ ਸੇਵਾਦਾਰ ਸੀ, ਜੋ ਸੰਗਤਾਂ ਤੋਂ ਕਾਰ-ਭੇਟ ਉਗਰਾਉਂਦੇ ਜਾਂ ਸਿਖੀ ਦਾ ਪ੍ਰਚਾਰ ਕਰਦੇ ਸਨ। ਨੌਂ ਸਤਿਗੁਰਾਂ ਤਕ ਮਸੰਦ ਕੰਮ ਕਰਦੇ ਰਹੇ। ਆਚਰਣ-ਹੀਣ ਹੋਣ ਅਤੇ ਵਿਗੜ ਜਾਣ ਕਰ ਕੇ ਦਸਮ ਪਾਤਸ਼ਾਹ ਨੇ ਇਨ੍ਹਾਂ ਦਾ ਖਾਤਮਾ ਕੀਤਾ। ਚੂੰਕਿ ਮਸੰਦ ਬਣਾਏ ਸ੍ਰੀ ਗੁਰੂ ਰਾਮਦਾਸ ਜੀ ਨੇ ਸਨ, ਇਸ ਲਈ ਇਨ੍ਹਾਂ ਨੂੰ 'ਰਾਮਦਾਸ' ਭੀ ਕਹਿੰਦੇ ਸਨ ।

ਸਿਖੀ ਵਿਚ ਦਸਵੰਧ ਦੇਣ ਦੀ ਮਰਯਾਦਾ ਵੀ ਗੁਰੂ ਰਾਮਦਾਸ ਜੀ ਨੇ ਜਾਰੀ ਕੀਤੀ।ਜਿਸਦਾ ਮਕਸਦ ਸੀ ਸਾਂਝੇ ਧਾਰਮਕ ਤੇ ਕੌਮੀ ਕੰਮਾਂ ਲਈ ਸਾਂਝੀ ਗੋਲ਼ਕ. ਜਿਸ ਵਿਚੋਂ ਕਿਸੇ ਲੋੜਵੰਦ ਦੀਸਹਾਇਤਾ ਕੀਤੀ ਜਾ ਸਕਦੀ ਹੈ।

ਇਤਿਹਾਸ ਵਿਚ ਇਕ ਰਵਾਇਤ ਆਉਂਦੀ ਹੈ ਕਿ ਪਹਿਲੇ ਸਤਿਗੁਰਾਂ ਨੇ ਮਾਇਆ ਨੂੰ ਚਰਨੀ ਨਹੀਂ ਲਾਇਆ। ਸ੍ਰੀ ਗੁਰੂ ਰਾਮਦਾਸ ਜੀ ਨੇ ਇਸਨੂੰ ਪਰਵਾਨ ਕੀਤਾ ਹੈ। ਇਸਦਾ ਭਾਵ ਇਹ ਨਹੀਂ ਕਿ ਗੁਰੂ ਤਿਆਗੀ ਸਨ, ਉਹ ਮਾਇਆ ਨੂੰ ਹਥ ਨਹੀਂ ਲਾਉਂਦੇ ਸਨ ਬਲਕਿ ਇਹ ਹੈ ਕਿ ਉਹ ਨਿਰਾ ਨਿਰਬਾਹ ਕਰਦੇ ਰਹੇ. ਪਰ ਚੌਥੇ ਗੁਰੂ ਜੀ ਨੇ ਮਾਇਆ ਨੂੰ ਉਪਜਾਣ ਤੇ ਵਧਾਣ ਦੇ ਸਾਧਨ ਅਖਤਿਆਰ ਕੀਤੇ। ਇਸ ਨਾਲ ਸਿਖਾਂ ਦੀ ਆਰਥਿਕ ਹਾਲਤ ਚੰਗੀ ਹੋਈ, ਗੁਰੂ ਕੀ ਗੋਲਕ ਦੀ ਆਮਦਨ ਵਿਚ ਵਾਧਾ ਹੋਇਆ। ਅੰਮ੍ਰਿਤਸਰ ਦੇ ਵਪਾਰ ਤੇ ਆਰਥਿਕ ਉਨਤੀ ਦਾ ਅਸਰ ਸਾਰੇ ਪੰਜਾਬ ਤੇ ਪਿਆ।

# ਅੰਮ੍ਰਿਤ ਸਰੋਵਰ ਦੀ ਰਚਨਾ

ਅੰਮ੍ਰਿਤ ਸ੍ਰੋਵਰ—

ਸ੍ਰੀ ਗੁਰੂ ਰਾਮਦਾਸ ਜੀ ਨੇ ਨਗਰ ਵਸਾਉਣ ਤੋਂ ਬਾਅਦ ਹਾੜ ਸੁਦੀ ਤਰੌਦਸੀ ਵੀਰਵਾਰ ਸੰਮਤ ੧੬੩੪ ਨੂੰ 'ਅੰਮ੍ਰਿਤ ਸਰੋਵਰ* ਦਾ ਟੱਕ ਦੁਖ ਭੰਜਨੀ ਬੇਰੀ ਦੇ ਪਾਸ ਲਾਇਆ। ਜਿਥੇ ਨਗਰ ਦਾ ਵਸਾਉਣਾ ਆਦਰਸਕ ਸੀ, ਉਥੇ ਸਰੋਵਰ ਦੀ ਰਚਨਾ ਭੀ ਅਦੁਤੀ ਹੈ। ਹਿੰਦੂ ਤੀਰਥਾਂ ਤੇ ਉਚੀਆਂ ਜ਼ਾਤਾ ਦੇ ਲੋਕਾ ਨੂੰ ਜਾਣ ਦੀ ਆਗਿਆ ਸੀ। ਗੁਰੂ ਜੀ ਨੇ ਅੰਮ੍ਰਿਤਸਰ ਨੂੰ ਸਾਰੇ ਮਨੁਖਾਂ ਲਈ ਬਣਾਇਆ। ਹਰੇਕ ਆਦਮੀ ਨੂੰ ਜਲ ਪੀਣ ਤੇ ਇਮਨਾਨ ਕਰਨ ਲਈ ਖੁਲ੍ਹ ਕੀਤੀ। ਸਰੋਵਰ ਦੀ ਕਾਰ ਸੇਵਾ ਗੁਰੂ ਜੀ ਨੇ ਆਪ, ਮੁਖੀ ਸਿਖਾਂ ਤੇ ਸੰਗਤਾਂ ਨੇ ਕੀਤੀ।

ਪੁਰਾਣਾ ਮਜ਼ਬ ਤੀਰਥਾ ਦੇ ਇਸਨਾਨ ਤੇ ਜ਼ੋਰ ਦਿੰਦਾ ਸੀ। ਗੁਰੂ ਜੀ ਨੇ ਮੁਕਤੀ ਦਾਤਾ ਤੀਰਥ ਤਾਂ 'ਨਾਮ‡ ਨੂੰ ਮੰਨਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁਖ ਜਾਤੀ ਨੂੰ ਨਾਮ-ਅੰਮ੍ਰਿਤ ਤੇ ਚਰਨਾਮ੍ਰਿਤ ਦਿਤਾ ਸੀ, ਚੌਥੀ ਪਾਤਸ਼ਾਹੀ ਨੇ ਮਨੁਖਾਂ ਦੇ ਮਨਾ ਨੂੰ ਪਵਿਤਰ ਕਰਨ ਲਈ ਨਾਮ, ਭਜਨ ਕੀਰਤਨ, ਸਤਸੰਗ ਤੇ ਸੇਵਾ ਆਦਿਕ ਦੇ ਕੇ ਸਹੀ ਜੀਵਨ ਜਾਚ ਸਿਖਾਈ। ਪਰ ਇਸ ਦੇ ਨਾਲ ਹੀ ਜੀਵਨ ਰੌਅ ਜਾਰੀ ਰਖਣ ਅਤੇ ਭਾਈਚਾਰਕ ਸਮਾਨਤਾ

*ਤਵਾਰੀਖ ਅੰਮਿਰਤ ਸਰ ਕ੍ਰਿਤ ਗਿ. ਗਿਆਨ ਸਿੰਘ ਵਿਚ ਸਰੋਵਰ ਰਚਨ ਦਾ ਸੰਮਤ ੧੬੩੩, ਪੰਜਾਬ ਗਜ਼ਟੀਅਰ ਵਿਚ ੧੬੩੧ ਤੇ ਖਾਲਸਾ ਟ੍ਰੈਕਟ ਸੁਸਾਇਟੀ ਨੇ ੧੬੩੦ ਬਿਕ੍ਰਮੀ ਲਿਖਿਆ ਹੈ। ਅਸੀਂ ਇਹ ਸੰਮਤ ਸਰਦਾਰ ਗੰਡਾ ਸਿੰਘ ਜੀ ਖਾਲਸਾ ਕਾਲਜ ਵਾਲਿਆਂ ਪਾਸੋਂ ਇਕ ਲਿਖਤੀ ਤਵਾਰੀਖ ਅੰਮਿਰਤਸਰ ਵਿਚੋਂ ਦਿਤਾ ਹੈ।

‡ਤੀਰਥ ਨਾਵਣ ਗਾਉ ਤੀਰਥ ਨਾਮ ਹੈ। ਧਨਾਸਰੀ ਮ: ੧

ਮਨਿ ਮੈਲੇ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ।

ਲਈ 'ਅੰਮ੍ਰਿਤ ਸਰੋਵਰ' ਦੀ ਰਚਨਾ ਕੀਤੀ ।

ਹਰੇਕ ਗਲ ਨੂੰ ਭੂਤਕਾਲ ਅਰਥਾਤ ਪੁਰਾਤਨਤਾ ਨਾਲ ਜੋੜਨ ਵਾਲੇ ਕਈ ਸਜਨ ਕਹਿੰਦੇ ਹਨ ਕਿ ਜਿਥੇ ਅੰਮਿਰਤ ਸਰੋਵਰ ਹੈ, ਇਥੇ ਤ੍ਰੇਤੇ ਜੁਗ ਵਿਚ 'ਅੰਮ੍ਰਿਤ ਕੁੰਡ' ਦਬਿਆ ਗਿਆ ਸੀ। ਇਤਿਹਾਸ ਵਿਚ ਇਕ ਸਾਖੀ ਇਹ ਭੀ ਆਉਂਦੀ ਹੈ ਕਿ ਦੁਨੀ ਚੰਦ ਕਾਰਦਾਰ ਪੱਟੀ ਨੇ ਆਪਣੀ ਇਕ ਲੜਕੀ ਨੂੰ ਪਿੰਗਲੇ ਨਾਲ ਵਿਆਹ ਦਿਤਾ। ਉਹ ਨੇਕ ਲੜਕੀ ਪਤੀ ਨੂੰ ਟੋਕਰੇ ਵਿਚ ਪਾ ਕੇ ਮੰਗਦੀ ਪਿੰਨਦੀ ਅੰਮ੍ਰਿਤਸਰ ਆ ਗਈ। ਏਥੇ ਪਿੰਗਲੇ ਨੇ ਇਸ਼ਨਾਨ ਕੀਤਾ ਤੇ ਰਾਜ਼ੀ ਹੋ ਗਿਆ।

ਨਵੀਂ ਰੋਸ਼ਨੀ ਦੇ ਕਈ ਸਜਣ ਇਹ ਆਖਣਗੇ, ਇਹ ਕਿ ਕਿਸ ਤਰਾਂ ਹੋ ਸਕਦਾ ਹੈ ? ਇਹ ਅਸੰਭਵ ਤੇ ਕੋਈ ਵਡੀ ਗਲ ਨਹੀਂ। ਪੁਰਾਤਨ ਤੇ ਨਵੀਨ ਖੋਜ ਦਸਦੀ ਹੈ ਕਿ ਮਨੁਖ ਤਿੰਨਾਂ ਚੀਜ਼ਾਂ ਦਾ ਬਣਿਆ ਹੋਇਆ ਹੈ ੧ ਸਰੀਰ ੨ ਮਨ ੩ ਆਤਮਾ । ਵਰਤਮਾਨ ਸਮੇਂ ਵਿਚ ਸਾਇੰਸ ਤੇ ਮਨੋਵਿਗਿਆਨ ਦੀ ਖੋਜ ਕਰਨ ਨਾਲ ਤਜਰਬੇ ਦੀ ਬਿਨਾ ਤੇ ਸਿਧ ਹੋਇਆ ਹੈ ਕਿ ਰੋਗਾਂ ਦਾ ਮਨ ਨਾਲ ਡੂੰਘਾ ਸਬੰਧ ਹੈ। ਮਨ ਦੇ ਅਰੋਗ ਹੋਣ ਨਾਲ ਸਰੀਰ ਅਰੋਗ ਹੋ ਜਾਂਦਾ ਹੈ। ਮਾਨਸਿਕ ਸਕਤੀ ਨਾਲ ਰੋਗ ਅਸਰ ਨਹੀਂ ਕਰਦੇ। ਸ੍ਵੈ-ਪ੍ਰੇਰਨਾ ਨੂੰ ਬੜੀ ਮਹਾਨਤਾ ਦਿਤੀ ਜਾ ਰਹੀ ਹੈ। ੧੯੬੪ ਵਿਚ ਜਰਮਨੀ ਦੇ ਇਕ ਡਾਕਟਰ ਫ੍ਰੈਡਰਿਕ ਮੈਸਮਰ ਨੇ ਖਿਆਲ ਦੀ ਸ਼ਕਤੀ ਨਾਲ ਦੂਜਿਆਂ ਨੂੰ ਪ੍ਰਭਾਵਤ ਕਰਨ ਦਾ ਅਸੂਲ ਮਾਲੂਮ ਕੀਤਾ, ਜਿਸ ਨੂੰ ਮੈਸਮਰੇਜ਼ਮ ਕਹਿੰਦੇ ਹਨ।

ਵਰਤਮਾਨ ਸਾਇੰਸ ਦੀ ਖੋਜ ਇਸ ਪਾਸੇ ਵਲ ਜਾ ਰਹੀ ਹੈ। ਇਸ ਪਰ ਬਹੁਤ ਸਾਹਿਤ ਲਿਖਿਆ ਗਿਆ ਹੈ। ਇਹ ਯਕੀਨ ਬਣਦਾ ਜਾ ਰਿਹਾ ਹੈ ਕਿ ਮਨੁਖ ਆਪਣੇ ਵਿਚਾਰਾਂ ਦਾ ਬਣਿਆ

ਹੋਇਆ ਹੈ। ਮਨੁਖ ਆਤਮ ਬਲ ,ਸ੍ਵੈ-ਪ੍ਰੇਰਨਾ ਜਾਂ ਵਿਸਵਾਸ ਨਾਲ ਰੋਗਾਂ ਤੋਂ ਰਾਜ਼ੀ ਹੋ ਸਕਦਾ ਹੈ। ਕਿਸੇ ਵਿਅਕਤੀਜਾਂ ਥਾਂ ਤੇ ਨਿਸਚੇ ਦਾ ਅਸਰ ਵੀ ਹੋ ਸਕਦਾ ਹੈ। ਵਰਤਮਾਨ ਖੋਜ ਦੀ ਬਿਨਾ ਤੇ ਕਿਹਾ ਜਾ ਸਕਦਾ ਹੈ ਕਿ ਅੰਮ੍ਰਿਤਸਰ ਵਿਚ ਇਸਨਾਨ ਕਰਕੇ ਕਿਸੇ ਪਿੰਗਲੇ ਦਾ ਰਾਜ਼ੀ ਹੋਜਾਣਾ ਕੋਈ ਵੱਡੀ ਗਲ ਨਹੀਂ।

ਜਿਸ ਪਿੰਗਲੇ ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਸਨ ਤੇ ਸੰਗਤ ਹੋਈ, ਜਿਸ ਨੂੰ ਈਸਵਰ ਦਾ ਵਿਸਵਾਸ ਰਖਣ ਵਾਲੀ ਸਤਵੰਤੀ ਇਸਤਰੀ ਪ੍ਰਾਪਤ ਸੀ, ਉਸ ਦਾ ਮਨ ਚੰਗਾ ਹੋ ਜਾਣਾ ਸਾਧਾਰਨ ਗਲ ਸੀ, ਜੇ ਨਾਲ ਹੀ ਤਨ ਰਾਜ਼ੀ ਹੋ ਗਿਆ ਤਾਂ ਕਿਹੜੀ ਵੱਡੀ ਗਲ ਹੈ? ਸਿਖੀ ਲਈ ਸ੍ਰੀ ਅੰਮ੍ਰਿਤਸਰ ਦੀ ਮਹਾਨਤਾ ਸਿਰਫ ਇਸ ਲਈ ਨਹੀਂ ਕਿ ਇਥੇ ਇਕ ਕੋਹੜਾ ਰਾਜ਼ੀ ਹੋ ਗਿਆ ਸੀ, ਬਲਕਿ ਇਸ ਲਈ ਕਿ ਚੌਥੇ ਪੰਜਵੇਂ ਤੇ ਛੇਵੇਂ ਸਤਿਗੁਰਾ ਨੇ ਭਜਨ, ਸਿਮਰਨ, ਸਤਿਸੰਗ, ਸੇਵਾ ਤੇ ਜੀਵਨ ਰਾਹੀਂ ਇਸ ਨੂੰ ਪਵਿ-ਤ੍ਰ ਕੀਤਾ। ਸਭ ਤੋਂ ਪਹਿਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਇਥੇ ਕੀਤਾ ਗਿਆ। ਪਹਿਲਾ ਤਖਤ ਏਥੇ ਬਣਿਆ।ਬੇਅੰਤ ਸਹੀਦ ਨੇ ਆਪਣਾ ਖ਼ੂਨ ਇਸ ਧਰਤੀ ਵਿਚ ਡੋਲ੍ਹਿਆ ਹੈ। ਇਨ੍ਹਾਂ ਕਾਰਣ ਕਰਕੇ ਸ੍ਰੀ ਅੰਮ੍ਰਿਤਸਰ ਦੀ ਪੁੰਨ ਭੂਮੀ ਤੇ ਪਾਵਨ-ਸਰੋਵਰ ਸਿਖੀ ਲਈ ਇਕ ਜੀਊਂਦੀ ਕਰਾਮਾਤ ਹੈ।

ਗੁਰਬਾਣੀ ਵਿਚ ਨਾਮ ਅੰਮ੍ਰਿਤ ਦਿਤਾ ਗਿਆ ਸੀ। ਗੁਰੂ ਜੀ ਨੇ ਸਿਖੀ ਤੇ ਮਨੁਖ ਜਾਤੀ ਨੂੰ ਅੰਮ੍ਰਿਤਸਰ ਰਾਹੀਂ ਜੀਵਨ ਸੰਦੇਸ ਦਿਤਾ। ਨਾਮ, ਸਿਮਰਨ, ਸੇਵਾ, ਸਤਸੰਗ ਤੇ ਸਾਰੇ ਮਨੁਖਾਂ ਲਈ ਬਰਾਬਰੀ ਵੇਖ ਕੇ ਹੀ ਪੰਚਮ ਪਾਤਸਾਹ ਨੇ ਫੁਰਮਾਇਆ:-

ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥
ਬਧੋਹੁ ਪੁਰਖਿ ਬਿਧਾਤੇ ਤਾਂ ਤੂ ਸੋਹਿਆ॥
ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥
ਹਰਿਆ ਨਾਨਕ ਕਸਮਲ ਜਾਹਿ ਨਾਇਐ

ਸ੍ਰੀ ਗੁਰੂ ਰਾਮਦਾਸ ਜੀ

ਰਾਮਦਾਸ ਸਰ ॥* [ਢੁਨਹੇ ਮ: ੫

ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਅੰਮ੍ਰਿਤਸਰ ਬਿਰਾਜਮਾਨ ਸਨ ਕਿ ਲਾਹੌਰ ਦੇ ਸੋਢੀ ਆਏ। ਉਨ੍ਹਾਂ ਬੇਨਤੀ ਕੀਤੀ, "ਸਚੇ ਪਾਤਸ਼ਾਹ ਲਾਹੌਰ ਚਲੋ।" ਮਹਾਰਾਜ ਲਾਹੌਰ ਗਏ। ਉਥੇ ਸਤਿਸੰਗ ਦੀ ਰੋ ਚਲੀ, ਸਿੱਖੀ ਪ੍ਰਚਾਰ ਹੋਇਆ, ਜਨਮ ਅਸਥਾਨ ਨੂੰ ਧਰਮਸਾਲ ਬਣਾਇਆ ਗਿਆ। ਇਹ ਲਾਹੌਰ ਵਿਚ ਗੁਰੂ ਜੀ ਦੀ ਯਾਦਗਾਰ ਹੈ।†

---

*ਅਹਿਮਦ ਸ਼ਾਹ ਅਬਦਾਲੀ ਨੇ ਸੰਮਤ ੧੮੧੪ ਵਿਚ ਪਹਿਲੀ ਵੇਰ ਤੇ ੧੮੧੯-(੧੭੬੨ ਈ:) ਵਿਚ ਦੂਜੀ ਵੇਰ ਸ੍ਰੀ ਦਰਬਾਰ ਸਾਹਿਬ ਨੂੰ ਗਿਰਾ ਦਿਤਾ। ਅੰ-ਮ੍ਰਿਤ-ਸਰੋਵਰ ਨੂੰ ਪੂਰ ਦਿਤਾ। ਸਿਖ ਪੰਥ ਲਈ ਇਸ ਤੀਰਥ ਤੇ ਆਉਣਾ ਮਨ੍ਹਾ ਕੀਤਾ ਗਿਆ ਪਰ ਖਾਲਸੇ ਨੇ ਇਸ ਦੀ ਯਾਤਰਾ ਨਾ ਛਡੀ। ਜਦ ਮਿਸਲਾਂ ਨੇ ਖੁਰਜੇ ਨੂੰ ਫਤਹਿ ਕੀਤਾ ਤਦੋਂ ੧੧ ਵੈਸਾਖ ਸੰ ੧੮੨੧ ਨੂੰ ਪੰਥ ਨੇ ਸ੍ਰ: ਜੱਸਾ ਸਿੰਘ ਜੀ ਆਹਲੂਵਾਲੀਏ ਦੀ ਹਥੀਂ ਸ੍ਰੀ ਦਰਬਾਰ ਸਾਹਿਬ ਦੀ ਮੁੜ ਨੀਂਹ ਰਖੀ। ਸਰੋਵਰ ਦੀ ਕਾਰ ਸੇਵਾ ਆਰੰਭ ਕੀਤੀ। ਮਾਇਆਲਈ ਇਕ ਚਾਦਰ ਵਿਛਾਈ ਗਈ, ਜਿਸ ਪਰ ਪਹਿਲਾਂਸੱਤ ਲੱਖ ਰੁਪਿਆ ਇਕਤਰ ਹੋਇਆ। ਇਹ ਰਕਮ ਤੇ ਇਕ ਮੋਹਰ ਭਾਈ ਦੇਸ ਰਾਜ ਜੀ ਸੁਰ ਸਿੰਘ ਵਾਲਿਆਂ ਨੂੰ ਦਿਤੀ ਗਈ। ਉਨ੍ਹਾਂ ਦੀ ਨਿਗਰਾਨੀ ਹੇਠ ਸ੍ਰੀ ਹਰਿਮੰਦਰ ਦੀ ਸੇਵਾ ਹੋਈ। ਮਿਸਲਾਂ ਤੋਂ ਪਿਛੋਂ ਸੇਰੇ ਪੰਜਾਬ ਮ: ਰਣਜੀਤ ਸਿੰਘ ਨੇ ਸੰਗ-ਮਰਮਰ ਨੇ ਸੋਨਾ ਲਾਣ ਦੀ ਸੇਵਾ ਕੀਤੀ। ਸ੍ਰੀ ਦਰਬਾਰ ਸਾਹਿਬ, ਪੁਲ ਤੇ ਦਰਸ਼ਨੀ ਡੇਉਢੀ ਤੇ ੬੪੧੧੦੦੦ ਰੁਪਏ ਖਰਚ ਹੋਏ ਹਨ।

†ਸੰਨ ੧੯੪੭ ਵਿਚ ਪੰਜਾਬ ਦੀ ਵੰਡ ਦੇ ਕਾਰਣ ਮੁਸਲਿਮ-ਲੀਗੀਆਂ ਨੇ ਜਨਮ ਅਸਥਾਨ ਨੂੰ ਸਾੜ ਫੂਕ ਦਿਤਾ। ਇਥੇ ਕੁਝ ਸਿਖ ਸ਼ਹੀਦ ਵੀ ਕੀਤੇ ਗਏ।

# ਉਨ੍ਹੀਂਵਾਂ ਵਿਆਖਿਆਨ

## ਸ੍ਰੀ ਗੁਰੂ ਜੀ ਦੇ ਗੁਣ, ਉਦਾਰਤਾ ਨੇ ਨਿੰਮ੍ਰਤਾ, ਪਵਿਤ੍ਰ-ਉਪਦੇਸ, ਬਾਣੀ ਦੀ ਰਚਨਾ ਤੇ ਗੁਰ-ਗੱਦੀ ਦੀ ਚੋਣ

ਸ੍ਰੀ ਗੁਰੂ ਰਾਮਦਾਸ ਜੀ ਦੇ ਜੀਵਨ ਵਿਚ ਭਗਤੀ, ਨਿਸਕਾਮ ਸੇਵਾ, ਪ੍ਰੇਮ ਆਦਿਕ ਗੁਣਾਂ ਦੇ ਨਾਲ ਨਿੰਮਰਤਾ ਉਦਾਰਤਾ ਤੇ ਸਹਿਨ ਸੀਲਤਾ ਆਦਿਕ ਗੁਣ ਬੇਮਿਸਾਲ ਮਿਲਦੇ ਹਨ। ਆਪ ਬਚਪਨ ਤੋਂ ਬੜੇ ਉਦਾਰ ਚਿਤ ਸਨ। ਘੁੰਙਣੀਆਂ ਵੇਚ ਕੇ ਜੋ ਪੈਸੇ ਬਚ ਜਾਦੇ ਤਾ ਉਹ ਲੋੜਵੰਦਾਂ ਤੇ ਗਰੀਬਾ ਨੂੰ ਦੇ ਦਿੰਦੇ ਸਨ। ਆਪ ਗੋਇੰਦਵਾਲ ਰਹਿੰਦੇ ਸਨ ਤਦ ਇਕ ਬੇਨਵਾ ਫਕੀਰ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸਨ ਕਰਨ ਆਉਂਦਾ ਸੀ। ਫਕੀਰ ਨੇ ਆ ਕੇ ਕਹਿਣਾ, "ਅਮਰੂ ਨਿਥਾਵੇਂ, ਕੁਝ ਦੇ ਦੇਹ।" ਇਨ੍ਹਾਂ ਰੁਖੇ ਬਚਨਾ ਨੂੰ ਸੁਣ ਕੇ ਸਿੱਖਾਂ ਨੂੰ ਦੁਖ ਹੁੰਦਾ, ਪਰ ਕੋਮਲ ਤੇ ਉਦਾਰ ਚਿਤ ਗੁਰੂ ਰਾਮਦਾਸ ਜੀ ਬੇਨਵਾ ਨੂੰ ਕੁਝ ਦੇ ਕੇ ਕਹਿੰਦੇ, "ਸਤਿਗੁਰਾ ਦੀ ਸਾਨ ਵਿਚ ਅਗੋਂ ਇਹ ਸਬਦ ਨਹੀਂ ਕਹਿਣੇ।" ਇਕ ਵੇਰ ਆਪ ਦੇ ਪਾਸ ਸੋਨੇ ਦੇ ਕੰਙਣ ਸਨ, ਆਪ ਨੇ ਉਹੀ ਲਾਹ ਕੇ ਉਸ ਨੂੰ ਬਖਸ਼ ਦਿਤੇ।

ਜਿਸ ਤਰਾ ਸਮੁੰਦਰ ਵਿਚ ਨਦੀਆਂ ਜਾ ਕੇ ਲੀਨ ਹੁੰਦੀਆ ਹਨ, ਇਸੇ ਤਰ੍ਹਾ ਜਿਸ ਦੇ ਹਿਰਦੇ ਵਿਚ ਨਿਮ੍ਰਤਾ ਹੁੰਦੀ ਹੈ, ਉਥੇ ਸ਼ੁਭ ਗੁਣ ਨਿਵਾਸ ਕਰਦੇ ਹਨ। ਸ੍ਰੀ ਗੁਰੂ ਰਾਮਦਾਸ ਜੀ ਵਿਚ ਨਿਮਰਤਾ ਕਿੰਨੀ ਕੁ ਸੀ ? ਇਸ ਦੀ ਇਕ ਉਦਾਹਰਣ ਪੇਸ ਕਰਦੇ ਹਾਂ।

### ਸ੍ਰੀ ਚੰਦ ਮਿਲਾਪ–

ਇਤਿਹਾਸ ਵਿਚ ਲਿਖਿਆ ਹੈ ਕਿ ਪਿੰਡ ਬਾਰਠ ਤੋਂ ਬਾਬਾ ਸ੍ਰੀ ਚੰਦ ਜੀ ਆਪ ਦੀ ਉਪਮਾ ਸੁਣ ਕੇ ਅੰਮ੍ਰਿਤਸਰ ਆਏ। ਬਾਬਾ

ਜੀ ਦੇ ਨਾਲ ਉਨ੍ਹਾਂ ਦਾ ਸੇਵਕ ਭਾਈ ਗੋਦੜੀਆ ਭੀ ਸੀ! ਗੁਰੂ ਜੀ ਨੇ ਆਪ ਦਾ ਸੁਆਗਤ ਕੀਤਾ। ਬਾਬਾ ਜੀ ਤੇ ਆਪ ਦੇ ਬਚਨ ਬਿਲਾਸ ਹੋਏ। ਗਿ: ਗਿਆਨ ਸਿੰਘ ਜੀ ਉਸ ਵਾਰਤਾ ਨੂੰ ਇਉਂ ਲਿਖਦੇ ਹਨ:-

ਗੁਰੂ ਨਾਨਕ ਜੀ ਕਾ ਲਖ ਪੂਤ, ਤਿਆਗੀ ਪਰਮ ਸੰਤ ਅਵਿਧੂਤ ॥
ਘੋੜਾ ਇਕ ਪੰਜ ਸੌ ਰੁਪਯਾ, ਭੇਟਾ ਦਈ ਹੋਇ ਖੁਸ਼ ਲੱਯਾ ॥
ਸ੍ਰੀ ਚੰਦ ਤਬ ਗਿਰਾ ਉਚਾਰੀ, 'ਕਾਹਿ ਬਢਾਈ ਦਾਹੜੀ ਭਾਰੀ' ?।
ਰਾਮਦਾਸ ਗੁਰ ਨਿੰਮਰ ਹੋ ਹੈ, ਕਹਿਉ, 'ਆਪ ਸੇ ਸਾਧੂ ਜੋ ਹੈ ॥
'ਉਨਕੇ ਚਰਨ ਪੋਛਨੇ ਕਾਰਨ' ਇਮ ਕਹਿ ਲਗੇ ਚਰਨ ਤਹਿ ਝਾਰਨ।
ਸ੍ਰੀ ਚੰਦ ਖੁਸ਼ ਹੋਇ ਉਚਾਰਾ, 'ਇਸੀ ਤੌਰ ਘਰ ਲੂਟਿਓ ਹਮਾਰਾ ॥
ਜੋ ਬਾਕੀ ਥੀ ਅਬ ਕੁਛ ਮੋ ਪੈ, ਛੀਨ ਲਈ ਯੌਂ ਹੀ ਤੁਮ ਸੋ ਪੈ' ॥

ਬਾਬਾ ਸ੍ਰੀ ਚੰਦ ਜੀ ਨੇ ਵਡੀ ਉਮਰ, ਤਪ-ਤੇਜ, ਗੁਰੂ-ਪੁਤਰ ਹੋਣ ਦੇ ਮਾਣ ਤੇ ਪ੍ਰੀਖਿਆ ਦੇ ਖਿਆਲ ਨਾਲ ਕਿਹਾ, "ਪੁਰਖਾ, ਦਾਹੜੀ ਕਿਉਂ ਵਧਾਈ ਹੋਈ ਹੈ ?" ਨਿੰਮ੍ਰਤਾ ਦੇ ਅਵਤਾਰ ਸ੍ਰੀ ਗੁਰੂ ਰਾਮਦਾਸ ਜੀ ਨੇ ਕਿਤਨਾ ਸੁੰਦਰ ਜਵਾਬ ਦਿਤਾ, " ਆਪ ਵਰਗੇ ਮਹਾਂ ਪੁਰਖਾਂ ਦੇ ਚਰਨ ਝਾੜਨ ਲਈ।"

ਇਸ ਉਤਰ ਨੇ ਬਾਬਾ ਸ੍ਰੀ ਚੰਦ ਜੀ ਦੇ ਮਾਨ ਨੂੰ ਦੂਰ ਕਰ ਦਿਤਾ। ਉਨ੍ਹਾਂ ਨੂੰ ਅਨੁਭਵ ਹੋਇਆ ਕਿ ਨਿੰਮ੍ਰਤਾ ਨਾਲ ਗੁਰੂ ਜੀ ਨੇ ਉਨ੍ਹਾਂ ਦਾ ਤਪ-ਤੇਜ ਖਿੱਚ ਲਿਆ ਹੈ।

ਸ੍ਰੀ ਗੁਰੂ ਜੀ ਨੇ ਆਪਣੇ ਜੀਵਨ ਰਾਹੀਂ ਅਨੇਕ ਜੀਵਾਂ ਨੂੰ ਜੀਵਨ ਬਖਸਿਆ। ਆਪਨੇ ਬਾਨੀ ਵਿਚ ਜੋ ਉਪਦੇਸ਼ ਕੀਤਾ ਉਹ

ਸਿਖੀ ਦੀ ਰਹਿਤ-

ਬਹੁਤ ਹੀ ਸੁੰਦਰ ਹੈ।

ਇਕ ਵੇਰ ਸੰਗਤਾਂ ਨੇ ਪ੍ਰਸਨ ਕੀਤਾ-'ਸਿਖੀ ਦੀ ਰਹਿਣੀ ਕੀ ਹੈ ?'

ਮਹਾਰਾਜ ਨੇ ਇਸ ਦਾ ਉਤਰ ਦਿਤਾ:-

## ਪਵਿਤਰ-ਉਪਦੇਸ

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ;
ਸੁ ਭਲਕੇ ਉਠਿ ਹਰਿਨਾਮੁ ਧਿਆਵੈ।
ਉਦਮੁ ਕਰੇ ਭਲਕੇ ਪਰਭਾਤੀ,
ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ।
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ।
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ,
ਬਹਿਦਿਆ ਉਠਦਿਆ ਹਰਿਨਾਮੁ ਧਿਆਵੈ।
ਜੋ ਸਾਸ ਗਿਰਾਸਿ ਧਿਆਏ ਮੇਰਾ ਹਰਿ ਹਰਿ,
ਸੋ ਗੁਰ ਸਿਖੁ ਗੁਰੂ ਮਨਿ ਭਾਵੈ।
ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ,
ਤਿਸੁ ਗੁਰਸਖਿ ਗੁਰੂ ਉਪਦੇਸ ਸੁਣਾਵੈ।
ਜਨੁ ਨਾਨਕ ਧੂੜਿ ਮੰਗੈ ਤਿਸੁ ਗੁਰਸਿਖ ਕੀ,
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ।

[ਵਾਰ ਗਉੜੀ ਮ:੪

ਜੋਗੀਆਂ ਨੂੰ ਉਪਦੇਸ਼—

ਇਕ ਵੇਰ ਕੁਝ ਜੋਗੀ ਗੁਰੂ ਜੀ ਦੀ ਸੰਗਤ ਵਿਚ ਆਏ। ਉਨ੍ਹਾਂ ਦਾ ਖਿਆਲ ਸੀ ਕਿ ਚਿਤ ਬਿਰਤੀ ਦੇ ਰੋਕਣ ਤੇ ਪ੍ਰਾਣਾਯਾਮ ਕਰਨ ਨਾਲ ਹੀ ਮਨ ਟਿਕ ਸਕਦਾ ਹੈ*। ਉਹ ਤ੍ਰਿਕੁਟੀ ਵਿਚ ਸੁਰਤ ਨੂੰ ਟਿਕਾਦੇ ਤੇ ਦਸਮ ਦੁਆਰ ਵਿਚ 'ਅਨਹਦ-ਸਬਦ' ਸੁਣਦੇਸਨ। ਸਿਖ ਧਰਮ ਨੇ ਇਨ੍ਹਾਂ ਸਾਧਨਾ ਨੂੰ ਪ੍ਰਵਾਨ ਨਹੀਂ ਕੀਤਾ। ਸਮਾਧੀ ਲਾ ਕੇ ਜੜ੍ਹ ਹੋ ਜਾਣ ਨਾਲੋਂ ਕਰਮ ਯੋਗੀ ਜੀਵਨ ਨੂੰ ਮਹਾਨਤਾ ਦਿਤੀ ਹੈ। ਜੋਗੀਆ ਨੇ ਸ੍ਰੀ ਗੁਰੂ ਰਾਮ ਦਾਸ ਜੀ ਕੋਲ ਪ੍ਰਸਨ ਕੀਤਾ:—

---

*ਯੋਗ ਦਰਸਨ ਦਾ ਸੂਤਰ ਹੈ : ਯੋਗਸਚਿਤ ਵ੍ਰਿਤੀ ਨਿਰੋਧ:

ਸ੍ਰੀ ਗੁਰੂ ਰਾਮਦਾਸ ਜੀ

ਸ੍ਰੀ ਗੁਰੂ ਤੁਮਰੀ ਸੰਗਤਿ ਬਿਖੈ । ਨਹਿ ਅਸ਼ਟਾਂਗ ਜੋਗ ਕਹੁ ਸਿਖੈ । ਮਨ ਥਿਰ ਹੋਇ ਨਹਿ ਜੋਗ ਬਿਹੀਨੇ । ਮਨ ਥਿਰ ਬਿਨ ਨਹਿ ਆਤਮ ਚੀਨੇ । ਆਤਮ ਚੀਨੇ ਬਿਨਾ ਨ ਜੁਗਤਿ । ਜੁਗਤਿ ਬਿਨਾ ਕਿਮ ਹੋਹਿ ਮੁਕਤਿ । ਮੁਕਤਿ ਬਿਨਾ ਬੰਧਨ ਮਹਿ ਰਹੈ, ਤੌ ਗੁਰ ਸਿਖੀ ਮਹਿ ਕਯਾ ਲਹੈਂ ? [ਗੁ: ਪ੍ਰ: ਸੂ:

ਗੁਰੂ ਜੀ ਨੇ ਉਤਰ ਦਿਤਾ :-

ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ । ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ ।
[ਆਸਾ ਮ: ੪

ਮਹਾਰਾਜ ਨੇ ਇਸ ਸ਼ਬਦ ਵਿਚ ਜੋਗੀਆਂ ਨੂੰ ਸਮਝਾਇਆ ਕਿ ਕਿੰਗਰੀ ਵਜਾਣ ਨਾਲ ਜਾਂ ਅੰਦਰ ਸ਼ਬਦ ਸੁਣਨ ਨਾਲ ਸੁਰਤ ਨਹੀਂ ਟਿਕ ਸਕਦੀ, ਜੇ ਟਿਕੇ ਭੀ ਤਾਂ ਮਨੁਖ ਵਿਚ ਜੜ੍ਹਤਾ ਆਵੇਗੀ। ਗੁਰਮਤਿ ਇਹ ਹੈ ਕਿ ਮਨ ਨੂੰ ਇਕਾਗਰ ਕਰਕੇ ਵਾਹਿਗੁਰੂ ਦੇ ਗੁਣ ਗਾਉ। ਇਹ ਉਪਦੇਸ ਸੁਣ ਕੇ ਜੋਗੀਆਂ ਦੇ ਮਨ ਪਵਿਤਰ ਹੋ ਗਏ। ਉਨ੍ਹਾਂ ਨੇ ਸਿਖੀ ਦੇ ਸਹਿਜ-ਯੋਗ ਨੂੰ ਸਮਝ ਲਿਆ ।

ਮੁਖੀ ਸਿਖ—

ਸ੍ਰੀ ਗੁਰੂ ਰਾਮਦਾਸ ਜੀ ਦੇ ਮੁਖੀ ਸਿਖ ਹੋਏ ਹਨ:-

ਭਾਈ ਗੁਰਦਾਸ ਜੀ, ਭਾਈ ਹਿੰਦਾਲ, ਗੁਜਰਾਤ ਵਿਚ ਬ੍ਰਹਮ ਗਿਆਨੀ ਭਾਈ ਭਿਖਾਰੀ, ਮਾਲਵੇ ਵਿਚ ਭਾਈ ਆਦਮ, ਸਮਾਨ ਸ਼ਾਹ, ਭਾਈ ਗੁਰਮੁਖ, ਤਾਰੂ, ਭਾਰੂ, ਮਾਣਿਕ ਚੰਦ ਤੇ ਮਹਾਂ ਨੰਦ ਆਦਿਕ ।

ਮਹਾਰਾਜ ਜੀ ਨੇ ਭਾਈ ਗੁਰਦਾਸ ਜੀ ਨੂੰ ਆਗਰੇ ਵਿਚ ਸਿਖੀ ਦੇ ਪਰਚਾਰ ਲਈ ਭੇਜਿਆ । ਭਾਈ ਹਿੰਦਾਲ ਲੰਗਰ ਦੀ ਸੇਵਾ ਕਰਦੇ ਸਨ । ਇਕ ਦਿਨ ਗੁਰੂ ਜੀ ਲੰਗਰ ਵਿਚ ਆਏ। ਹਿੰਦਾਲ ਨੇ

## ਮੁਖੀ ਸਿਖ ਤੇ ਬਾਣੀ ਦੀ ਰਚਨਾ

ਆਟਾ ਗੁੰਨ੍ਹਦਿਆਂ ਪਿਛਲੇ ਪਾਸੇ ਹੱਥ ਜੋੜਕੇ ਆ ਨਮਸਕਾਰ ਕੀਤੀ। ਹਜ਼ੂਰ ਨੇ ਪ੍ਰੇਮ ਵੇਖ ਕੇ ਮੁਖੀ ਸਿਖ ਹੋਣ ਦੀ ਪਦਵੀ ਬਖਸੀ। ਭਿਖਾਰੀ ਜੀ ਉਹ ਮਹਾਂ ਪੁਰਸ ਸਨ, ਜਿਨ੍ਹਾਂ ਨੇ ਇਕ ਪਾਸੇ ਪੁਤਰ ਦਾ ਵਿਆਹ ਕੀਤਾ ਤੇ ਦੂਜੇ ਪਾਸੇ ਅਚਾਨਕ ਉਸਦੀ ਮੌਤ ਹੋ ਜਾਣ ਤੇ ਭਾਣਾ ਮੰਨਕੇ ਮਨ ਨਹੀਂ ਡੁਲਾਇਆ।

ਜ਼ਿਸ ਵਕਤ ਅੰਮ੍ਰਿਤਸਰ ਦੀ ਸੇਵਾ ਹੋ ਰਹੀ ਸੀ, ਭਾਈ ਸੋਮਾਨ ਜੀ ਘੁੰਙਣੀਆਂ ਵੇਚਦੇ ਸਨ। ਇਕ ਦਿਨ ਗੁਰੂ ਜੀ ਨੇ ਇਨਾ ਦੀ ਵਟਕ ਲੈ ਕੇ ਮਜ਼ੂਰਾਂ ਨੂੰ ਦੇ ਦਿਤੀ। ਆਪ ਬੜੇ ਪਰਸੰਨ ਰਹੇ। ਹਜ਼ੂਰ ਨੇ ਪੰਜ ਦਿਨ ਇਸੇਤਰਾਂ ਕੀਤਾ।ਪਰ ਭਾਈ ਜੀ ਨੇ ਪਰਸੰਨਤਾ ਪਰਗਟ ਕੀਤੀ। ਸਤਿਗੁਰਾਂ ਨੇ ਆਪ ਨੂੰ 'ਸੋਮਾਨ ਸਾਹ, ਬੇ-ਪਰਵਾਹ, ਦਾ ਵਰ ਦਿਤਾ। ਇਨ੍ਹਾ ਜੀ ਸੰਤਾਨ ਮੀਆ ਵਾਲੀ ਵਾਲੇ ਤੇ ਬੰਨੂ ਦੇ ਇਲਾਕੇ ਵਿਚ ਸੀ, ਹੁਣ ਦੇਸ ਦੀ ਵੰਡ ਕਰਕੇ ਭਾਰਤ ਵਿਚ ਆ ਗਈ ਹੈ। ਜਿਸ ਨੂੰ ਲੋਕੀ ਅਜੇ ਵੀ 'ਸਾਹ' ਕਹਿੰਦੇ ਹਨ ।

ਬਾਣੀ—

ਹੁਣ ਥੋੜਾ ਜਿਹਾ ਜ਼ਿਕਰ ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਦਾ ਕਰਨਾ ਚਾਹੁੰਦੇ ਹਾ। ਆਪ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਹੁਤ ਸਾਰੇ ਰਾਗਾ ਵਿਚ ਸਬਦਾ, ਛੰਦਾਂ ਅਤੇ ਵਾਰਾ ਦੇ ਰੂਪ ਵਿਚ ਮਿਲਦੀ ਹੈ। ਨਿਸਕਾਮ ਸੇਵਾ, ਭਗਤੀ, ਨਿੰਮ੍ਰਤਾ ਅਤੇ ਗੁਰੂ ਦੇ ਪ੍ਰੇਮ ਨੇ ਜੀਵਨ ਦਾ ਜੋ ਰਸ ਆਪ ਵਿਚ ਪੈਦਾ ਕੀਤਾ ਸੀ, ਉਹੀ ਆਪ ਦੀ ਬਾਣੀ ਵਿਚ ਮਿਲਦਾ ਹੈ। ਆਪ ਰੁਖੀ ਫਿਲਾਸਫੀ ਅਤੇ ਗਿਆਨ ਦੇ ਪ੍ਰਚਾਰਕ ਨਹੀਂ ਸਨ, ਇਸ ਲਈ ਆਪ ਨੇ ਬਾਣੀ ਵਿਚ ਸਰਧਾ ਤੇ ਪ੍ਰੇਮ ਭਗਤੀ ਨੂੰ ਵਿਸੇਸ ਕਥਨ ਕੀਤਾ ਹੈ। ਜਿਸ ਤਰ੍ਹਾ ਸਮੁੰਦਰ ਦੀਆਂ ਲਹਿਰਾ ਕਦੀ ਉਚੀਆ ਉਠਦੀਆਂ ਤੇ ਕਦੀ ਨੀਵੀਆ ਜਾਂਦੀਆ ਹਨ, ਇਸੇ ਤਰਾਂ ਆਪ ਦੀ ਬਾਣੀ ਦੀ ਰ ਚਨਾ ਵਿਚ ਕਈ ਤੁਕਾਂ ਬਹੁਤ ਲੰਮੀਆ ਤੇ ਕਈ ਛੋਟੀਆਂ ਹਨ। ਕਿਸੇ ਖਿਆਲ ਨੂੰ ਵਰਣਨ ਕਰਦਿਆ, 'ਵਿਸਰਾਮ' ਦੀ ਪਰਵਾਹ ਨਹੀਂ

ਕੀਤੀ। ਸਗੋਂ ਰਸ ਨੂੰ ਪਰਗਟ ਕੀਤਾ ਹੈ। ਤੁਕਾਂਤ ਬੜੇ ਕਠਨ ਸ਼ਬਦਾਂ ਵਿਚ ਨਿਭਾਇਆ ਹੈ।

ਆਪ ਦੀ ਬਾਣੀ ਵਿਚ ਵਲਵਲਾ ਬਹੁਤ ਹੈ। ਰਚਨਾਂ ਸੰਗੀਤਕ ਤੇ ਅਚਰਜ ਹੈ। ਜਿਤਨੀ ਔਖੀ ਤੁਕਾਂਤ ਆਪ ਨੇ ਨਿਭਾਈ ਹੈ, ਹਿੰਦੀ ਅਤੇ ਪੰਜਾਬੀ ਕਾਵਿ ਵਿਚ ਇਸਦੀ ਉਦਾਹਰਣ ਘਟ ਮਿਲਦੀ ਹੈ।

ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਦੀ ਰਚਨਾ ਕਾਵਯ ਦ੍ਰਿਸਟੀ ਨਾਲ ਪੱਛਮ ਦੀ ਨਵੀਨ ਕਾਵਿ ਨਾਲ ਮਿਲਦੀ ਹੈ। ਜਿਸ ਵਿਚ ਕਵਿਤਾ ਦੇ ਬੰਧਨਾਂ ਦੀ ਪਰਵਾਹ ਨਹੀਂ ਕੀਤੀ ਗਈ, ਬਲਕਿ ਕਿਸੇ ਖਿਆਲ ਨੂੰ ਰਸ ਵਿਚ ਬਿਆਨ ਕੀਤਾ ਹੈ।

ਫਾਰਸੀ ਦੇ ਸ਼ਾਇਰਾਂ ਵਾਂਗੂ 'ਮਹਿਬੂਬ' ਦਾ ਸ਼ਿਕਵਾ ਨਹੀਂ ਕੀਤਾ, ਬਲਕਿ ਪ੍ਰੇਮ ਦਾ ਬਹੁਤ ਉਚਾ ਮਿਆਰ ਪੇਸ ਕੀਤਾ ਹੈ, ਗੁਰੂ ਕੇ ਭਾਣੇ ਵਿਚ ਚਲਣਾ ਦਸਿਆ ਹੈ।

ਗੁਰੂ ਜੀ ਨੇ ਭਗਤੀ, ਗਿਆਨ, ਪ੍ਰੇਮ, ਸੇਵਾ ਤੇ ਹੋਰ ਆਤਮਿਕ ਉਪਦੇਸ਼ ਕਰਨ ਦੇ ਨਾਲ ਆਪਣੀ ਬਾਣੀ ਵਿਚ ਗੁਰੂ ਘਰ ਦੇ ਵਿਰੋਧੀਆਂ ਅਤੇ ਦੋਖੀਆਂ ਦਾ ਖੰਡਨ ਵੀ ਕੀਤਾ ਹੈ। ਗਉੜੀ ਦੀ ਵਾਰ ਦੇ ਕੁਝ ਸਲੋਕ ਇਸ ਗਲ ਦਾ ਸਬੂਤ ਹਨ। ਮਹਾਰਾਜ ਦੀ ਬਾਣੀ ਵਿਚੋਂ ਕੁਝ ਤੁਕਾਂ ਪੇਸ਼ ਕਰਦੇ ਹਾਂ—:

ਗੁਰ ਡੀਠੇ ਗੁਰ ਕਾ ਸਿਖ ਬਿਗਸੈ੍ਹ ਜਿਉ ਬਾਰਿਕੁ ਦੇਖ ਮਹਿਤਾਰੀ।
ਧਨ ਪਿਰਕਾ ਇਕਹੀ ਸੰਗ ਵਾਸਾ ਵਿਚਿ ਹਉਮੈ ਭੀਤ ਕਰਾਰੀ।
[ਮਲਾਰ ਮ: ੪

ਬ੍ਰਾਹਮਣ ਖਤ੍ਰੀ ਸੂਦ ਵੈਸ ਚਾਰਿ ਵਰਨਿ ਚਾਰ ਆਸ਼੍ਰਮਹਹਿ
ਜੋ ਹਰਿ ਧਿਆਵੈ ਸੋ ਪਰਧਾਨੁ। ਜ਼ਿਉ ਚੰਦਨ ਨਿਕਟ ਵਸੈ
ਹਿਰਡੁ ਬਪੁੜਾ ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ।
[ਗੋਂਡ ਮ: ੪

# ਗੁਰ-ਗੱਦੀ ਦੀ ਚੋਣ

ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰਿ
ਕੀ ਘੋਰ । ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ
ਹਰਿ ਜਾਪਤ ਹੈ ਨਹੀਂ ਹੋਰ । [ਮਲਾਰ ਮ: ੪

ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ
ਧੂਰਿ ਸਾਧੂ ਕੀ ਤਾਈ । ਕਿਲ ਵਿਖ ਮੈਲੁ ਭਰੇ ਪਰੇ
ਹਮਰੈ, ਵਿਚਿ ਹਮਰੀ ਮੈਲੁ ਸਾਧੂ ਕੀ ਧੂਰ ਗਵਾਈ ।

## ਪੰਚਮ ਪਾਤਸਾਹ ਦੀ ਚੋਣ—

ਸ੍ਰੀ ਗੁਰੂ ਜੀ ਦੇ ਪੁਤਰਾ ਵਿਚੋਂ ਪ੍ਰਿਥੀ ਚੰਦ ਸਭ ਤੋਂ ਵਡਾ ਪੁਤਰ ਸੀ । ਸਾਰਾ ਕੰਮ ਕਾਜ, ਆਮਦਨ ਖਰਚ ਦਾ ਹਿਸਾਬ ਤੇ ਲੈਣ ਦੇਣ ਦਾ ਪਰਬੰਧ ਕਰਦਾ ਸੀ । ਸੰਗਤਾਂ ਵਿਚ ਉਸ ਦੀ ਚੰਗੀ ਜਾਣ ਪਛਾਣ ਤੇ ਮਸੰਦਾ ਵਿਚ ਉਸਦਾ ਚੰਗਾ ਰਸੂਖ ਸੀ । ਪਰ ਜਿਸ ਤਰ੍ਹਾ ਪੱਥਰ ਪਾਣੀ ਵਿਚ ਰਹਿ ਕੇ ਨਹੀਂ ਭਿਜਦਾ, ਗੁਰੂ ਜੀ ਦੇ ਪਾਸ ਰਹਿ ਕੇ ਭੀ ਉਸ ਦਾ ਮਨ ਕਠੋਰ ਰਿਹਾ । ਉਹ ਗੁਰ-ਗੱਦੀ ਨੂੰ ਮਾਨ ਵਡਿਆਈ ਤੇ ਪੂਜਾ ਭੇਟ ਲੈਣ ਦਾ ਸਾਧਨ ਸਮਝਣ ਲਗ ਪਿਆ । ਗੁਰੂ ਜੀ ਦੇ ਦੂਜੇ ਪੁਤਰ ਮਹਾਂਦੇਵ ਜੀ ਮਸਤਾਨੀ ਬ੍ਰਿਤੀ ਦੇ ਸਨ । ਛੋਟੇ ਪੁਤਰ ਸ੍ਰੀ ਅਰਜਨ ਦੇਵ ਜੀ ਹੀ ਹਰਤਰਾ ਯੋਗ ਸਨ । ਸੰਮਤ ੧੬੩੭ ਵਿਚ ਮਹਾਰਾਜ ਦੇ ਤਾਏ ਦੇ ਪੁਤਰ ਸੰਹਾਰੀ ਮਲ ਨੇ ਆ ਕੇ ਬੇਨਤੀ ਕੀਤੀ, "ਮੇਰੇ ਪੁਤਰ ਦੀ ਸਾਦੀ ਹੈ, ਲਾਹੌਰ ਦਰਸਨ ਦਿਉ ।" ਹਜ਼ੂਰ ਆਪ ਤਾਂ ਨਾ ਗਏ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਭੇਜ ਦਿਤਾ । ਤੁਰਨ ਸਮੇਂ ਉਨ੍ਹਾਂ ਨੂੰ ਫੁਰਮਾਇਆ, "ਜਦ ਤੀਕ ਯਾਦ ਨਾ ਕਰੀਏ, ਇਥੇ ਨਹੀਂ ਆਉਣਾ ।"

ਸੰਹਾਰੀ ਮਲ ਦੇ ਲੜਕੇ ਦੀ ਸਾਦੀ ਹੋ ਗਈ । ਕਾਫੀ ਦਿਨ ਗੁਜ਼ਰ ਗਏ ਪਰ ਗੁਰੂ ਜੀ ਨੇ ਸ੍ਰੀ ਅਰਜਨ ਦੇਵ ਜੀ ਨੂੰ ਕੋਈ ਪਤ੍ਰਕਾ ਨਾ ਲਿਖੀ ।

ਇਸ ਪਰ ਪੰਚਮ ਪਾਤਸਾਹ ਨੇ ਲਾਹੌਰੋਂ ਇਕ ਪ੍ਰੇਮ ਭਰੀ

ਸ੍ਰੀ ਗੁਰੂ ਰਾਮਦਾਸ ਜੀ

ਪਤ੍ਰਕਾ ਸ੍ਰੀ ਗੁਰੂ ਰਾਮਦਾਸ ਜੀ ਨੂੰ ਲਿਖੀ, ਜਿਸਦਾ ਪਹਿਲਾ ਅੰਕ ਇਹ ਸੀ:–

"ਮੇਰਾ ਮਨੁ ਲੋਚੈ ਗੁਰ ਦਰਸਨ ਤਾਈ। ਬਿਲਪ ਕਰੇ ਚਾਤ੍ਰਿਕ ਕੀ ਨਿਆਈ। ਤ੍ਰਿਖਾ ਨ ਉਤਰੈ ਸਾਂਤਿ ਨ ਆਵੈ, ਬਿਨੁ ਦਰਸਨ ਸੰਤ ਪਿਆਰੇ ਜੀਉ ॥ ੧ ॥ ਹਉ ਘੋਲੀ ਜੀਉ ਘੋਲਿ ਘੁਮਾਈ, ਗੁਰ ਦਰਸਨ ਸੰਤ ਪਿਆਰੇ ਜੀਉ ॥ ੧ ॥

ਇਹ ਪਤ੍ਰਕਾ ਪ੍ਰਿਥੀ ਚੰਦ ਨੇ ਆਪਨੇ ਪਾਸ ਰਖ ਲਈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਸ਼ਬਦ ਦੇ ਦੋ ਅੰਕ ਹੋਰ ਲਿਖੇ:-

ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗ ਪਾਣੀ ॥ ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥ ੨ ॥ ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥ ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥ ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨ ਦੇਖੇ ਗੁਰ ਦਰਬਾਰੇ ਜੀਉ ॥ ੩ ॥

ਦੂਜਾ ਅੰਕ ਤਾਂ ਪ੍ਰਿਥੀ ਚੰਦ ਨੇ ਆਪਣੇ ਪਾਸ ਰਖ ਲਿਆ ਪਰ ਤੀਸਰਾ ਅੰਕ ਸ੍ਰੀ ਗੁਰੂ ਜੀ ਨੂੰ ਮਿਲ ਗਿਆ। ਆਪ ਨੇ ਉਸ ਨੂੰ ਪੁਛਿਆ, "ਮੈਨੂੰ ਕੀ ਪਤਾ ਹੈ ?" ਇਹ ਸੁਣਕੇ ਮਹਾਰਾਜ਼ ਨੇ ਇਕ ਸਿਖ ਨੂੰ ਭੇਜ ਤੇ ਦੋਵੇਂ ਪਤ੍ਰਕਾਵਾਂ ਉਸਦੀ ਜੇਬ ਵਿਚੋਂ ਕਢਾਈਆਂ। ਬੱਸ ਫੇਰ ਕੀ ਸੀ, ਉਸ ਦੇ ਕ੍ਰੋਧ ਦੀ ਕੋਈ ਹਦ ਨਾ ਰਹੀ।

ਹਜ਼ੂਰ ਨੇ ਸੇਵਕ ਭੇਜ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਤੋਂ ਸਦਿਆ। ਉਹ ਅੰਮ੍ਰਿਤਸਰ ਪੁਜ ਗਏ। ਪ੍ਰੇਮ-ਰਸ ਪੂਰਤ ਹੋ ਕੇ ਉਨ੍ਹਾਂ ਨੇ ਸਬਦ ਦਾ ਚੌਥਾ ਅੰਕ ਉਚਾਰਨ ਕੀਤਾ:–

## ਪੰਚਮ ਪਾਤਸ਼ਾਹ ਨੂੰ ਗੱਦੀ

ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ
ਘਰ ਮਹਿ ਪਾਇਆ ॥ ਸੇਵ ਕਰੀ ਪਲੁ ਚਸਾ ਨ ਵਿਛੁੜਾ
ਜਨ ਨਾਨਕ ਦਾਸ ਤੁਮਾਰੇ ਜੀਉ ॥ ਹਉ ਘੋਲੀ ਜੀਉ
ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥
[ਮਾਝ ਮ: ੪

ਇਹ ਸੁਣ ਕੇ ਰੂਹੂ ਜੀ ਤੇ ਸਾਰੀ ਸੰਗਤ ਪ੍ਰਸੰਨ ਹੋਈ। ਪ੍ਰਿਥੀ ਚੰਦ ਨੇ ਬਹੁਤ ਝਗੜਾ ਕੀਤਾ। ਉਸ ਨੇ ਕਿਹਾ, "ਵੱਡਾ ਪੁਤਰ ਮੈਂ ਹਾਂ, ਗੱਦੀ ਮੇਰਾ ਹੱਕ ਹੈ। ਜਾਇਦਾਦ ਦਾ ਮੈਂ ਮਾਲਿਕ ਹਾਂ।" ਸ੍ਰੀ ਗੁਰੂ ਰਾਮਦਾਸ ਜੀ ਨੇ ਉਸ ਨੂੰ ਸਮਝਾਇਆ :-

ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥ ਜਿਨ ਕੇ ਜਣੇ
ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ॥ ਰਹਾਉ ॥
ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨ ਕਿਸਹਿ ਨ
ਆਪ ॥ ਖਿਨ ਮਹਿ ਛੋਡਿ ਜਾਹਿ ਬਿਖਿਆ ਰਸੁ ਤਉ ਲਾਗੈ
ਪਛੁਤਾਪੁ ॥ ਜੋ ਤੁਮਰੇ ਪ੍ਰਭੁ ਹੋਤੇ ਸੁਆਮੀ ਹਰਿ ਤਿਨਕੇ
ਜਾਪਹੁ ਜਾਪ। ਉਪਦੇਸ ਕਰਤ ਨਾਨਕ ਜਨ ਤੁਮ ਕਉ
ਜਉ ਸੁਨਹੁ ਤਉ ਜਾਇ ਸੰਤਾਪ ॥ [ਸਾਰੰਗ ਮ: ੪

ਜਿਸ ਤਰ੍ਹਾਂ ਤੱਤੇ ਤਵੇ ਪਰ ਪਾਣੀ ਦੀ ਬੂੰਦ ਨਹੀਂ ਠਹਿਰਦੀ, ਕ੍ਰੋਧ ਦੀ ਅੱਗ ਵਿਚ ਸੜ ਰਹੇ ਪ੍ਰਿਥੀ ਚੰਦ ਦੇ ਮਨ ਤੇ ਇਸ ਉਪਦੇਸ਼ ਦਾ ਕੋਈ ਅਸਰ ਨਾ ਹੋਇਆ। ਉਸ ਨੇ ਝਗੜਾ ਜਾਰੀ ਰਖਿਆ। ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਛੋਟੇ ਪੁਤਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਹਰ ਤਰ੍ਹਾਂ ਯੋਗ ਸਮਝ ਕੇ ਉਨ੍ਹਾਂ ਨੂੰ ਗੁਰ-ਗੱਦੀ ਬਖਸ਼ ਦਿਤੀ ਤੇ ਆਪ ਭਾਦਰੋਂ ਸੁਦੀ ੩ ਸੰਮਤ ੧੬੩੮ ਨੂੰ ਗੋਇੰਦਵਾਲ ਵਿਚ ਜੋਤੀ ਜੋਤ ਸਮਾ ਗਏ।

# ਸ਼ਹੀਦਾਂ ਦੇ ਸਿਰਤਾਜ

# ਸ੍ਰੀ ਗੁਰੂ ਅਰਜਨ ਦੇਵ ਜੀ

ਸਤਿ ਰੂਪੁ ਸਤਿ ਨਾਮੁ ਸਤੁ ਸੰਤੋਖ ਧਰਿਓ ਉਰਿ ॥
ਆਦਿ ਪੁਰਖਿ ਪਰਤਖਿ ਲਿਖਉ ਅਛਰੁ ਮਸਤਿਕ ਧੁਰਿ ॥
ਪ੍ਰਗਟ ਜੋਤਿ ਜਗਮਗੈ ਤੇਜੁ ਭੂਅ ਮੰਡਲ ਛਾਯਉ ॥
ਪਾਰਸੁ ਪਰਸਿ ਪਰਸੁ ਪਰਸਿ ਗੁਰਿ ਗੁਰੂ ਕਹਾਯਉ ॥
ਭਨਿ ਮਥੁਰਾ ਮੂਰਤਿ ਸਦਾ ਥਿਰੁ ਲਾਇ ਚਿਤੁ ਸਨਮੁਖ ਰਹਹੁ ।
ਕਲਿਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ ਟਲਗਿਬਿ ਤਰਹੁ ।
[ਸਵਈਏ ਮ: ੫ ਕੇ



ਜਬ ਲਉ ਨਹੀ ਭਾਗ ਲਿਲਾਰ ਉਦੈ,
ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥
ਕਲਿ ਘੋਰ ਸਮੁੰਦ੍ਰ ਮੈ ਬੂਡਤ ਥੇ,
ਕਬਹੂ ਮਿਟਿਹੈ ਨਹੀਂ ਰੇ ਪਛੁਤਾਯਓ ॥
ਤਤੁ ਬਿਚਾਰੁ ਯਹੈ ਮਥੁਰਾ,
ਜਗ ਤਾਰਨ ਕਉ ਅਵਤਾਰ ਬਨਾਯਉ ॥
ਜਪੵਉ ਜਿਨ ਅਰਜਨੁ ਦੇਵ ਗੁਰੂ,
ਫਿਰ ਸੰਕਟ ਜੋਨਿ ਗਰਭ ਨ ਆਯਉ ॥
[ਸਵਈਏ ਮ: ੫ ਕੇ

# ਸ੍ਰੀ ਗੁਰੂ ਅਰਜਨ ਦੇਵ ਜੀ

| | |
|---|---|
| ਅਵਤਾਰ ਧਾਰਿਆ | ਵਿਸਾਖ ਵਦੀ ੭ ਸੰਮਤ ੧੬੨੦ |
| ਜਨਮ ਅਸਥਾਨ | ਗੋਇੰਦਵਾਲ |
| ਮਾਤਾ-ਪਿਤਾ | ਸ੍ਰੀ ਰਾਮਦਾਸ ਜੀ, ਮਾਤਾ ਭਾਨੀ ਜੀ |
| ਵਿਆਹ | ਪਹਿਲੀ ਸਾਦੀ ਪਿੰਡ ਮੌੜ ਵਿਖੇ ਮਾਤਾ ਰਾਮ ਦੇਵੀ ਜੀ ਨਾਲ ਹੋਈ। ਦੂਜੀ ਪਿੰਡ ਮਉ, ਪਰਗਣਾ ਫਲੌਰ ਵਿਚ ਮਾਤਾ ਗੰਗਾ ਜੀ ਨਾਲ ੧੬੪੬ ਵਿਚ ਹੋਈ। |
| ਸੰਤਾਨ | ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ। |
| ਗੁਰ-ਗੱਦੀ | ਭਾਦਰੋਂ ਸੁਦੀ੨, ਸੰਮਤ ੧੬੩੮। |
| ਬਣਾਏ ਅਸਥਾਨ | ੧. ਸੰਤੋਖਸਰ ਦੀ ਸੇਵਾ ਸੰਮਤ ੧੬੪੩।<br>੨. ਸ੍ਰੀ ਹਰਿਮੰਦਰ ਸਾਹਿਬ ੧੬੪੫<br>੩, ਤਰਨ ਤਾਰਨ ੧੬੪੭<br>੪. ਕਰਤਾਰਪੁਰ (ਜਲੰਧਰ) ੧੬੫੦<br>੫. ਛਿਹਰਟਾ ਸਾਹਿਬ ੧੬੫੨<br>੬. ਬਾਉਲੀ ਸਾਹਿਬ, ਲਾਹੌਰ ੧੬੫੬<br>੭. ਰਾਮਸਰ ੧੬੫੯–੬੦।<br>੮. ਗੁਰੂ ਕਾ ਬਾਗ ਤਹਿਸੀਲ ਅਜਨਾਲਾ |
| ਸ੍ਰੀਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ | ਸ੍ਰੀ ਰਾਮਸਰ ਵਿਖੇ ਤਿਆਰ ਕੀਤੀ ਤੇ ਭਾਦਰੋਂ ਸੁਦੀ ੧ ਸੰਮਤ ੧੬੬੧ ਨੂੰ ਪਹਿਲੀ ਵੇਰ ਸ੍ਰੀ ਹਰਿਮੰਦਰ ਸਾਹਿਬ ਵਿਚ ਪ੍ਰਕਾਸ ਕੀਤਾ। |

ਜੋਤੀ ਜੋਤ ਸਮਾਏ ਜੇਠ ਸੁਦੀ ਚੌਥ, ਸੰਮਤ ੧੬੬੩ਨੂੰ ਲਾਹੌਰ ਵਿਚ।

# ਵੀਹਵਾਂ ਵਿਆਖਿਆਨ

## ਸ੍ਰੀ ਗੁਰੂ ਅਰਜਨ ਦੇਵ ਜੀ ਦਾ ਆਰੰਭਕ ਜੀਵਨ
## ਪ੍ਰਿਥੀ ਚੰਦ ਦਾ ਵਿਰੋਧ, ਖਿਮਾਂ ਦੀ ਹੱਦ

ਸਰਬ ਸਕਤੀ-ਮਾਨ ਅਕਾਲ ਪੁਰਖ ਹੀ ਆਦਿ, ਮੱਧ ਤੇ ਅੰਤ ਤਿੰਨਾਂ ਹਾਲਤਾਂ ਵਿਚ ਸੰਪੂਰਨ ਹੈ। ਉਹ ਸਦਾ ਇਕ ਰਸ ਰਹਿਣ ਵਾਲੀ ਹਸਤੀ ਹੈ। ਉਸ ਦੀ ਕਲਾ ਤੇ ਜੋਤ ਨੇ ਦਸਾਂ ਸਤਿਗੁਰਾਂ ਵਿਚ ਪ੍ਰਕਾਸ਼ ਕੀਤਾ ਜਿਸ ਲਈ 'ਗੁਰਤਾ' ਦਾ ਆਦਿ ਮੱਧ ਤੇ ਅੰਤ ਤਿੰਨੇ ਸੰਪੂਰਨ ਹਨ। ਸਿੱਖੀ ਦਾ ਆਦਿ ਸ੍ਰੀ ਗੁਰੂ ਨਾਨਕ ਦੇਵ ਜੀ, ਮੱਧ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸੰਪੂਰਨ ਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ। 'ਗੁਰਤਾ' ਦੀ ਇਸ ਲੜੀ ਨੂੰ ਸੂਖਮ ਦ੍ਰਿਸਟੀ ਨਾਲ ਵੇਖਿਆ ਜਾਵੇ ਤਾਂ ਦਸਾਂ ਸਤਿਗੁਰਾਂ ਵਿਚ ਇਕੋ ਰੂਪ, ਇਕੋ ਆਦਰਸ਼ ਤੇ ਅਮਲ ਦੀ ਏਕਤਾ ਪਾਈ ਜਾਂਦੀ ਹੈ। ਜਗਤ ਦੀ ਕਲਿਆਨ ਲਈ ਸਮੇਂ ਦੀ ਲੋੜ ਅਨੁਸਾਰ 'ਗੁਰੂ-ਅਵਤਾਰ' ਹੋਏ। ਜਿਸ ਆਦਰਸ਼ ਦੀ ਪੂਰਨਤਾ ਦੀ ਲੋੜ ਪਈ ਹੈ, ਅਕਾਲ ਪੁਰਖ ਨੇ ਓਹੋ ਜੇਹੀ ਸ਼ਖਸੀਅਤ ਨੂੰ 'ਗੁਰੂ-ਰੂਪ ਵਿਚ ਮੂਰਤੀ-ਮਾਨ ਕੀਤਾ। ਇਹ ਇਕ ਸਚਾਈ ਹੈ ਕਿ "ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ।" [ਵਾਰ ਰਾਮਕਲੀ ਸ: ਬ: ਕੀ

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਵਿਤਰ ਜੀਵਨ ਕੀ ਹੈ? ਪ੍ਰੇਮ-ਭਗਤੀ ਤੇ ਨਿਸ਼ਕਾਮ ਸੇਵਾ ਦਾ ਪੁੰਜ, ਬ੍ਰਹਮ ਗਿਆਨ ਤੇ ਆਤਮਿਕ ਗੁਣਾਂ ਦਾ ਭੰਡਾਰ, ਕੌਮੀ ਉਸਾਰੀ ਲਈ ਬਹੁਤ ਨਿੱਗਰ ਕੰਮ ਕਰਨ ਵਾਲਾ, ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣ ਵਾਲਾ, ਅਦੁਤੀ ਕੁਰਬਾਨੀ ਤੇ ਪਵਿਤਰ ਸਹੀਦੀ ਦਾ ਇਕ ਅਸਚਰਜ ਨਮੂਨਾ ਹੈ।

## ਸ੍ਰੀ ਗੁਰੂ ਅਰਜਨ ਦੇਵ ਜੀ ਦਾ ਆਰੰਭਕ ਜੀਵਨ,

ਸੰਸਾਰ ਵਿਚ ਜਿਤਨੇ ਉਨਰ ਹਨ, ਉਨ੍ਹਾ ਵਿਚੋਂ ਰਾਗ, ਕਾਵਿ ਤੇ ਚਿਤ੍ਰਕਾਰੀ. ਤਿੰਨੇ ਕੋਮਲ ਉਨਰ ਮੰਨੇ ਗਏ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਿੰਨਾ ਵਿਚ ਕਮਾਲ ਕੀਤਾ ਹੈ। ਆਪ ਰੱਬੀ-ਕੀਰਤਨ ਕਰਨ ਵਾਲੇ ਗੰਧਰਬ ਤੇ ਕੀਰਤਨ ਦੇ ਭਾਵੇ ਚੰਗੇ ਰਸੀਏ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੈਸੀ ਮਹਾਨ ਅਤੇ ਅਲੌਕਿਕ ਆਤਮਿਕ ਰਚਨਾ ਦੇ ਸੰਗਰਹਿ ਕਰਤਾ ਤੇ ਸੰਪਾਦਿਕ ਆਪ ਹੀ ਸਨ। ਸੁਖਮਨੀ ਸਾਹਿਬ ਜੈਸੀ ਕੋਮਲ, ਮਧੁਰ, ਭਾਵ ਪੂਰਤ ਤੇ ) ਨੁਖ ਆਤਮਾ ਦੀਆਂ ਡੂੰਘਾਈਆ ਵਿਚ ਅਸਰ ਪਾਣ ਵਾਲੀ ਬਾਣੀ ਦੇ ਉਚਾਰਨ ਵਾਲੇ ਸਨ। ਸ੍ਰੀ ਹਰਿਮੰਦਰ ਸਾਹਿਬ ਜੀ ਦਾ ਅਨੂਪਮ ਨਕਸਾ ਆਪ ਦੇ ਦਿਲ ਦਿਮਾਗ ਨੇ ਚਿਤਰਿਆ। ਸਿਖ ਪੰਥ ਦੀ ਉਸਾਰੀ ਤੇ ਜਥੇਬੰਦੀ ਲਈ ਆਪ ਨੇ ਬੇ-ਮਿਸਾਲ ਕੰਮ ਕੀਤਾ। ਆਪ ਦਾ ਜੀਵਨ ਹਰ ਪਹਿਲੂ ਤੋਂ ਮੁਕੰਮਲ ਹੈ। ਜੀਵਨ ਬਾਣੀ ਤੇ ਕੁਰਬਾਨੀ ਸਾਰੀ ਮਨੁਖ-ਜ਼ਾਤੀ ਲਈ ਆਦਰਸ਼ ਹਨ।

ਸ੍ਰੀ ਗੁਰੂ ਅਰਜਨ ਦੇਵ ਦੀ ਦਾ ਅਵਤਾਰ ਵਿਸਾਖ ਵਦੀ ੭, ਸੰਮਤ ੧੬੨੦ ਨੂੰ ਚੌਥੀ ਪਾਤਸਾਹੀ ਦੇ ਘਰ ਮਾਤਾ ਭਾਨੀ ਜੀ ਤੋਂ ਗੋਇੰਦਵਾਲ ਵਿਚ ਹੋਇਆ। ਆਪ ਬਚਪਨ ਤੋਂ ਸੰਤ ਸਰੂਪ, ਹੋਣਹਾਰ, ਡਾਢੇ ਸੁੰਦਰ ਤੇ ਸਡੌਲ ਸਨ। ਨਾਨੇ ਸ੍ਰੀ ਗੁਰੂ ਅਮਰਦਾਸ ਜੀ ਦਾ ਪਿਆਰ, ਅਸੀਰਵਾਦ ਤੇ ਮਾਤਾ ਪਿਤਾ ਦੇ ਆਤਮਿਕ ਗੁਣ ਆਪ ਨੂੰ ਪ੍ਰਾਪਤ ਹੋਏ। ਛੋਟੀ ਉਮਰ ਵਿਚ ਆਪ ਨੂੰ ਦੀਖਿਆ, ਸਿਖਿਆ ਤੇ ਵਿਦਿਆ ਬਹੁਤ ਚੰਗੀ ਤਰ੍ਹਾ ਦਿਤੀ ਗਈ। ਆਪ ਦੀ ਬਾਣੀ ਦੀ ਰਚਨਾ ਦਸਦੀ ਹੈ ਕਿ ਹਜ਼ੂਰ ਉੱਚ ਕੋਟੀ ਦੇ ਵਿਦਵਾਨ ਸਨ।

### ਬਚਪਨ—

ਇਤਿਹਾਸ ਵਿਚ ਲਿਖਿਆ ਹੈ ਕਿ ਮਹਾਰਾਜ ਛੋਟੀ ਅਵਸਥਾ ਦੇ ਸਨ ਕਿ ਇਕ ਦਿਨ ਘਸੂਟੜੀਆ ਕਰਦੇ ਸ੍ਰੀ ਗੁਰੂ ਅਮਰਦਾਸ ਜੀ

ਦੇ ਨਿਵਾਸ ਅਸਥਾਨ ਵਲ ਚਲੇ ਗਏ। ਜਿਸ ਪਲੰਘ ਉਤੇ ਸਤਿਗੁਰੂ ਬਿਰਾਜਦੇ ਸਨ, ਉਸ ਦੀ ਬਾਹੀ ਪਕੜ ਕੇ ਖਲੋ ਗਏ। ਇਉਂ ਜਾਪਦਾ ਸੀ ਕਿ ਹੁੰਬਲੀ ਮਾਰ ਕੇ ਪਲੰਘ ਤੇ ਚੜ੍ਹਨਾ ਚਾਹੁੰਦੇ ਹਨ। ਏਨੇ ਨੂੰ ਮਾਤਾ ਭਾਨੀ ਜੀ ਨੇ ਆਪ ਨੂੰ ਦੇਖ ਲਿਆ। ਸਾਡੇ ਦੇਸ਼ ਵਿਚ ਕਿਸੇ ਸਤਿਕਾਰ-ਯੋਗ ਬਜ਼ੁਰਗ ਦੇ ਆਸਣ ਤੇ ਬੈਠਣਾ ਠੀਕ ਨਹੀਂ ਸਮਝਿਆ ਜਾਂਦਾ। ਇਸ ਲਈ ਮਾਤਾ ਜੀ ਨੇ ਦੌੜ ਕੇ ਫੜਨਾ ਚਾਹਿਆ। ਅਚਾਨਕ ਬਾਹਰੋਂ ਤੀਸਰੀ ਪਾਤਸਾਹੀ ਆ ਗਏ। ਉਨ੍ਹਾਂ ਨੇ ਦੇਖ ਕੇ ਪਿਆਰ ਨਾਲ ਫੁਰਮਾਇਆ, "ਬੇਟਾ, ਤੂੰ ਹੁਣੇ ਹੀ ਸਾਡੇ ਆਸਣ ਤੇ ਬੈਠਣਾ ਚਾਹੁੰਦਾ ਹੈਂ? ਉਤਾਵਲਾ ਨਾ ਹੋ। ਇਹ ਚੀਜ਼ ਵੇਲੇ ਸਿਰ ਹੀ ਮਿਲਣ ਵਾਲੀ ਹੈ।" ਇਹ ਕਹਿ ਕੇ ਪਿਆਰ ਨਾਲ ਚੁਕ ਲਿਆ ਤੇ ਗੋਦ ਵਿਚ ਲੈ ਕੇ ਬਚਨ ਕੀਤਾ, "ਦੋਹਿਤਾ, ਬਾਣੀ ਕਾ ਬੋਹਿਥਾ।"

ਸ਼ਾਦੀਆਂ—

ਜਿਸ ਵਕਤ ਮਹਾਰਾਜ ਜਵਾਨ ਹੋਏ, ਆਪ ਦੀ ਪਹਿਲੀ ਸਾਦੀ ਪਿੰਡ ਮੌੜ ਵਿਚ ਚੰਦਨ ਦਾਸ ਖੱਤਰੀ ਦੀ ਬੇਟੀ ਰਾਮ ਦੇਵੀ ਜੀ ਨਾਲ ਹੋਈ, ਪਰ ਓਹ ਬਿਨਾਂ ਸੰਤਾਨ ਹੀ ਚਲਾਣਾ ਕਰ ਗਏ। ਇਸ ਲਈ ਗੁਰੂ ਜੀ ਦੀ ਦੂਜੀ ਸਾਦੀ ਪਿੰਡ ਮਉ, ਪਰਗਣਾ ਫਲੌਰ ਵਿਚ ਕਿਸਨ ਚੰਦ ਖੱਤਰੀ ਦੀ ਬੇਟੀ ਸ੍ਰੀ ਮਾਤਾ ਗੰਗਾ ਜੀ ਨਾਲ ਹੋਈ, ਜਿਨ੍ਹਾਂ ਤੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪ੍ਰਗਟ ਹੋਏ। ਪਿੰਡ ਮਉ ਵਿਚ ਪੰਚਮ ਪਾਤਸਾਹ ਦੀ ਯਾਦਗਾਰ ਵਿਚ ਗੁਰਦੁਆਰਾ ਹੈ। ਸਾਦੀ ਸਮੇਂ ਗੁਰੂ ਜੀ ਨੇ ਜੋ ਬਸਤਰ ਪਹਿਨੇ ਸਨ, ਉਨ੍ਹਾਂ ਵਿਚੋਂ ਇਕ ਕੁੜਤਾ, ਪਜਾਮਾ ਤੇ ਇਕ ਪਰਨਾ ਮੌਜੂਦ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੀਵਨ ਤੇ ਅਸੀਂ ਦੋ ਪਹਿਲੂਆਂ ਤੋਂ ਵਿਚਾਰ ਕਰਦੇ ਹਾਂ:—੧. ਸ਼ਖਸੀ ਜੀਵਨ। ੨. ਲੋਕ ਸੇਵਾ ਦਾ ਜੀਵਨ। ਆਪ ਦੇ ਸ਼ਖਸੀ ਜੀਵਨ ਤੇ ਆਤਮਿਕ ਗੁਣਾਂ

ਵਿਚੋਂ ਪਹਿਲਾ ਗੁਣ ਖਿਮਾ ਤੇ ਸਹਿਨ-ਸੀਲਤਾ ਸੀ। ਦੇਸ ਦੇ ਰਵਾਜ ਅਨੁਸਾਰ ਪਿਤਾ ਦੀ ਜਾਇਦਾਦ ਦਾ ਵਾਰਸ ਤੇ ਗੱਦੀ ਦਾ ਹੱਕਦਾਰ ਵੱਡਾ ਪੁਤਰ ਪ੍ਰਿਥੀ ਚੰਦ ਸੀ ਪਰ ਸ੍ਰੀ ਗੁਰੂ ਰਾਮ ਦਾਸ ਜੀ ਨੇ ਗੁਰ ਗੱਦੀ ਆਪ ਨੂੰ ਬਖਸੀ ਸੀ। ਇਸ ਲਈ ਵਡੇ ਭਰਾ ਨੇ ਸਖਤ ਵਿਰੋਧਤਾ ਕੀਤੀ। ਪ੍ਰਿਥੀਏ ਨੇ ਹਾਰੇ ਮਸੰਦਾਂ ਨੂੰ ਕਾਬੂ ਕੀਤਾ। ਹਕੂਮਤ ਨਾਲ ਗੰਢ ਲਈ। ਉਸ ਦਾ ਖਿਆਲ ਸੀ ਕਿ ਕਾਨੂੰਨ ਦੇ ਵਿਰੁਧ ਹੈ।

ਪ੍ਰਿਥੀ ਚੰਦ ਨੇ ਅੰਮ੍ਰਿਤਸਰ ਦੀ ਸਾਰੀ ਆਮਦਨ ਬਾਹਰੋਂ ਖੂਹਾਂ ਤੇ ਜ਼ਮੀਨ ਦੀ ਪੈਦਾਵਾਰ, ਸੰਗਤਾ ਦੀ ਕਾਰ-ਭੇਟ ਤੇ ਲੰਗਰ ਦੇ ਨਾਮ ਪਰ ਆਈ ਮਾਇਆ ਸਭ ਲੈ ਲਈ। ਪੰਚਮ ਸਤਿਗੁਰੂ ਨੇ ਕੋਈ ਰੰਜ ਨਾ ਕੀਤਾ ਆਪ ਜੀ ਨੇ ਹੋਰ ਸਭ ਕੁਝ ਦੇ ਦਿਤਾ ਪਰ ਗੁਰੂ ਕੇ ਲੰਗਰ ਨੂੰ ਮਨੁਖ ਮਾਤਰ ਦੀ ਸੇਵਾ ਲਈ ਇਕ ਸੰਸਥਾ ਸਮਝ ਕੇ ਲੈ ਲਿਆ ਆਪ ਇਸ ਨੂੰ ਦੁਖ-ਭੁਖ ਤੇ ਕਈ ਪਰਕਾਰ ਦੇ ਕਸਟ ਸਹਿ ਕੇ ਭੀ ਚਲਾਦੇ ਰਹੇ। ਪ੍ਰਿਥੀਏ ਨੇ ਇਹ ਚਾਲ ਫੜੀ ਕਿ ਲੰਗਰ ਲਈ ਆਈ ਰਸਦ ਤੇ ਮਾਇਆ ਸੰਭਾਲ ਲੈਣੀ ਤੇ ਜੇਹੜੇ ਪਰਾਹੁਣੇ ਜਾਂ ਸੰਗਤਾਂ ਆਉਣ ਉਨ੍ਹਾ ਨੂੰ ਗੁਰੂ ਕੇ ਲੰਗਰ ਵਿਚ ਭੇਜ ਦੇਣਾ ਗੁਰੂ ਜੀ ਪਾਸ ਜੋ ਕੁਝ ਸੀ ਉਹ ਆਪ ਨੇ ਸੰਗਤਾ ਦੀ ਸੇਵਾ ਲਈ ਖਰਚ ਕਰ ਦਿਤਾ ਅਖੀਰ ਨੂੰ ਆਪ ਦਾ ਹਥ ਬਹੁਤ ਤੰਗ ਹੋ ਗਿਆ। ਇਥੋਂ ਤੀਕ ਕਿ ਹਜ਼ੂਰ ਨੇ ਆਪ ਰੁਖੀ ਮਿੱਸੀ ਰੋਟੀ ਮਿਲਣ ਲਗੀ ਆਮਦਨ ਕੋਈ ਨਹੀਂ ਸੀ ਤੇ ਲੰਗਰ ਦਾ ਖਰਚ ਜਾਰੀ ਸੀ ਜੋ ਅੰਨ ਪੱਕਦਾ ਉਹ ਸੰਗਤਾਂ ਨੂੰ ਛਕਾ ਦਿੰਦੇ ਸਨ ਕਈ ਵੇਰ ਆਪ ਤੇ ਮਾਤਾ ਗੰਗਾ ਜੀ ਭੁਖੇ ਹੀ ਸੌਂ ਰਹਿੰਦੇ।

ਜਿਸ ਤਰਾ ਕੋਈ ਬਿਰਛ ਧੁਪ, ਛਾਂ, ਗੜੇ ਮਾਰ ਤੇ ਹਨੇਰੀਆਂ ਸਹਿ ਕੇ ਤਪਦੇ ਸੰਸਾਰ ਨੂੰ ਠੰਡੀ ਛਾਂ ਤੇ ਮਿਠੇ ਫਲ ਦਿੰਦਾ ਹੈ, ਇਸ

ਤਰ੍ਹਾਂ ਹੀ ਖਿਮਾਂ ਤੇ ਸਹਿਨ-ਸ਼ੀਲਤਾ ਦੇ ਪੁੰਜ, ਗੁਰੂ ਅਰਜਨ ਦੇਵ ਜੀ ਨੇ ਪ੍ਰਿਥੀਏ ਨਾਲ ਵਰਤਾ ਕੀਤਾ। ਆਪਨੂੰ ਕ੍ਰੋਧ ਨਹੀਂ ਆਇਆ ਮੂੰਹੋਂ ਕੋਈ ਕੌੜਾ ਬਚਨ ਨਹੀਂ ਕੀਤਾ। ਸਗੋਂ ਸਬਰ ਤੇ ਸ਼ੁਕਰ ਨਾਲ ਪਿਰਥੀ ਚੰਦ ਦੀਆਂ ਸਾਰੀਆਂ ਗੱਲਾਂ ਬਰਦਾਸ਼ਤ ਕੀਤੀਆਂ ਫਿਰ ਉਸ ਨਾਲ ਪ੍ਰੇਮ ਕੀਤਾ। ਉਸ ਦੇ ਪੁਤਰ ਮਿਹਰਵਾਨ ਨੂੰ ਪੁਤਰਾਂ ਵਾਂਗੂ ਪਾਲਦੇ ਰਹੇ।

ਭਾਈ ਗੁਰਦਾਸ ਜੀ ਆਗਰੇ ਤੋਂ ਵਾਪਸ ਆਏ। ਆਪ ਨੂੰ ਲੰਗਰ ਦੀ ਹਾਲਤ ਵੇਖ ਕੇ ਬਹੁਤ ਦੁਖ ਹੋਇਆ। ਆਪ ਨੇ ਬਾਬਾ ਬੁਢਾ ਜੀ, ਭਾਈ ਸਾਹਲੋ, ਜੇਠੇ ਪੈੜੇ ਅਤੇ ਗੁਰੀਏ ਨਾਲ ਸਲਾਹ ਕੀਤੀ। ਭਾਈ ਸਾਹਿਬ ਜਿਥੇ ਹੁਣ ਗੁਰਦਵਾਰਾ ਪਿਪਲੀ ਸਾਹਿਬ ਨੂੰ, ਇਥੇ ਬੈਠ ਗਏ। ਆਪ ਨੇ ਸੰਗਤਾਂ ਨੂੰ ਅਸਲੀਅਤ ਸਮਝਾਈ। ਲੰਗਰ ਦੀ ਸੇਵਾ ਲਈ ਪ੍ਰੇਰਨਾ ਕੀਤੀ। ਜਦੋਂ ਸੰਗਤਾਂ ਨੂੰ ਪ੍ਰਿਥੀ ਚੰਦ ਦੀ ਕੁਟਲ ਨੀਤੀ ਦਾ ਪਤਾ ਲਗਾ, ਉਸ ਦੇ ਵਿਰੁਧ ਨਫਰਤ ਫੈਲਦੀ ਗਈ। ਇਥੋਂ ਤੀਕ ਕਿ ਉਸ ਦਾ ਨਾਂ 'ਮੀਣਾ' ਪੈ ਗਿਆ। ਝੂਠਾ ਆਦਮੀ ਕੁਝ ਦਿਨਾਂ ਲਈ ਕੁਝ ਆਦਮੀਆਂ ਨੂੰ ਧੋਖਾ ਦੇ ਸਕਦਾ ਨੂੰ, ਪਰ ਸਦਾ ਲਈ ਨਹੀਂ। ਕੁਟਲ ਨੀਤੀ, ਮਸੰਦਾਂ ਦੇ ਬਲ ਅਤੇ ਹਕੂਮਤ ਦੀ ਸਹਾਇਤਾ ਦੇ ਬਾਵਜੂਦ ਉਸ ਨੂੰ ਕੋਈ ਸਫਲਤਾ ਨਾ ਹੋਈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਰਤਾਪ ਦਿਨੋਂ ਦਿਨ ਵਧਦਾ ਹੀ ਗਿਆ।

ਸ੍ਰੀ ਗੁਰੂ ਜੀ ਅੰ-ਮ੍ਰਿਤਸਰ ਛੱਡ ਕੇ ਵਡਾਲੀ ਚਲੇ ਗਏ। ਇਥੇ ਆਪ ਨੇ ਤਿੰਨ ਸਾਲ ਨਿਵਾਸ ਕੀਤਾ। ਹਾੜ ਵਦੀ ੧, ਸੰਮਤ ੧੬੫੨ ਨੂੰ ਵਡਾਲੀ ਵਿਚ ਹੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਦਾ ਅਵਤਾਰ ਹੋਇਆ। ਪ੍ਰਿਥੀ ਚੰਦ ਤੇ ਉਸ ਦੀ ਵਹੁਟੀ ਕਰਮੋਂ ਨੂੰ ਇਸ ਦਾ ਬੜਾ ਦੁਖ ਹੋਇਆ। ਉਸ ਨੇ ਸਾਜ਼ਸ਼ ਕਰ ਕੇ ਇਕ ਦਾਈ ਅਤੇ ਖਿਡਾਵੀ ਪਾਸੋਂ ਸਾਹਿਬਜ਼ਾਦੇ ਨੂੰ ਜ਼ਹਿਰ ਦੁਆਈ। ਜਿਸ ਨੂੰ ਵਾਹਿਗੁਰੂ ਰਖੇ ਉਸ ਨੂੰ ਕੌਣ ਮਾਰ ਸਕਦਾ ਹੈ? ਸ੍ਰੀ ਗੁਰੂ ਹਰਿ

ਗੋਬਿੰਦ ਸਾਹਿਬ ਬਣ ਗਏ। ਇਕ ਸਪਿਆਧੇ ਪਾਸੋਂ ਉਨਾਂ ਨੂੰ ਸੱਪ ਲੜਾਉਣਾ ਚਾਹਿਆ, ਤਦ ਭੀ ਪੇਸ ਨਾ ਗਈ। ਇਕ ਬ੍ਰਹਮ ਗਿਆਨੀ ਵਾਗੂ ਗੁਰੂ ਜੀ ਨੇ ਸਭ ਕੁਝ ਬਰਦਾਸਤ ਕੀਤਾ।

ਅਖੀਰ ਪ੍ਰਿਥੀਏ ਨੇ ਦਿੱਲੀ ਜਾ ਕੇ ਦਾਹਵਾ ਕੀਤਾ ਕਿ ਗੁਰੂ ਗੱਦੀ ਦਾ ਹੱਕਦਾਰ ਮੈਂ ਹਾ ਗੁਰੂ ਜੀ 'ਮੇਰੇ ਪੁਤਰ ਮਿਹਰਬਾਨ ਨੂੰ ਪੁਤਰੇਲਾ ਬਣਾ ਕੇ ਹੁਣ ਹਟਾਉਣਾ ਚਾਹੁੰਦੇ ਹਨ।' ਅਕਬਰ ਬਾਦਸਾਹ ਨੇ ਅਰਜ਼ੀ ਸੁਣੀ। ਵਜ਼ੀਰ ਖਾਂ ਵਰਗੇ ਨੇਕ ਬੰਦਿਆ ਨੇ ਬਾਦਸਾਹ ਨੂੰ ਮਸਵਰਾ ਦਿਤਾ, "ਗੁਰ ਗੱਦੀ ਵਿਰਾਸਤ ਨਹੀਂ ਜੋ ਵਡੇ ਪੁਤਰ ਨੂੰ ਮਿਲੇ, ਇਹ ਗੁਣਾਂ ਦੀ ਬਿਨਾ ਤੋਂ ਦਿਤੀ ਗਈ ਦਾਤ ਹੈ।" ਇਹ ਸੁਣ ਕੇ ਬਾਦਸਾਹ ਨੇ ਪ੍ਰਿਥੀਏ ਦੀ ਅਰਜ਼ੀ ਖਾਰਜ ਕਰ ਦਿਤੀ।

ਪ੍ਰਿਥੀ ਚੰਦ ਨੇ ਹਰ ਗਲ਼ ਵਿਚ ਗੁਰੂ ਜੀ ਦਾ ਸਰੀਕਾ ਕੀਤਾ ਪਰ ਕਿਸੇ ਗਲ ਵਿਚ ਉਸ ਨੂੰ ਸਫਲਤਾ ਨਹੀਂ ਹੋਈ। ਪੰਚਮ ਪਾਤ-ਸਾਹ ਨੇ ਕੁਸਟੀਆ ਤੇ ਦੁਖੀਆ ਦੀ ਸੇਵਾ ਲਈ ਤਰਨ ਤਾਰਨ ਬਣਾਇਆ, ਮੁਕਾਬਲੇ ਤੇ ਪ੍ਰਿਥੀ ਚੰਦ ਨੇ ਤਰਨ ਤਾਰਨੋਂ ਉਰੇ 'ਦੁਖ ਨਿਵਾਰਨ ਰਚਿਆ, ਪਰ ਕਿਸੇ ਦੇ ਦੁਖ ਦੂਰ ਨਾ ਕਰ ਸਕਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਵਿਚ ਸ੍ਰੀ ਹਰਿਮੰਦਰ ਸਾਹਿਬ ਬਣਾਇਆ। ਪਿਰਥੀ ਚੰਦ ਨੇ ਇਸ ਦੇ ਮੁਕਾਬਲੇ ਤੇ ਲਾਹੌਰ ਤੋਂ ੧੫–੧੬ ਮੀਲ ਦੀ ਵਿਥ ਤੇ ਪਿੰਡ ਹੇਅਰ ਵਿਚ ਇਕ ਦਰਬਾਰ ਤੇ ਤਲਾ ਬਣਵਾਇਆ, ਪਰ ਉਹ ਸਿਖ ਸੰਗਤਾਂ ਨੂੰ ਆਪਣੇ ਵਲ ਨਾ ਕਰ ਸਕਿਆ। ਕਾਗਜ਼ਾਂ ਦੇ ਫੁਲਾ ਵਿਚੋਂ ਸੁਗੰਧੀ ਕਿਵੇਂ ਆ ਸਕਦੀ ਸੀ ?ਇਸ ਦਰਬਾਰ ਦੇ ਨਾਂ ੭੦੦ ਵਿਘੇ ਜ਼ਮੀਨ ਸੀ। ਇਸ ਤੋਂ ਬਿਨਾਂ ਹਕੂਮਤ ਨੇ ਮਾਲਵੇ ਵਿਚ ਪ੍ਰਿਥੀ ਚੰਦ ਨੂੰ ਕੋਠਾ ਪਿੰਡ ਜਗੀਰ ਵਿਚ ਦਿਤਾ। ਪਰ ਪ੍ਰਿਥੀ ਚੰਦ ਗੁਰੂ ਨਾਨਕ ਦੇਵ ਜੀ ਦੀ ਬਰਾਬਰੀ ਨਹੀਂ ਕਰ ਸਕਿਆ।

— ៖0៖ —

# ਇਕੀਵਾਂ ਵਿਆਖਿਆਨ

## ਸ੍ਰੀ ਗੁਰੂ ਅਰਜਨ ਦੇਵ ਜੀ ਦੀ ਲੋਕ ਸੇਵਾ
## ਸ੍ਰੀ ਹਰਿਮੰਦਰ, ਤਰਨ ਤਾਰਨ ਤੇ ਕਰਤਾਰਪੁਰ ਦੀ ਰਚਨਾ

ਹੁਣ ਅਸੀਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਕੀਤੇ ਹੋਏ ਮਹਾਨ ਕਾਰਜਾਂ ਦਾ ਸੰਖੇਪ ਵਰਣਨ ਕਰਦੇ ਹਾਂ, ਜੋ ਆਪ ਨੇ ਸਿਖੀ ਦੀ ਉਨਤੀ ਤੇ ਮਨੁਖ ਜਾਤੀ ਦੇ ਭਲੇ ਲਈ ਕੀਤੇ ਹਨ।

(੧) ਸ੍ਰੀ ਅੰਮ੍ਰਿਤਸਰ ਦੀ ਸੇਵਾ–

ਸ੍ਰੀ ਗੁਰੂ ਜੀ ਗੁਰ-ਗੱਦੀ ਤੇ ਬਿਰਾਜਮਾਨ ਹੋਣ ਤੋਂ ਪਿਛੋਂ ਸੰਮਤ ੧੬੩੮ ਵਿਚ ਹੀ ਸ੍ਰੀ ਅੰਮ੍ਰਿਤਸਰ ਆ ਗਏ ਤੇ ਸੰਮਤ ੧੬੫੬ ਤਕ ਇਥੇ ਰਹੇ। ਸਭ ਤੋਂ ਪਹਿਲੇ ਆਪ ਨੇ ਸ੍ਰੀ ਅੰਮ੍ਰਿਤ-ਸਰੋਵਰ ਨੂੰ ਪੱਕਿਆਂ ਕਰਨ ਦੀ ਸੇਵਾ ਕੀਤੀ। ਮਹਾਰਾਜ ਆਪ ਤੇ ਸੰਗਤਾਂ ਕਾਰ-ਸੇਵਾ ਕਰਦੀਆਂ ਸਨ। ਉਸ ਵਕਤ ਆਪ ਨੇ ਇਹ ਸਬਦ ਉਚਾਰਨ ਕੀਤਾ :।

ਸੰਤਾਂ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥ ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥ ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥ ਜੈ ਜੈਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥ ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥ ਆਪਨਾ ਬਿਰਦੁ ਰਖਿਆ ਪਰਮੇਸਰਿ ਜਨ ਨਾਨਕ ਨਾਮੁ ਧਿਆਇਆ ॥ ਸੂਹੀ ਮ: ੫

ਦਰਸਨੀ ਡਿਉਢੀ, ਗੁਰੂ ਬਾਜ਼ਾਰ ਤੇ ਗੁਰੂ ਕੇ ਮਹਿਲ ਭੀ ਹਜ਼ੂਰ ਨੇ ਬਣਵਾਏ ਹਨ।

(੨) ਸੰਤੋਖ ਸਰ–

ਇਸ ਸਰੋਵਰ ਨੂੰ ਪਕਿਆਂ ਕਰਨ ਦੀ ਸੇਵਾ ਸੰਮਤ ੧੬੪੩ ਵਿਚ ਗੁਰੂ ਜੀ ਨੇ ਕਰਾਈ ਇਸ ਲਈ ਪਿਸ਼ਾਵਰ ਨਿਵਾਸੀ ਭਾਈ ਸੰਤੋਖੇ ਨੇ ਮਾਇਆ ਖਰਚ ਕੀਤੀ।

(੩) ਸ੍ਰੀ ਹਰਿਮੰਦਰ ਜੀ–

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੱਤਕ ਸੁਦੀ ੫, ਸੰਮਤ ੧੬੪੫ ਨੂੰ ਅੰਮ੍ਰਿਤ-ਸਰੋਵਰ ਦੇ ਵਿਚਕਾਰ ਸ੍ਰੀ ਹਰਿ ਮੰਦਰ ਦੀ ਨੀਂਹ ਰਖੀ। ਤਵਾਰੀਖ 'ਅੰਮ੍ਰਿਤਸਰ' ਵਿਚ ਲਿਖਿਆ ਹੈ ਕਿ ਉਸ ਸਮੇਂ ਸਾਈਂ ਮੀਆਂ ਮੀਰ ਜੀ ਨੂੰ ਸਦਿਆ ਗਿਆ। ਉਹਨਾਂ ਪਾਸੋਂ ਪਹਿਲੀ ਇੱਟ ਰਖਾਈ ਗਈ। ਇਹ ਇਸ ਗਲ ਦਾ ਸਬੂਤ ਹੈ ਕਿ ਸਿਖ ਗੁਰੂਆਂ ਦੀ ਨਜ਼ਰ ਵਿਚ ਨੇਕੀ, ਸਚਾਈ, ਆਤਮਾ ਤੇ ਮਜ਼੍ਹਬ ਇਕੋ ਸਨ। ਉਹਨਾਂ ਵਿਚ ਮਜ਼੍ਹਬੀ ਤੇ ਫਿਰਕੂ ਪੱਖਪਾਤ ਨਹੀਂ ਸੀ।

ਜਿਸ ਤਰ੍ਹਾਂ ਸ੍ਰੀ ਅੰਮ੍ਰਿਤ-ਸਰੋਵਰ ਸਾਰੇ ਮਨੁਖਾਂ ਲਈ ਇਕ ਤੀਰਥ ਸੀ, ਸ੍ਰੀ ਹਰਿਮੰਦਰ ਸਾਹਿਬ ਸਾਰੇ ਮਨੁਖਾਂ ਲਈ ਇਕ ਸਾਂਝਾ ਮੰਦਰ ਬਣਾਇਆ ਗਿਆ। ਇਸ ਦਾ ਨਕਸ਼ਾ ਗੁਰੂ ਜੀ ਦੇ ਪਵਿਤਰ ਦਿਲ ਦਿਮਾਗ਼ ਨੇ ਆਪ ਬਣਾਇਆ। ਇਹ ਹਿੰਦੂ ਤੇ ਇਸਲਾਮੀ ਆਰਟ ਨੂੰ ਮੇਲਦਾ ਹੈ।

ਗੁਰੂ ਜੀ ਨੇ ਫ਼ੁਰਮਾਇਆ ਸੀ–

ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸ ਚਹੁ ਵਰਨਾ ਕਉ ਸਾਂਝਾ ॥

[ਸੂਹੀ ਮ: ੫

ਇਸੇ ਆਦਰਸ ਨੂੰ ਪੂਰਾ ਕਰਨ ਲਈ ਸ੍ਰੀ ਹਰਿਮੰਦਰ ਦੇ ਚਾਰ ਦਰਵਾਜ਼ੇ ਰਖੇ ਗਏ। ਚੌਹਾਂ ਵਰਨਾ ਤੇ ਚੌਹਾਂ ਦਿਸਾ ਵਿਚੋਂ

ਕੋਈ ਆਵੇ, ਹਰੇਕ ਮਨੁਖ ਨੂੰ ਦਰਸਨ ਦੀ ਖੁਲ੍ਹ ਕੀਤੀ ਗਈ। ਹਿੰਦੁਸਤਾਨ ਦੇ ਧਰਮ ਮੰਦਰ ਉਚੀਆਂ ਜ਼ਾਤਾਂ ਲਈ ਸਨ। ਕਈ ਥਾਈਂ 'ਮੁਨਕਰਾਂ' ਤੇ 'ਕਾਫਰਾਂ' ਦਾ ਜਾਣਾ ਬੰਦ ਸੀ। ਸਾਰੀ ਮਨੁਖ ਜ਼ਾਤੀ ਤੇ 'ਹਰੀ ਦੇ ਜਨਾ' ਲਈ ਇਕ ਮੰਦਰ ਦੀ ਲੋੜ ਸੀ। ਇਸ ਘਾਟੇ ਨੂੰ ਪੰਚਮ ਪਾਤਸਾਹ ਨੇ ਪੂਰਾ ਕੀਤਾ। ਸ੍ਰੀ ਹਰਿਮੰਦਰ ਦੀ ਜਿਥੇ ਰਚਨਾ ਅਸਚਰਜ ਹੈ *ਉਥੇ ਮਰਯਾਦਾ ਵੀ ਆਦਰਸਕ ਹੈ। ਹਜ਼ੂਰ ਨੇ ਫੁਰਮਾਇਆ ਹੈ—

ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ
ਹਰਿ ਤਿਸੁ ਮਹਿ ਰਹਿਆ ਸਮਾਏ ਰਾਮ ॥

[ਬਿਹਾਗੜਾ ਮਹਲਾ ੫

ਇਹੀ ਇਕ ਅਸਥਾਨ ਹੈ ਜਿਥੇ ਦਿਨ ਰਾਤ ਨਾਮ ਬਾਣੀ ਦਾ ਕੀਰਤਨ ਹੁੰਦਾ ਹੈ। ਗੁਰੂ ਜੀ ਨੇ ਮਨੁਖ ਹਿਰਦਿਆਂ ਨੂੰ ਕੀਰਤਨ ਰਾਹੀਂ ਆਤਮਿਕ ਸਾਂਤੀ ਦੇਣ ਲਈ ਚੌਂਕੀਆਂ ਨੀਯਤ ਕੀਤੀਆਂ ਅੰਮ੍ਰਿਤ ਵੇਲੇ ਆਸਾ ਦੀ ਵਾਰ, ਸਵਾ ਪਹਿਰ ਦਿਨ ਚੜ੍ਹੇ ਚਰਨ ਕੰਵਲ ਦੀ ਚੌਂਕੀ, ਸ਼ਾਮ ਨੂੰ ਸੋਦਰ ਤੇ ਚਾਰ ਘੜੀ ਰਾਤ ਗਏ ਕਲਿਆਨ ਚੌਂਕੀ, ਹੁੰਦੀ ਹੈ। ਇਸ ਵਿਚ ਕਲਿਆਨ ਰਾਗ

---

*ਸ੍ਰੀ ਹਰਿ ਮੰਦਰ ਦੀ ਸੇਵਾ ਬਾਰਾਂ ਮਿਸਲਾਂ ਦੇ ਸਮੇਂ ਸੁਰੂ ਹੋਈ, ਸੋਨਾ ਤੇ ਸੰਗਮਰਮਰ ਸ਼ੇਰਿ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਲਾਇਆ ਹੈ। ਸ੍ਰੀ ਦਰਬਾਰ ਸਾਹਿਬ ਦੇ ਪਹਿਲੇ ਦਰਵਾਜ਼ੇ ਤੇ ਪੱਤਰਾ ਲੱਗਾ ਹੋਇਆ ਹੈ, ਉਸ ਪਰ ਜਪੁਜੀ ਦੀ ਪਹਿਲੀ ਪਉੜੀ ਲਿਖ ਕੇ ਉਪ੍ਰੰਤ ਇਹ ਸ਼ਬਦ ਲਿਖੇ ਹਨ—"ਸ੍ਰੀ ਮਹਾਰਾਜ ਗੁਰੂ ਸਾਹਿਬ ਜੀ ਨੇ ਆਪਣੇ ਪਰਮ ਸੇਵਕ ਸਿਖ ਜਾਣ ਕਰ ਸ੍ਰੀ ਦਰਬਾਰ ਸਾਹਿਬ ਜੀ ਦੀ ਸੇਵਾ ਸ੍ਰੀ ਮਹਾਰਾਜਾ ਸਿੰਘ ਸਾਹਿਬ ਮਹਾਰਾਜਾ ਰਣਜੀਤ ਸਿੰਘ ਪਰ ਦਯਾ ਕਰ ਕੇ ਕਰਾਈ, ਸੰਮਤ ੧੮੮੭।"

ਦੇ ਸਬਦ ਪੜ੍ਹੇ ਜਾਂਦੇ ਹਨ। ਇਹਨਾਂ ਤੋਂ ਬਿਨਾਂ ਹੋਰ ਰਾਗਾਂ ਵਿਚ ਭੀ ਕੀਰਤਨ ਹੁੰਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿ ਮੰਦਰ ਵਿਚ ਬੈਠ ਕੇ ਸਿਰੰਦੇ ਨਾਲ ਆਪ ਕੀਰਤਨ ਕੀਤਾ। ਸਿਖਾਂ ਨੂੰ ਸਿਖਾਇਆ ਆਪ ਕੀਰਤਨ ਦੇ ਇੰਨੇ ਰਸੀਏ ਸਨ ਕਿ ਜਦ ਸਤਾ ਤੇ ਬਲਵੰਡ ਪੂਜਾ ਘੱਟ ਮਿਲਣ ਤੇ ਗੁਸੇ ਹੋ ਕੇ ਚਲੇ ਗਏ ਕੀਰਤਨ ਕਰਨ ਨਾ ਆਏ,ਤਾ ਮਹਾਰਾਜ ਆਪ ਉਨ੍ਹਾਂ ਦੇ ਘਰ ਚਲ ਕੇ ਗਏ। ਪਰ ਉਨ੍ਹਾਂ ਬਚਨ ਨਾ ਮੰਨਿਆ ਤੇ ਗੁਰੂ ਘਰ ਦੀ ਨਿੰਦਾ ਕੀਤੀ ਤਾਂ ਆਪ ਮੁੜ ਆਏ। ਆਪ ਨੇ ਕੀਰਤਨ ਦੀ ਸੇਵਾ ਭਾਈ ਹਰੀ ਰਾਮ, ਗੁਰਸਰਨ ਤੇ ਭਾਈ ਸਾਹਿਬ ਰਾਮ ਨੂੰ ਬਖਸ਼ੀ*। ਸੱਤੇ ਅਤੇ ਬਲਵੰਡ ਦੀ ਬਹੁਤ ਦੁਰਦਸਾ ਹੋ ਗਈ। ਅਖੀਰ ਵਿਚ ਭਾਈ ਲੱਧੇ ਪਰ-ਉਪਕਾਰੀ ਨੇ ਉਨ੍ਹਾ ਨੂੰ ਲਿਆਂਦਾ। ਸਤਿਗੁਰੂ ਨੇ ਕੀਰਤਨ ਨਾਲ ਪਿਆਰ ਕਰਦੇ ਹੋਏ ਰਬਾਬੀਆਂ ਨੂੰ ਬਖਸ ਦਿਤਾ।

ਸ੍ਰੀ ਹਰਿਮੰਦਰ ਜੀ ਮਨੁਖਾਂ ਨੂੰ ਰੱਬੀ ਪਿਆਰ ਤੇ ਸਰਬ-ਸਾਂਝ ਦਾ ਸੰਦੇਸ ਦਿੰਦਾ ਹੈ। ਨੀਲੇ ਅਸਮਾਨ ਥਲੇ, ਨਿਰਮਲ ਜਲ ਨਾਲ ਭਰਪੂਰ ਡਲ੍ਹਕ ਰਹੇ ਸਰੋਵਰ ਵਿਚ ਇਹ ਸਵਰਨ-ਜੜਤ-ਮੰਦਰ, ਪਿਆਰ, ਏਕਤਾ,ਬਰਾਬਰੀ ਤੇ ਆਤਮਿਕ ਉਨਤੀ ਦਾ ਮਧੁਰ-ਗੀਤ ਸੁਣਾ ਰਿਹਾ ਹੈ। ਇਥੋਂ ਦੇ ਵਾਯੂ ਮੰਡਲ ਦੇ ਹਰੇਕ ਪ੍ਰਮਾਣੂ ਵਿਚ 'ਹਰਿ ਦਾ ਨਾਮ' ਗੂੰਜਦਾ ਹੈ। ਕੁੜਾ ਇਨਸਾਨਾਂ ਦੀ ਆਤਮਿਕ-ਸ਼ਾਂਤੀ ਦਾ ਇਕ ਕੇਂਦਰ ਹੈ।

ਗੁਆਲ ਕਵੀ ਨੇ ਸ੍ਰੀ ਅੰਮ੍ਰਿਤਸਰ ਤੇ ਸ੍ਰੀ ਹਰਿਮੰਦਰ ਦਾ ਵਰਨਣ ਕਰਦੇ ਬੈਕੁੰਠ ਨੂੰ ਨੀਵਾ ਦਸਿਆ ਹੈ। ਉਹ ਕਹਿੰਦੇ ਹਨ—

*ਤਵਾਰੀਖ ਅੰਮ੍ਰਿਤਸਰ ਪੰਨਾ ੪੯।

੧ ਰਾਜੈ ਸੁਰ ੨ ਊਹਾਂ, ਈਹਾਂ ਸਾਧੂ-ਸੁਰ ੩ ਰਾਜੈਂ ਸਦਾ
ਸੁਧਾ ੪ ਹੈ ਵਹਾਂ ਤੋ ਈਹਾਂ ਸੁਧਾ-ਸਰ ੫ ਦਰਸ ਹੈ।
ਪਾਨ ਕੀਏ ਵਾਂਕੇ ਹੋਤ ਅਮਰ ਸੁ ਮਰਹੂੰ ਕੈ
ਜੀਵਨ ਮੁਕਤਿ ਯਿਹ ਸਭ ਕੋ ਪਰਸ ਹੈ।
ਗੁਾਲਿ-ਕਵਿ ਯੋਗਨਿ ਕੋ ਦੁਲਭ ਕਹਾ ਹੈ ਵੂਹ,
ਯੋਗੀ ਭੋਗੀ ਦੋਊਨ ਕੋ ਹੋਤ ਈਹਾਂ ਹਰਸ਼ ੬ ਹੈ।
ਊਹਾਂ ਹਰਿ-ਮੰਦਰ ਈਹਾਂ ਹਰਿ-ਗੁਰ-ਮੰਦਰ ਹੈ,
ਯਾਂਤੇ ਗੁਰ-ਪੁਰ੭ ਸੁਰਪੁਰ ਤੇ ਸਰਸ੮ ਹੈ।

(੪) ਤਰਨ ਤਾਰਨ—

ਸੰਮਤ ੧੬੪੭ ਵਿਚ ਅੰਮ੍ਰਿਤਸਰ ਤੋਂ ੧੪ ਮੀਲ ਦੱਖਣ ਵਲ ਪੰਚਮ ਪਾਤਸ਼ਾਹ ਨੇ ਤਰਨ ਤਾਰਨ ਵਸਾਇਆ। ਇਥੇ ਭੀ ਪਹਿਲੇ ਸਰੋਵਰ ਦੀ ਖੁਦਾਈ ਕੀਤੀ। ਇਸ ਦੇ ਇਕ ਕੰਢੇ ਤੇ ਮੰਦਰ ਬਣਾਇਆ। ਤਰਨ ਤਾਰਨ ਦਾ ਭਾਵ ਇਹ ਹੈ ਕਿ ਜੋ ਤਰਨ ਲਈ ਆਵੇਗਾ ਉਸ ਨੂੰ ਤਾਰੇਗਾ।

ਗੁਰੂ ਜੀ ਦੇ ਬਣਾਏ ਹੋਏ ਅਸਥਾਨਾਂ ਵਿਚੋਂ ਸਰੋਵਰ ਤੇ ਸ੍ਰੀ ਹਰਿਮੰਦਰ ਸੇਵਾ ਤੇ ਸਾਂਝੇ ਪਿਆਰ ਦਾ ਸੰਦੇਸ਼ ਹਨ। ਤਰਨ ਤਾਰਨ ਦੁਖੀਆਂ ਦੀ ਸੇਵਾ ਦਾ ਬਹੁਤ ਉਚਾ ਆਦਰਸ਼ ਪੇਸ਼ ਕਰਦਾ ਹੈ। ਇਹ ਅਸਥਾਨ ਮਹਾਰਾਜ ਨੇ ਦੀਰਘ ਰੋਗੀਆਂ ਤੇ ਕੁਸ਼ਟੀਆਂ ਲਈ ਬਣਾਇਆ, ਜਿਨ੍ਹਾਂ ਦੇ ਨੇੜੇ ਕੋਈ ਨਹੀਂ ਸੀ ਜਾਂਦਾ। ਆਪ ਅਤੇ ਮਾਤਾ ਗੰਗਾ ਜੀ ਕੁਸ਼ਟੀਆਂ ਦੀ ਸੇਵਾ ਕਰਦੇ ਸਨ। ਭਜਨ ਕੀਰਤਨ ਤੇ ਬਾਣੀ ਨਾਲ ਮਨ ਨਰੋਆ ਹੁੰਦਾ, ਸੇਵਾ ਸੰਭਾਲ ਤੇ ਇਸ਼ਨਾਨ ਨਾਲ ਤਨ ਮਨ ਅਰੋਗ ਹੋ ਜਾਂਦਾ। ਸਾਰੇ ਹਿੰਦੁਸਤਾਨ ਵਿਚ ਇਹ ਪਹਿਲਾ ਕੇਂਦਰ ਹੈ ਜਿਥੇ ਕੁਸ਼ਟੀਆਂ ਦੀ ਸੇਵਾ ਤੇ ਸੰਭਾਲ

੧ ਸੋਭਦੇ ੨ ਦੇਵਤੇ ੩ ਸਾਧੂ ਰੂਪ ਦੇਵਤੇ ੪ ਅੰਮ੍ਰਿਤ ੫ ਅੰਮ੍ਰਿਤ-ਸਰੋਵਰ। ੬ ਖੁਸ਼ੀ। ੭ ਗੁਰੂ ਕੀ ਨਗਰੀ। ੮ ਚੰਗੀ।

ਕੀਤੀ ਗਈ । ਅਜ ਭੀ ਤਰਨ ਤਾਰਨ ਵਿਚ ਕੋਹੜਿਆਂ ਦੀ ਬਸਤੀ ਹੈ, ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਨਾਂ ਪਰ ਨਿਰਬਾਹ ਕਰਦੇ ਹਨ ।

ਜਿਸ ਵਕਤ ਤਰਨ ਤਾਰਨ ਦੇ ਸਰੋਵਰ ਨੂੰ ਪੱਕਿਆ ਕਰਨ ਦੀ ਸੇਵਾ ਹੋ ਰਹੀ ਸੀ ਤਾਂ ਇਲਾਕੇ ਦੇ ਚੌਧਰੀ ਨੂਰਦੀਨ ਦੇ ਪੁਤਰ ਅਮੀਰ ਦੀਨ ਨੇ ਇੱਟਾਂ ਖੋਹ ਲਈਆਂ ਤੇ ਆਪਣੀ ਹਵੇਲੀ ਬਣਾ ਲਈ । ਸਿਖਾਂ ਨੇ ਗੁਰੂ ਜੀ ਪਾਸ ਬੇਨਤੀ ਕੀਤੀ, 'ਸਚੇ ਪਾਤਸ਼ਾਹ! ਚੌਧਰੀ ਨੇ ਧੱਕੇ ਸਾਹੀ ਕੀਤੀ ਹੈ।' ਮਹਾਰਾਜ ਨੇ ਉਤਰ ਦਿਤਾ, 'ਕੋਈ ਸਮਾਂ ਆਵੇਗਾ, ਇਹ ਇੱਟਾਂ ਵਾਪਸ ਆ ਜਾਣਗੀਆਂ ।

ਸੰਮਤ ੧੯੩੨ ਵਿਚ ਸ: ਬੁਧ ਸਿੰਘ ਜੀ ਫੈਜੁਲਾ ਪੁਰੀਏ ਨੇ ਨੂਰ ਦੀ ਸਰਾਂ ਦੇ ਬਣੇ ਹੋਏ ਮਹਿਲਾਂ ਦੀਆਂ ਇੱਟਾ ਲਿਆ ਕੇ ਤਰਨਤਾਰਨ ਸਰੋਵਰ ਨੂੰ ਲਾਈਆਂ । ਇਕ ਕੋਨੇ ਤੇ ਮੰਦਰ ਬਣਵਾਇਆ ।

ਸੰਤ ਬਾਬਾ ਕੂਮਾ ਸਿੰਘ ਜੀ, ਗੁਰੂ ਸਰ ਸਤਲਾਣੀ ਵਾਲਿਆਂ ਦੀ ਪ੍ਰੇਰਨਾ ਨਾਲ ਮਹਾਰਾਜਾ ਰਣਜੀਤ ਸਿੰਘ ਤੋਂ ਕੰਵਰ ਨੌ ਨਿਹਾਲ ਸਿੰਘ ਜੀ ਨੇ ਵੀ ੧੯੯੧-੯੨ ਵਿਚ ਤਰਨਤਾਰਨ ਦੀ ਸੇਵਾ ਕੀਤੀ।

ਸੰਮਤ ੧੯੯੨ ਵਿਦ ਤਰਨ ਤਾਰਨ ਦੇ ਮੰਦਰ ਤੇ ਚੜ੍ਹਾਉਣ ਲਈ ਸਵਾ ਮਣ ਸੋਨਾ ਭੇਟ ਕੀਤਾ, ਜੋ ਵੀਹ ਲਖ ਚੌਦਾਂ ਹਜ਼ਾਰ ਅਠ ਸੌ ਅੱਸੀ ਰੁਪੇ ਦਾ ਸੀ । ਪਿਛੋਂ ਏਨਾ ਸੋਨਾ ਕੰਵਰ ਜੀ ਨੇ ਵੀ ਦਿਤਾ । ਤਰਨ ਤਾਰਨ ਦੇ ਸਰੋਵਰ ਦੀ ਲੰਬਾਈ ੨੧੨ ਗਜ਼, ਚੌੜਾਈ ੨੦੯ ਗਜ਼ ਤੇ ਡੂੰਘਾਈ ੧੨ ਗਜ਼ ਹੈ। ਇਹ ਤੀਰਥ ੯੪ ਵਿਘਿਆਂ ਵਿਚ ਹੈ।

(ਗੁਰਧਾਮ ਸੰਗ੍ਰਹਿ ਪੰਨਾ ੯੯ ਕ੍ਰਿਤ ਗਿ: ਗਿਆਨ ਸਿੰਘ ਜੀ)

## ਸ੍ਰੀ ਗੁਰੂ ਅਰਜਨ ਦੇਵ ਜੀ

### (੫) ਕਰਤਾਰਪੁਰ (ਜਲੰਧਰ)

ਸਿਖੀ ਪਰਚਾਰ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਬੇ ਵਿਚ ਦੌਰਾ ਕਰ ਰਹੇ ਸਨ। ਅਨੇਕ ਨਗਰਾਂ ਨੂੰ ਤਾਰਦੇ ਸਿਖੀ ਦੇ ਪੁਰਾਣੇ ਕੇਂਦਰ ਡੱਲੇ ਨਗਰ ਵਿਚ ਜਾ ਠਹਿਰੇ। ਇਥੇ ਅਜੀਮ ਖਾਂ ਸੂਬਾ ਜਲੰਧਰ ਨੇ ਆਪ ਦੇ ਦਰਸਨ ਕੀਤੇ। ਸੰਗਤ ਵਿਚ ਉਪਦੇਸ਼ ਸੁਣ ਕੇ ਤੇ ਅਤੁਟ ਲੰਗਰ ਵਰਤਦਾ ਵੇਖ ਕੇ ਸੂਬੇ ਨੂੰ ਬਹੁਤ ਖੁਸ਼ੀ ਹੋਈ। ਉਸ ਨੇ ਬੇਨਤੀ ਕੀਤੀ 'ਮੇਰੀ ਖਾਹਸ਼ ਹੈ ਕਿ ਸਤਿਸੰਗ ਤੇ ਸੇਵਾ ਦੀ ਰੋ ਚਲਾਉਣ ਲਈ ਆਪ ਦੁਆਬੇ ਵਿਚ ਕੋਈ ਨਗਰ ਵਸਾਓ ਜਾਂ ਅਸਥਾਨ ਬਣਾਓ।' ਅਜ਼ੀਮ ਖਾਂ ਦੀ ਬੇਨਤੀ ਮੰਨ ਕੇ ੨੧ ਮੱਘਰ ਸੰਮਤ ੧੬੫੦ ਨੂੰ ਕਰਤਾਰ ਪੁਰ ਦੀ ਨੀਂਹ ਰਖੀ। ਇਕ ਵਡੀ ਟਾਹਲੀ ਕੱਟ ਕੇ ਮੋਹੜੀ ਗੱਡੀ ਗਈ। ਛੇਤੀ ਹੀ ਨਗਰ ਵਸ ਗਿਆ।

ਪੰਚਮ ਪਾਤਸਾਹ ਆਪ ਭੀ ਤੇ ਬਾਹਦ ਵਿਚ ਛੇਵੇਂ, ਸਤਵੇਂ ਤੇ ਨੌਵੇਂ ਸਤਿਗੁਰੂ ਨੇ ਇਥੇ ਨਿਵਾਸ ਕੀਤਾ। ਬਾਬਾ ਗੁਰਦਿਤਾ ਜੀ ਇਥੇ ਬਿਰਾਜਦੇ ਰਹੇ। ਛੇਵੇਂ ਪਾਤਸਾਹ ਤੇ ਬਾਰਾਂ ਮਿਸਲਾਂ ਦੇ ਸਮੇਂ ਕਰਤਾਰ ਪੁਰ ਦੇ ਪਰਗਣੇ ਵਿਚ ਖ਼ੂਬ ਜੰਗ-ਜੁਧ ਹੋਏ ਹਨ। ਗੁਰੂ ਜੀ ਦੇ ਸਮੇਂ ਵਿਸਾਖੀ ਦਾ ਮੇਲਾ ਸੁਰੂ ਹੋਇਆ, ਜੋ ਅਜੇ ਤੀਕ ਵੀ ਲਗਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਬੀੜ ਹੁਣ ਤਕ ਧੀਰ ਮਲ ਦੀ ਸੰਤਾਨ ਕਰਤਾਰ ਪੁਰੀਏ ਸੋਢੀਆਂ ਪਾਸ ਕਰਤਾਰਪੁਰ ਵਿਚ ਮੌਜੂਦ ਹੈ। ਹਰ ਸੰਗ੍ਰਾਂਦ ਨੂੰ ਇਸ ਦੇ ਦਰਸ਼ਨ ਕਰਾਏ ਜ ਂਦੇ ਹਨ।

### (੬) ਛਿਹਰਟਾ—

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਮਤ ੧੬੫੧ ਤੋਂ ੧੬੫੩ ਤਕ ਵਡਾਲੀ ਵਿਚ ਨਿਵਾਸ ਕੀਤਾ। ਇਥੇ ਹੀ ਛੇਵੇਂ ਪਾਤਸਾਹ ਦਾ ਅਵਤਾਰ ਹੋਇਆ। ਇਸ ਖੁਸ਼ੀ ਵਿਚ ਆਪ ਨੇ ਇਕ ਖੂਹ ਛਿਹਰਟਾ

ਬਣਵਾਇਆ। ਇਸ ਪਰਗਣੇ ਵਿਚ ਖੇਤੀ-ਬਾੜੀ ਦੀ ਉਨਤੀ ਲਈ ਗੁਰੂ ਜੀ ਨੇ ਹੋਰ ਕਈ ਪਿੰਡਾ ਵਿਚ ਖੂਹ ਲਵਾਏ। ਛਿਹਰਟਾ ਸਾਹਿਬ ਇਕ ਪ੍ਰਸਿਧ ਅਸਥਾਨ ਹੈ, ਇਥੇ ਹਰ ਸਾਲ ਬਸੰਤ-ਪੰਚਮੀ ਦਾ ਜੋੜ ਮੇਲਾ ਹੁੰਦਾ ਹੈ।

(੭) ਬਾਉਲੀ ਸਾਹਿਬ ਲਾਹੌਰ—

ਗੁਰੂ ਜੀ ਸੰਮਤ ੧੬੫੬ ਵਿਚ ਲਾਹੌਰ ਗਏ। ਉਥੇ ਹਿੰਦੂ ਭਗਤਾਂ, ਕਈ ਸੰਤਾਂ ਅਤੇ ਮੁਸਲਮਾਨ ਫਕੀਰਾਂ ਨਾਲ ਗੋਸਟ ਕੀਤੀ। ਉਸ ਸਮੇਂ ਵਿਚ ਗੁਰਦਵਾਰਾ ਬਾਉਲੀ ਸਾਹਿਬ, ਡੱਬੀ ਬਾਜ਼ਾਰ ਲਾਹੌਰ ਦੀ ਤਾਮੀਰ ਹੋਈ। ਇਹ ਲਾਹੌਰ ਦੇ ਮੁਖੀ ਗੁਰਦਵਾਰਿਆਂ ਵਿਚੋਂ ਸੀ। ਸੰਨ ੧੯੪੭ ਦੀ ਵੰਡ ਵਿਚ ਬਰਬਾਦ ਕੀਤਾ ਗਿਆ।

(੮) ਗੁਰੂ ਕਾ ਬਾਗ਼—

ਮਾਝੇ ਵਿਚ ਦੌਰਾ ਕਰਦੇ ਹੋਏ ਪੰਚਮ ਸਤਿਗੁਰੂ ਜੀ ਨੇ ਸਹਿਸੰਰੇ ਦੇ ਪਾਸ 'ਗੁਰੂ ਕਾ ਬਾਗ' ਬਣਾਇਆ। ਇਥੇ ਰਾਜਾ ਮੰਡੀ ਨੂੰ ਉਪਦੇਸ ਕੀਤਾ। ਇਹ ਉਹ ਅਸਥਾਨ ਹੈ ਜਿਥੇ ੧੯੨੨ ਵਿਚ 'ਅਕਾਲੀ ਸਤਿਆ-ਗ੍ਰਹਿ ਹੋਇਆ।

(੯) ਰਾਮਸਰ—

ਸ੍ਰੀ ਅੰਮ੍ਰਿਤਸਰ ਵਿਚ ਸੰਮਤ ੧੬੫੯—੬੦ ਨੂੰ ਗੁਰੂ ਜੀ ਨੇ ਰਾਮਸਰ ਬਣਾਇਆ। ਇਸ ਦੇ ਕਿਨਾਰੇ ਬੈਠ ਕੇ ਸੁਖਮਨੀ ਸਾਹਿਬ ਉਚਾਰਨ ਕੀਤੀ ਤੇ ਭਾਈ ਗੁਰਦਾਸ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਵਾਈ।

ਸਤਿਗੁਰਾਂ ਨੇ ਜਿਸ ਸਮੇਂ ਨਗਰ ਵਸਾਏ ਜਾਂ ਸ੍ਰੀ ਹਰਿਮੰਦਰ ਆਦਿਕ ਅਸਥਾਨ ਬਣਾਏ ਹਨ, ਉਸ ਸਮੇਂ ਮੁਗ਼ਲ ਬਾਦਸਾਹਾਂ ਨੇ 'ਸਾਹੀ ਇਮਾਰਤਾ ਤੇ ਮਸੀਤਾ' ਬਣਾਈਆਂ ਹਨ। ਪਰ 'ਮੁਗ਼ਲ-

ਇਮਾਰਤਾਂ ਤੇ 'ਗੁਰ-ਅਸਥਾਨਾਂ' ਵਿਚ ਇਕ ਫਰਕ ਹੈ, ਉਹ ਇਹ ਕਿ ਮੁਗਲਾਂ ਨੇ ਲੋਕਾਂ ਪਾਸੋਂ ਵਗਾਰ, ਟੈਕਸ ਤੇ ਜਬਰ ਨਾਲ ਕੰਮ ਲੀਤਾ। ਦੇਸ਼ ਵਿਚ ਕਾਲ ਪੈ ਜਾਂਦਾ ਸੀ ਪਰ ਇਮਾਰਤਾਂ ਬਣੀ ਜਾਂਦੀਆਂ ਸਨ। ਕ੍ਰੋੜਾਂ ਰੁਪਏ ਜਨਤਾ ਦੇ ਸਿਰ ਬੋਝ ਹੁੰਦਾ ਸੀ। ਗੁਰ ਅਸਥਾਨ ਨਿਸ਼ਕਾਮ-ਸੇਵਾ ਨਾਲ ਬਣੇ ਹਨ। ਮੁਗਲਾਂ ਦਾ ਉਦੇਸ਼ ਸਖਸੀ ਮਾਨ ਵਡਿਆਈ ਤੇ ਐਸ਼ੋ-ਇਸ਼ਰਤ ਸੀ। ਸਿਖ ਗੁਰੂਆਂ ਨੇ ਜੋ ਧਰਮ-ਮੰਦਰ ਬਣਾਏ, ਉਹ ਸੇਵਾ, ਬਰਾਬਰੀ ਤੇ ਆਤਮਿਕ ਉਨਤੀ ਲਈ ਹਨ।

ਸ੍ਰੀ ਅੰਮ੍ਰਿਤਸਰ ਨੂੰ ਵਸਾਉਣ ਤੇ ਆਰਥਿਕ ਉਨਤੀ ਦਾ ਜੋ ਕੰਮ ਸ੍ਰੀ ਗੁਰੂ ਰਾਮਦਾਸ ਜੀ ਨੇ ਸ਼ੁਰੂ ਕੀਤਾ ਸੀ, ਉਸ ਨੂੰ ਮੁਕੰਮਲ ਪੰਚਮ ਪਾਤਸ਼ਾਹ ਨੇ ਕੀਤਾ। ਆਪ ਨੇ ਭੀ ਕੌਮੀ ਖੁਸ਼ਹਾਲੀ ਲਈ ਬੜਾ ਯਤਨ ਕੀਤਾ। ਸ੍ਰੀ ਹਰਿ ਮੰਦਰ ਸਾਹਿਬ ਰੱਬ ਦੀ ਭਗਤੀ, ਸਰਬ ਸਾਂਝ, ਸਮਾਨਤਾ ਤੇ ਖੁਲ੍ਹ ਦਿਲੀ ਦਾ ਸੰਦੇਸ਼ ਦਿੰਦਾ ਹੈ। ਤਰਨ ਤਾਰਨ ਦੁਖੀਆਂ ਦੀ ਸੇਵਾ ਲਈ ਪ੍ਰੇਰਨਾ ਕਰਦਾ ਹੈ। ਗੁਰੂ ਜੀ ਨੇ ਲੋਕਾਂ ਨੂੰ ਫੋਕਾ ਮਜ਼ਬ ਜਾਂ ਆਤਮਿਕ ਉਪਦੇਸ ਨਹੀਂ ਦਿਤਾ ਬਲਕਿ ਜਨਤਾ ਦੀਆਂ ਲੋੜਾਂ ਨੂੰ ਮਹਿਸੂਸ ਕੀਤਾ ਤੇ ਦੁਖਾਂ ਨੂੰ ਮਿਟਾਇਆ ਹੈ। ਇਕ ਵੇਰ ਪੰਜਾਬ ਵਿਚ ਕਾਲ ਪੈ ਗਿਆ। ਬਾਦ-ਸਾਹ ਅਕਬਰ ਗੁਰੂ ਜੀ ਨੂੰ ਮਿਲਣ ਆਇਆ। ਆਪ ਨੇ ਉਸ ਨੂੰ ਕਿਹਾ ਕਿ ਇਸ ਸਾਲ ਲਈ ਜ਼ਮੀਨ ਦਾ ਮਾਮਲਾ ਛੱਡ ਦੇਹ। ਗੁਰੂ ਜੀ ਦਾ ਬਚਨ ਮੰਨ ਕੇ ਬਾਦਸ਼ਾਹ ਨੇ ਮਾਮਲਾ ਮਾਫ਼ ਕਰ ਦਿਤਾ। ਰਾਜਾ ਬੀਰਬਲ ਨੇ ਬੇ-ਇਨਸਾਫ਼ੀ ਕਰ ਕੇ ਅੰਮ੍ਰਿਤਸਰ ਦੇ ਖੱਤਰੀਆਂ ਤੇ ਜੋ ਟੈਕਸ ਲਾਇਆ ਸੀ, ਗੁਰੂ ਜੀ ਨੇ ਉਹ ਦੇਣ ਤੋਂ ਇਨਕਾਰ ਕਰ ਦਿਤਾ। ਸਿਖਾਂ ਵਿਚ ਦਸਵੰਧ ਦੇਣ ਦੀ ਮਰਯਾਦਾ ਭੀ ਆਪ ਨੇ ਕਾਇਮ ਕੀਤੀ।

—੦—

# ਬਾਈਵਾਂ ਵਿਆਖਿਆਨ

## ਸ੍ਰੀ ਗੁਰੂ ਅਰਜਨ ਦੇਵ ਜੀ ਦਾ ਮਹਾਨ ਉਪਕਾਰ
## ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨੀ

ਪੰਚਮ ਪਾਤਸਾਹ ਨੇ ਸੰਸਾਰ ਤੇ ਜੋ ਉਪਕਾਰ ਕੀਤੇ ਹਨ, ਉਨ੍ਹਾਂ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨੀ, ਇਕ ਮਹਾਨ ਉਪਕਾਰ ਹੈ। ਇਹ ਆਪ ਦੀ ਅਮਰ ਯਾਦਗਾਰ ਹੈ। ਸਿਖ ਪੰਥ ਦੀ ਜਥੇਬੰਦੀ, ਕੌਮੀ ਜੀਵਨ ਤੇ ਪ੍ਰਚਾਰ ਦੀ ਉਨਤੀ ਇਸੇ ਦੇ ਆਸਰੇ ਹੈ। ਸਾਰੀ ਮਨੁਖ ਜ਼ਾਤੀ ਨੂੰ ਆਤਮਿਕ ਉਨਤੀ, ਵਿਕਾਸ ਸਚਾਈ ਤੇ ਨੇਕੀ ਦਾ ਸੰਦੇਸ਼ ਦਿਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਕੀ ਹਨ ? ਰੂਹਾਨੀ ਸਾਂਤੀ ਲਈ ਅੰਮ੍ਰਿਤ ਦੇ ਅਮੁਕ ਸੋਮੇ, ਭਗਤੀ, ਗਿਆਨ ਤੇ ਵੈਰਾਗ ਦੇ ਭੰਡਾਰ, ਬਾਣੀ ਦੇ ਬੋਹਿਥ ਅਤੇ ਸਚਾਈ ਦਾ ਪ੍ਰਕਾਸ। ਭਾਈ ਗੁਰਦਾਸ ਜੀ ਲਿਖਦੇ ਹਨ:—

ਜੈਸੇ ਤੋ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ,
ਹੰਸ ਮਰਜੀਵਾ ਨਿਹਚੈ ਪ੍ਰਸਾਦਿ ਪਾਵਈ।
ਜੈਸੇ ਪਰਬਤ ਬਿਖੈ ਹੀਰਾ ਮਾਨਿਕ ਪਾਰਸ ਸਿਧ,
ਖਨਵਾਰਾ੧ ਖਨਿ ਜਗ ਬਿਖੈ ਪ੍ਰਗਟਾਵਈ।
ਜੈਸੇ ਬਨ ਬਿਖੈ ਮਲਿਆਗਰ ੨ ਕਪੂਰ ਸੋਧਾ,
ਸੋਧਕੈ ਸੁਮਾਂਸੀ ੩ਸੁਬਾਸ ਬਿਹਸਾਵਈ।
ਤੈਸੇ ਗੁਰਬਾਣੀ ਬਿਖੈ ਸਗਲ ਪਦਾਰਥ ਹੈ,
ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ੪।
[ਧਾਗੁ: ਕਬਿਤ ੫੪੬

---

੧, ਖੁਟਣ ਵਾਲਾ ੨, ਚੰਦਨ ੩, ਗਾਂਧੀ ੪. ਪਰਗਟ

## ਸ੍ਰੀ ਗੁਰੂ ਅਰਜਨ ਦੇਵ ਜੀ

### ਸੈਂਚੀਆਂ ਲਿਆਉਣੀਆਂ—

ਗੁਰਬਾਣੀ ਨੂੰ ਬੀੜ ਰੂਪ ਵਿਚ ਤਿਆਰ ਕਰਨ ਦਾ ਮਾਨ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਪਰਾਪਤ ਹੈ। ਪਹਿਲੇ ਸਤਿਗੁਰੂ ਦੀ ਬਾਣੀ ਭਾਈ ਮਨਸੁਖ ਆਦਿ ਸਿਖਾਂ ਨੇ ਲਿਖੀ। ਕੁਝ ਬਾਣੀ ਦੂਸਰੇ ਪਾਤਸਾਹ ਨੇ ਭਾਈ ਪੈੜੇ ਮੋਖੇ ਪਾਸੋਂ ਲਿਖਾਈ। ਤੀਸਰੇ ਪਾਤਸ਼ਾਹ ਦੇ ਸਮੇਂ ਬਾਬਾ ਮੋਹਨ ਜੀ ਦੇ ਪੁਤਰ ਸਹੰਸ ਰਾਮ ਜੀ ਨੇ ਗੁਰੂਆਂ ਦੀ ਬਾਣੀ ਲਿਖੀ‡ ਜੋ ਸੈਂਚੀਆਂ ਦੇ ਰੂਪ ਵਿਚ ਬਾਬਾ ਮੋਹਨ ਜੀ ਪਾਸ ਗੋਇੰਦਵਾਲ ਵਿਚ ਸੀ ਮੌਜੂਦ।

ਸ੍ਰੀ ਗੁਰੂ ਅਰਜਨ ਦੇਵ ਜੀ ਸੰਮਤ ੧੬੫੭ ਤੋਂ ੧੬੬੨ ਤਕ ਸ੍ਰੀ ਅੰਮ੍ਰਿਤਸਰ ਬਿਰਾਜੇ, ਆਪ ਨੇ ਇਸ ਸਮੇਂ ਵਿਚ ਬੀੜ ਤਿਆਰ ਕਰਨ ਦਾ ਕੰਮ ਕੀਤਾ। ਬਾਬਾ ਮੋਹਨ ਜੀ ਪਾਸੋਂ ਸੈਂਚੀਆਂ ਲਿਆਉਣ ਲਈ ਬਾਬਾ ਬੁਢਾ ਜੀ ਤੇ ਭਾਈ ਗੁਰਦਾਸ ਜੀ ਨੂੰ ਭੇਜਿਆ, ਪਰ ਗੁਰਬਾਣੀ ਵਰਗਾ ਪਦਾਰਥ ਕੌਣ ਦੇਵੇ ? ਮੋਹਨ ਜੀ ਨੇ ਇਨਕਾਰ ਕਰ ਦਿਤਾ। ਇਸ ਪਰ ਮਹਾਰਾਜ ਆਪ ਨੰਗੇ ਚਰਨੀਂ, ਸੰਗਤਾਂ ਸਮੇਤ ਗੋਇੰਦਵਾਲ ਪੁਜੇ। ਜਿਸ ਚੁਬਾਰੇ ਵਿਚ ਮੋਹਨ ਜੀ ਰਹਿੰਦੇ ਸਨ, ਉਸ ਦੇ ਥਲੇ ਜਾ ਖਲੋਤੇ। ਉਹ ਮਸਤਾਨੀ-ਬ੍ਰਿਤੀ ਦੇ ਸਨ ਅਤੇ ਸਮਾਧੀ ਵਿਚ ਲੀਨ ਸਨ। ਉਨ੍ਹਾਂ ਨੂੰ ਕੌਣ ਬੁਲਾਉਂਦਾ ? 'ਧੇਅ ਇਕ ਵਾਹਿਗੁਰੂ ਸੀ, 'ਧਿਆਤਾ' ਮੋਹਨ ਜੀ ਸਨ। ਆਤਮ-ਵਿਸਮਾਦ ਤੇ ਅੰਦਰਲੀ ਮਗਨਤਾ ਵਿਚ ਟਿਕੀ ਹੋਈ ਸੁਰਤ ਅਤੇ 'ਧਿਆਨ' ਨੂੰ ਕੌਣ ਉਖੇੜ ਸਕਦਾ ਸੀ ? ਪੰਚਮ ਸਤਿਗੁਰੂ ਨੇ ਸੋਚਿਆ, ਸ਼ਾਇਦ ਮੋਹਨ ਜੀ ਨਾ ਬੋਲਣ।

---

‡ਜਬਹੀ ਬਜ ਕਹ ਭਯੋ ਬਡੇਰਾ, ਸਤਿਗੁਰ ਬਾਣੀ ਲਿਖਹਿ ਘਨੇਰਾ।

[ਗੁ: ਪ੍ਰ: ਸੂ: ਰਾਸ ੧—੫੬

ਕਿਉਂ ਨਾ ਉਸ ਸੰਸਾਰ ਵਿਆਪੀ 'ਮੋਹਨ ਨੂੰ ਆਵਾਜ਼ ਮਾਰੀਏ,ਜਿਸ ਦੇ ਧਿਆਨ ਵਿਚ ਉਹ ਬੈਠੇ ਹਨ।' ਆਪ ਨੇ ਸਿਰੰਦਾ ਸੁਰ ਕੀਤਾ। ਸਾਮ ਦਾ ਵਕਤ ਸੀ। ਬੜੀ ਮਧੁਰ ਸੁਰ ਤੇ ਲੈਅ ਵਿਚ ਗਉੜੀ ਰਾਗ ਦਾ ਇਹ ਸਬਦ ਉਚਾਰਨ ਕੀਤਾ—

ਮੋਹਨ ਤੇਰੇ ਉਚੇ ਮੰਦਰ ਮਹਲ ਅਪਾਰਾ।
ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ।
ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ।
ਜਹ ਸਾਧ ਸੰਤ ਇਕੱਤ੍ਰ ਹੋਵਹਿ ਤਹਾ ਤੁਝਹ ਧਿਆਵਹੇ।
ਕਰਿਦਇਆਮਇਅਦਇਆਲੁ ਸੁਆਮੀਹੋਹੁਦੀਨਕ੍ਰਿਪਾਰਾ।
ਬਿਨਵੰਤਿ ਨਾਨਕ ਦਰਸ ਪਿਆਸੇਮਿਲਿ ਦਰਸਨ ਸੁਖੁਸਾਰਾ।

[ਗਉੜੀ ਮ: ੫

ਇਹ ਸੁਣਕੇ ਮੋਹਨ ਜੀ ਦੀ ਸਮਾਧੀ ਖੁਲ੍ਹ ਗਈ। ਚੁਬਾਰੇ ਦੀ ਬਾਰੀ ਖੋਲ੍ਹ ਕੇ ਉਨ੍ਹਾ ਥਲੇ ਵੇਖਿਆ। ਪੰਚਮ ਪਾਤਸਾਹ ਖੜੇ ਸਨ। ਆਪ ਨੂੰ ਵੇਖ ਕੇ ਬਾਬਾ ਜੀ ਨੇ ਕਿਹਾ :—

ਪ੍ਰਥਮ ਹਮਾਰੀ ਵਸਤੁ ਲਈ ਪਿਤ ਪਾਸ ਤੇ।
ਕੁਲ ਭਲਯਨ ਕੀ ਹੁਤੀ ਜੋ ਗੁਰਤਾ ਜਾਸ ਤੇ।
— — — — — —
ਲਾਜ ਨ ਧਾਰਿਹੁ ਆਪ ਅਬੈ ਚਲਿ ਆਇਉ।
ਸਭਿ ਗੁਰੂਅਨਿ ਕੇ ਸਬਚ ਲੈਨਿ ਹਿਤੁ ਧਾਇਓ।
— — — — — —
ਨਿੰਦਾ ਉਸਤਤਿ ਬਯਾਜ ਬਚਨ ਮੋਹਨ ਕਹੇ।
ਗੁਰ ਅਰਜਨ ਹੀ ਜਾਨ ਅਪਰ ਨਹਿ ਕਿਸ ਲਹੇ।

[ਗੁ: ਪ੍ਰ: ਸੂ: ੩—੩੪

ਇਹ ਬਚਨ ਸੁਣ ਕੇ ਪੰਚਮ ਪਾਤਸਾਹ ਜੀ ਨੇ ਸਬਦ ਦਾ ਦੂਜਾ ਅੰਕ ਉਚਾਰਿਆ :—

ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ ।
ਮੋਹਨ ਤੂੰ ਮਾਨੈ ਏਕੁ ਜੀਅ ਅਵਰ ਸਭ ਰਾਲੀ ।

ਇਸ ਸ਼ਬਦ ਦੇ ਦੋ ਅੰਕ ਹੋਰ ਸੁਣ ਕੇ ਮੋਹਨ ਜੀ ਦਾ ਮਨ ਅਤਿ ਕੋਮਲ ਹੋ ਗਿਆ। ਨਿੰਮ੍ਰਤਾ ਅਤੇ ਪਰੇਮ ਵਸ ਹੋ ਕੇ ਆਪ ਨੇ ਸੈਂਚੀਆਂ ਦਿਤੀਆਂ। ਇਨ੍ਹਾਂ ਨੂੰ ਗੁਰੂ ਜੀ ਬੜੇ ਸਤਿਕਾਰ ਨਾਲ ਅੰਮ੍ਰਿਤਸਰ ਲੈ ਆਏ*। ਰਾਮਸਰ ਦੇ ਕਿਨਾਰੇ ਬੈਠ ਕੇ ਭਾਈ ਗੁਰਦਾਸ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਾਉਣੀ ਅਰੰਭ ਕੀਤੀ।

ਪੰਚਮ ਪਾਤਸ਼ਾਹ ਨੇ ਪਹਿਲੇ ਸਤਿਗੁਰਾਂ ਦੀ ਬਾਣੀ ਜੋ ਲਿਖਤ ਰੂਪ ਵਿਚ ਮਿਲ ਸਕੀ ਉਹ ਵੀ ਮੰਗਾਈ। ਜੋ ਸਿਖਾਂ ਨੂੰ ਜ਼ਬਾਨੀ ਯਾਦ ਸੀ, ਇਕੱਤਰ ਕੀਤੀ। ਇਥੋਂ ਤੀਕ ਕਿ ਭਾਈ ਪੈੜੇ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਪਰ ਦਸੀ ਗਈ 'ਪ੍ਰਾਣ-ਸੰਗਲੀ' ਲਿਆਉਣ ਲਈ ਸੰਗਲਾ ਦੀਪ ਭੇਜਿਆ, ਭਗਤਾਂ ਦੀ ਜੋ ਬਾਣੀ

---

*ਮਈ ੧੯੪੨ ਵਿਚ ਪ੍ਰਸਿਧ ਲੇਖਕ ਸੇਂਟ ਨਿਹਾਲ ਸਿੰਘ ਤੇ ਅਸੀਂ ਗੋਇੰਦਵਾਲ ਗਏ। ਬਾਬਾ ਮੋਹਨ ਜੀ ਦੇ ਚੁਬਾਰੇ ਦੇ ਦਰਸਨ ਕੀਤੇ। ਸੇਵਾਦਾਰ ਨੂੰ ਪੁਛਿਆ, "ਸੈਂਚੀਆਂ ਦੇ ਦਰਸ਼ਨ ਕਰਾਓ।" ਉਸ ਨੇ ਉਤਰ ਦਿਤਾ ਬਾਬਾ ਭਗਤ ਸਿੰਘ ਜੀ ਸਰਹੱਦ ਵਿਚ ਲੈ ਗਏ ਹਨ। ਸੈਂਚੀਆਂ ਹੁਣ ਇਥੇ ਨਹੀਂ।" ਇਹ ਸੁਣ ਕੇ ਸੇਂਟ ਜੀ ਤੇ ਉਨ੍ਹਾਂ ਦੀ ਅਮਰੀਕਨ ਪਤਨੀ ਨੇ ਅਫਸੋਸ ਕੀਤਾ ਤੇ ਕਿਹਾ, "ਪੰਥ ਆਪਣੀਆਂ ਕਈ ਬਹੁ-ਮੁਲੀਆਂ ਲਿਖਤਾਂ ਇਸੇ ਤਰਾਂ ਗਵਾ ਚੁਕਾ ਹੈ। ਚਾਹੀਦਾ ਇਹ ਸੀ, ਕਿ ਸੇਂਟਰਲ ਲਾਇਬਰੇਰੀ ਕਾਇਮ ਕਰ ਕੇ ਸੰਭਾਲ ਕੀਤੀ ਜਾਂਦੀ।" ਅਹੀਆ ਪੁਰ (ਹੁਸ਼ਿਆਰ ਪੁਰ) ਵਿਚ ਸੈਂਚੀਆਂ ਦੀ ਇਕ ਕਾਪੀ ਬਹੁਤ ਪੁਰਾਤਨ ਅਸੀਂ ਵੇਖੀ ਹੈ, ਇਸ ਉਤੇ ਸੰਮਤ ੧੬੫੨ ਲਿਖਿਆ ਹੋਇਆ ਹੈ। ਅਜ ਕਲ ਗੋਇੰਦਵਾਲ ਵਿਚ ਕੋਈ ਸੈਂਚੀ ਨਹੀਂ।

ਪੰਜਾਬ ਵਿਚੋਂ ਜਾ ਬਾਹਰੋਂ ਮਿਲੀ ਉਹ ਭੀ ਇਕਠੀ ਕੀਤੀ। ਜੋ ਭਗਤਾਂ ਤੇ ਪ੍ਰੇਮੀਆਂ ਨੂੰ ਯਾਦ ਸੀ ਉਹ ਭੀ ਸੁਣੀ। ਸਰਬ ਵਿਦਿਆ-ਨਿਧਾਨ, ਤਤ੍ਵੇਤਾ ਆਤਮ ਦਰਸੀ ਤੇ ਬ੍ਰਹਮ ਗਿਆਨੀ ਸਤਿਗੁਰੂ ਨੇ ਬਾਣੀ ਨੂੰ ਸੰਧਨ, ਲਿਖਣ ਅਤੇ ਸੰਪਾਦਤ ਕਰਨ ਵਿਚ ਕਮਾਲ ਕਰ ਦਿਤਾ ਹੈ। ਆਪ ਨੇ ਸਤਿਗੁਰਾਂ ਦੀ ਬਾਣੀ ਨੂੰ ਕ੍ਰਮ ਤੇ ਰਾਗਾ ਅਨੁਸਾਰ ਤਰਤੀਬ ਦਿਤੀ ਹੈ। ਸਾਰੀ ਬਾਣੀ ੩੧ ਰਾਗਾ ਵਿਚ ਹੈ। ਸ੍ਰੀ ਗੁਰੂ ਗਰੰਥ ਸਾਹਿਬ ਦੀ ਬਾਣੀ ਸ੍ਰੀ ਰਾਗ ਤੋਂ ਆਰੰਭ ਕੀਤੀ ਹੈ। ਇਕ ੧ ਓ ਤੋਂ ਲੈ ਕੇ ਦੂਸਰੇ ੧ ਓ ਤਕ ਇਕ ਖਾਸ ਖਿਆਲ ਦਾ ਵਰਣਨ ਮਿਲਦਾ ਹੈ। ਰਾਗ, ਕਾਵਯ ਛੰਦਾਂ-ਬੰਦੀ, ਸਬਦਾ ਦੀ ਰਚਨਾ, ਗੁਰਬਾਣੀ ਨੂੰ ਲਗਾਂ-ਮਾਤਰਾਂ ਅਨੁਸਾਰ ਗੁਰਮਖੀ ਵਿਚ ਆਪਣੇ ਢੰਗ ਨਾਲ ਲਿਖਣਾ, ਆਤਮਿਕ ਗਿਆਨ ਨੂੰ ਭਾਵੀ ਸੁਖੈਨ ਤਰਦੀਬ ਦੇਣੀ ਆਦਿ ਹੈਰਾਨ ਕਰ ਦੇਣ ਵਾਲੀਆਂ ਗੱਲਾਂ ਹਨ।

ਮਜ਼ਬ ਵਿਚ ਇਕ ਪੁਰਾਣਾ ਖਿਆਲ ਇਹ ਸੀ ਕਿ ਰੱਬ ਦਾ ਗਿਆਨ ਆਕਾਸ-ਬਾਣੀ ਦੇ ਰੂਪ ਵਿਚ ਪਰਗਟ ਹੁੰਦਾ ਹੈ ਜਾਂ ਇਸਲਾਮ ਫਰਿਸ਼ਤਿਆਂ ਰਾਹੀਂ ਵਹੀ ਦੀ ਸਕਲ ਵਿਚ ਪੈਗੰਬਰਾਂ ਤੇ ਨਾਜ਼ਲ ਹੁੰਦਾ ਹੈ। ਸ੍ਰੀ ਗੁਰੂ ਗਰੰਥ ਸਾਹਿਬ ਆਕਾਸ਼ ਵਿਚੋਂ ਆਈ ਆਵਾਜ਼ ਜਾਂ ਫਰਿਸਤਿਆਂ ਰਾਹੀਂ ਨਾਜ਼ਲ ਹੋਈ ਕਲਾਮ ਨਹੀਂ ਇਹ ਸਤਿਗੁਰਾ ਤੇ ਭਗਤਾਂ ਦੀ ਪਵਿਤਰ ਆਤਮਾ ਦਾ ਵਾਹਿਗੁਰੂ ਵਿਚ ਲੀਨ ਹੋ ਕੇ ਪਰਾਪਤ ਕੀਤਾ ਹੋਇਆ ਗਿਆਨ ਤੇ ਅਨੁਭਵ ਹੈ। "ਜਿਹਾ ਡਿਠਾ ਮੈਂ ਤੇਹੋ ਕਹਿਆ" ਹੈ। ਗੁਰਬਾਣੀ, ਵੇਦ ਅਤੇ ਕਤੇਬ ਸਭ ਤੋਂ ਪਿਛੋਂ ਲਿਖੀ ਗਈ ਹੈ ਇਸ ਲਈ ਸਭ ਤੋਂ ਵਧੀਕ ਸਾਇੰਟੇਫਿਕ ਹੈ।

ਚਾਰ ਵੇਦ ਬ੍ਰਹਮਾ ਜੀ ਦਾ ਗਿਆਨ ਹਨ, ਜਾਂ ਚਾਰ ਰਿਸੀਆਂ ਦਾ ਅਨੁਭਵ। ਕੁਰਾਨ ਮੁਹੰਮਦ ਉਤੇ, ਅੰਜੀਲ ਈਸਾ ਅਤੇ ਤੌਰੇਤ ਮੂਸਾ ਤੇ ਨਾਜ਼ਲ ਹੋਈ ਮੰਨੀ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਸਤਿਗੁਰਾਂ ਤੇ ਕਈ ਭਗਤਾਂ ਦਾ ਗਿਆਨ ਤੇ ਅਨੁਭਵ ਹੈ। ਗਿਆਨ

ਵਾਹਿਗੁਰੂ ਦਾ ਹੈ, ਪਰ ਪ੍ਰਕਾਸ ਕਈ ਹਿਰਦਿਆਂ ਚੋਂ ਹੋਇਆ ਹੈ। ਜਿਨ੍ਹਾਂ ਭਗਤਾਂ ਨੂੰ ਨੀਵੀਂ ਜ਼ਾਤ ਦਾ ਸਮਝਿਆ ਜਾਂਦਾ ਸੀ, ਉਨ੍ਹਾਂ ਦੀ ਬਾਣੀ ਦਰਜ ਕਰਕੇ ਇਸ ਗੱਲ ਦਾ ਸਬੂਤ ਦਿਤਾ ਹੈ ਕਿ ਆਤਮਿਕ ਗਿਆਨ ਸਾਰੇ ਹਿਰਦਿਆਂ ਵਿਚ ਪ੍ਰਕਾਸ਼ ਕਰ ਸਕਦਾ ਹੈ। ਜ਼ਾਤ ਪਾਤ ਤੇ ਊਚ ਨੀਚ ਦੀ ਬੀਮਾਰੀ ਨੂੰ ਜੜ੍ਹੋਂ ਕਟਿਆ ਹੈ। ਹਿੰਦੂ ਤੇ ਮੁਸਲਮਾਨਾਂ ਦਾ ਭੇਦ ਮਿਟਾਇਆ ਹੈ। ਆਤਮਿਕ ਗੁਣਾਂ ਦੀ ਜੋ ਧਾਰਾ ਹਿੰਦੁਸਤਾਨ ਦੇ ਭਿੰਨ ਭਿੰਨ ਹਿਸਿਆਂ ਵਿਚ ਚਲ ਰਹੀ ਸੀ, ਉਸ ਦਾ ਸੰਗਮ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਬਣਾਇਆ ਹੈ। ਭਗਤਾਂ ਦੀ ਬਾਣੀ ਨਿਰੋਲ ਭਗਤੀ ਭਾਵ ਨੂੰ ਮੁਖ ਰਖ ਕੇ ਦਰਜ ਕੀਤਾ ਹੈ। ਇਸ ਗੱਲ ਨੂੰ ਨਹੀਂ ਵੇਖਿਆ ਕਿ ਕਿਸੇ ਦੀ ਮੱਤ ਕੀ ਹੈ ? ਇਸ ਗੱਲ ਦੀ ਪ੍ਰਵਾਹ ਵੀ ਕਹੀਂ ਕੀਤੀ ਕਿ ਧੰਨਾ ਮੂਰਤੀ ਪੂਜਦਾ ਹੈ, ਕਬੀਰ ਵੈਸਨਵ ਹੈ ਜਾਂ 'ਨਿਤਿ ਉਠਿ ਕੋਰੀ ਗਾਗਰ ਆਨੈ ਲੀਪਤ ਜੀਉ ਗਇਓ' ਦੇ ਕਰਮ ਕਰਦਾ ਹੈ। ਕੋਈ ਭਗਤ ਅਵਤਾਰ ਪੂਜਾ ਕਰਦਾ ਹੈ ਜਾਂ ਆਵਾਗਉਣ ਮੰਨਦਾ ਹੈ। ਇਹ ਨਹੀਂ ਵੇਖਿਆ ਕਿ ਫਰੀਦ ਪੰਜ ਨਮਾਜ਼ਾਂ ਪੁਲਸਰਾਤ ਕਿਆਮਤ ਤਕ "ਗੋਰਾਂ ਸੇ ਨਿਮਾਣਿਆਂ ਬਹਿਸਨ ਰੂਹਾਂ ਮਲ" ਪਰ ਯਕੀਨ ਰਖਦਾ ਹੈ। ਕੇਵਲ ਇਹ ਗੱਲ ਸਾਹਮਣੇ ਰਖੀ ਹੈ ਕਿ ਪ੍ਰੇਮ-ਭਗਤੀ ਕਰਕੇ ਕੋਈ ਭਗਤ ਕਿਸ ਮੰਜ਼ਲ ਤਕ ਪਹੁੰਚਿਆ ਹੈ। ਰਸਤੇ ਦੀ ਬਹਿਸ ਨਹੀਂ ਕੀਤੀ 'ਟਿਕਾਣੇ' ਪਹੁੰਚਣ ਨੂੰ ਲਿਆ ਹੈ। ਗੁਰੂ ਨੇ ਭਗਤਾਂ ਨਾਲ ਕਈ ਗੱਲਾ ਵਿਚ ਮਤ-ਭੇਦ ਪਰਗਟ ਕੀਤਾ ਹੈ। ਜਿਥੇ ਲੋੜ ਪਈ, ਉਥੇ ਆਪਣਾ ਸਿਧਾਂਤ ਸਪਸ਼ਟ ਕਰਨ ਲਈ ਭਗਤ ਬਾਣੀ ਦੇ ਨਾਲ ਆਪਣੀ ਵਲੋਂ ਟੀਕਾ ਟਿਪਣੀ ਲਿਖੀ ਹੈ। ਭਗਤ ਬਾਣੀ ਨੂੰ ਦਰਜ ਕਰ ਕੇ ਧਾਰਮਿਕ ਸਾਹਿਤਕ ਵਿਚ ਇਕ ਅਸਚਰਜ ਉਦਾਹਰਨ ਪੇਸ ਕੀਤੀ ਹੈ ਤੇ ਮਜ਼ਬ ਦੇ ਇਤਿਹਾਸ ਵਿਚ ਇਕ ਇਨਕਲਾਬ ਪੈਦਾ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੫੮੯੪ ਸ਼ਬਦ ਹਨ। ਜਿਨ੍ਹਾਂ ਵਿਚੋਂ

੯੩੭ ਭਗਤਾਂ ਦੇ ਹਨ।

ਪੰਚਮ ਪਾਤਸਾਹ ਨੇ ਗੁਰਬਾਣੀ ਵਿਚ ਜੋ ਵਾਰਾਂ ਦਰਜ ਕੀਤੀਆ ਹਨ, ਉਨ੍ਹਾਂ ਵਿਚੋਂ ਨੌਂ ਵਾਰਾਂ ਤੇ ਧੁਨਾਂ ਭੀ ਚੜ੍ਹਾਈਆ ਹਨ। ਇਹ ਸੂਰਬੀਰ ਤੇ ਉਪਕਾਰੀ ਪੁਰਸਾਂ ਦੇ ਨਾਮ ਪਰ ਢਾਢੀ ਗਾਉਂਦੇ ਸਨ। ਪਿਛੋਂ ਇਹ ਧੁਨਾਂ ਢਾਢੀਆਂ ਪਾਸੋਂ ਛੇਵੇਂ ਪਾਤਸ਼ਾਹ ਨੇ ਗਵਾਈਆਂ ਹਨ।

ਜਿਸ ਵਕਤ ਬੀੜ ਤਿਆਰ ਹੋ ਰਹੀ ਸੀ, ਪੰਜਾਬ ਦੇ ਭਗਤਾ ਵਿਚੋਂ ਛਜੂ, ਕਾਹਨਾ ਪੀਲੋ ਤੇ ਸਾਹ ਹੁਸੈਨ ਆਪਣੀ ਬਾਣੀ ਚੜ੍ਹਾਉਂਣ ਦੇ ਖਿਆਲ ਨਾਲ ਲਿਆਏ। ਗੁਰੂ ਜੀ ਨੇ ਇਨ੍ਹਾਂ ਨੂੰ ਕਿਹਾ, "ਸੁਣਾਉ।" ਸਭ ਤੋਂ ਪਹਿਲੇ ਕਾਹਨੇ ਨੇ ਉਚਾਰਨ ਕੀਤਾ–

ਓਹੀ ਰੇ ਮੈ ਓਹੀ ਜਾਕਉ ਵੇਦ ਪੁਰਾਨ
ਜਸ ਗਾਵੈ ਖੋਜ ਦੇਖਉ ਮਤ ਕੋਈ ਰੇ।

ਇਹ ਸੁਣ ਕੇ ਗੁਰੂ ਜੀ ਨੇ ਫੁਰਮਾਇਆ, "ਕਾਹਨਾ ਜੀ, ਆਪ ਨੇ ਬਾਣੀ ਵਿਚ ਵੇਦਾਤ ਕਥਨ ਕੀਤਾ ਹੈ। ਇਸ ਵਿਚ ਹਉਮੈ ਪਾਈ ਜਾਂਦੀ ਹੈ। ਅਸੀਂ 'ਮੈਂ' ਵਿਚ ਨਹੀਂ 'ਤੂੰ' ਵਿਚ ਲੀਨ ਹੋਣਾ ਹੈ। ਇਸ ਲਈ ਆਪ ਦੀ ਬਾਣੀ ਪਰਵਾਨ ਨਹੀਂ ਕੀਤੀ ਜਾ ਸਕਦੀ।"

ਫਿਰ ਪੀਲੋ ਨੇ ਕਿਹਾ, "ਤੁਸੀਂ ਕੁਝ ਉਚਾਰਨ ਕਰੋ।" ਪੀਲੋ ਨੇ ਕਿਹਾ:–

ਅਸਾਂ ਨਾਲੋਂ ਸੇ ਭਲੇ ਜੰਮਦਿਆਂ ਮਰ ਗਏ।
ਚਿਕੜ ਪੈਰ ਨ ਬੋੜਿਆ ਨ ਆਲੂਦ ਭਏ।

ਇਹ ਬਚਨ ਸੁਣ ਕੇ ਗੁਰਦੇਵ ਨੇ ਕਿਹਾ, "ਪੀਲੋ ਜੀ, ਆਪ ਦੀ ਬਾਣੀ ਵਿਚ ਮਨੁਖ-ਜੀਵਨ ਤੋਂ ਬਹੁਤ ਨਿਰਾਸਤਾ ਪਾਈ ਜਾਂਦੀ ਹੈ। ਸਿਖ ਧਰਮ ਆਸਾ-ਵਾਦੀ ਹੈ। ਇਸ ਵਿਚ ਜੀਵਨ ਤੋਂ ਨਿਰਾਸ

ਹੋਣਾ ਨਹੀਂ ਸਿਖਾਇਆ ਗਿਆ। ਜੀਵਨ ਨੂੰ ਸੁਖੀ ਤੇ ਸਫਲ ਬਨਾਣਾ ਹੈ। ਇਸ ਲਈ ਤੁਹਾਡੀ ਬਾਣੀ ਕਿਵੇਂ ਚੜ੍ਹਾ ਸਕਦੇ ਹਾਂ ?

ਛੱਜੂ ਜੀ ਦੀ ਵਾਰੀ ਆਈ। ਆਪ ਨੇ ਉਚਾਰਿਆ:—

ਕਾਗਦ ਸੰਦੀ ਪੂਤਰੀ ਤਊ ਨ ਤ੍ਰਿਆ ਨਿਹਾਰ।

ਇਹ ਸੁਣ ਕੇ ਹਜ਼ੂਰ ਨੇ ਬਚਨ ਕੀਤਾ, "ਮਨੁਖਤਾ ਇਸਤਰੀ ਤੇ ਪੁਰਸ਼ ਤੋਂ ਬਿਨਾਂ ਸੰਪੂਰਨ ਨਹੀਂ ਹੁੰਦੀ। ਇਨ੍ਹਾਂ ਵਿਚਾਰਾਂ ਨਾਲ ਸਮਾਜ ਨਸ਼ਟ ਹੋ ਜਾਏਗਾ। ਸਿਖ ਧਰਮ ਗ੍ਰਿਹਸਤ ਤੇ ਕਰਮ-ਯੋਗ ਦਾ ਮਾਰਗ ਹੈ।" ਇਸੇ ਉਪਦੇਸ ਨੂੰ ਭਾਈ ਸੰਤੋਖ ਸਿੰਘ ਜੀ ਨੇ ਇਉਂ ਲਿਖਿਆ ਹੈ—

ਛੱਜੂ ਭਗਤ ਸੁਨਹੁ ਮਤ ਹਮਰੋ ਪੰਥ ਰਚਿਓ ਕਰਬੇ ਸਤਸੰਗ।
ਸਿਮਰਹਿ ਮਿਲਕਰ ਸ੍ਰੀ ਪ੍ਰਮੇਸੁਰ ਗ੍ਰਿਹਸਤ ਵਿਖੈ ਲਿਵ ਲਾਇ ਅਭੰਗ।

ਇਨ੍ਹਾਂ ਭਗਤਾਂ ਦੀ ਬਾਣੀ ਪਰ ਗੁਰੂ ਜੀ ਵਲੋਂ ਗੰਭੀਰ ਤੇ ਭਾਵ ਪੂਰਤ ਕੀਤੀ ਗਈ ਟੀਕਾ ਟਿਪਣੀ ਸੁਣ ਕੇ ਸ਼ਾਹ ਹੁਸੈਨ ਨੇ ਕਿਹਾ:—

ਚੁਪ ਵੇ ਅੜਿਆ, ਚੁਪ ਵੇ ਅੜਿਆ।
ਬੋਲਣ ਦੀ ਨਹੀਂ ਜਾ ਵੇ ਅੜਿਆ।
ਸਜਣਾ ਬੋਲਣ ਦੀ ਜਾ ਨਹੀਂ,
ਅੰਦਰ ਬਾਹਿਰ ਹਿਕਾ ਸਾਈਂ।
ਕਿਸ ਨੂੰ ਆਖ ਸੁਣਾਈਂ।
ਇਕ ਦਿਲਬਰ ਸਭ ਘਟ ਰਵਿਆ,
ਦੂਜਾ ਨਾਹੀਂ ਕਿਦਾਈਂ।
ਕਹੇ ਹੁਸੈਨ ਫਕੀਰ ਨਿਮਾਣਾ,
ਸਤਿਗੁਰ ਤੋਂ ਬਲ ਬਲ ਜਾਈਂ।

ਇਸ ਤਰ੍ਹਾਂ ਗੁਰੂ ਜੀ ਨੇ ਬੜੀ ਖੋਜ ਪੜਤਾਲ ਤੇ ਛਾਨ ਬੀਨ ਨਾਲ ਗੁਰੂਆਂ ਅਤੇ ਭਗਤਾਂ ਦੀ ਬਾਣੀ ਨੂੰ ਦਰਜ ਕੀਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ

ਜਿਨ੍ਹਾਂ ਦੀ ਬਾਣੀ ਯੋਗ ਨਹੀਂ ਸਮਝੀ, ਨਹੀਂ ਚੜ੍ਹਾਈ। ਕਈ ਥਾਈਂ ਭਾਈ ਗੁਰਦਾਸ ਨੂੰ ਕਿਹਾ, "ਸੁਧ ਕੀਚੈ।" ਭਗਤਾ ਤੋਂ ਬਿਨਾਂ ੧੧ ਭੱਟਾਂ ਦੀ ਬਾਣੀ ਭੀ ਦਰਜ ਕੀਤੀ ਹੈ, ਜੋ 'ਗੁਰ-ਜੋਤੀ' ਦੀ ਉਸਤਤਿ ਹੈ।

ਹੁਣ ਅਸੀਂ ਪੰਚਮ ਪਾਤਸ਼ਾਹ ਦੀ ਆਪਣੀ ਬਾਣੀ ਸਬੰਧੀ ਕੁਝ ਦਸਣਾ ਚਾਹੁੰਦੇ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੀ ਬਾਣੀ ਸਾਰੇ ਗੁਰੂਆਂ ਤੇ ਭਗਤਾਂ ਨਾਲੋਂ ਵਧੀਕ ਹੈ। ਲਗ ਪਗ ੨੩੦੦ ਸਬਦ ਹਨ। ਇਹ ਬਾਣੀ ਡਾਢੀ ਮਿਠੀ, ਭਾਵ ਪੂਰਤ, ਫ਼ਿਲਸਫਾਨਾ, ਬੋਲੀ ਤੇ ਬੰਦਸ ਦੇ ਲਿਹਾਜ ਨਾਲ ਅਤਿ ਸੁੰਦਰ ਹੈ। ਹਜ਼ੂਰ ਦੀਆਂ ਖਾਸ ਬਾਣੀਆਂ ਇਹ ਹਨ—ਬਾਰਾ ਮਾਂਹ, ਬਾਵਨ ਅਖਰੀ, ਗਉੜੀ ਥਿਤੀ, ਸੁਖਮਨੀ ਸਾਹਿਬ ਤੇ ਗਾਥਾ। ਬਾਰਾ ਮਾਂਹ ਵਿਚ ਵਾਹਿਗੁਰੂ ਦਾ ਵਿਛੋੜਾ, 'ਕਿਰਤ ਕਰਮ ਕੇ ਵਿਛੁੜੇ, ਵਸਲ (ਮਿਲਾਪ) ਤੇ ਵਸੀਲਾ ਕਥਨ ਕੀਤਾ ਹੈ। ਸੁਖਮਨੀ ਸਾਹਿਬ ਆਪ ਦੀ ਖਾਸ ਬਾਣੀ ਹੈ। ਇਹ ਇਕ ਅਲੌਕਿਕ ਰਚਨਾ ਹੈ। ਇਸ ਦੀਆਂ ੨੪ ਅਸਟਪਦੀਆਂ ਵਿਚ ਵਖੋ ਵੱਖ ਸਿੱਧਾਤ ਕਥਨ ਕੀਤੇ ਹਨ। ਅਸਟਪਦੀ ਵਿਚ ਜਿਸ ਸਿਧਾਂਤ ਨੂੰ ਬਿਆਨ ਕੀਤਾ ਹੈ, ਉਸਦਾ ਸਾਰੰਸ ਪਹਿਲੇ ਦੋਹਰੇ ਵਿਚ ਦਸਿਆ ਹੈ। ਸ੍ਰੀ ਯੁਤ ਟੀ. ਐਲ. ਵਿਸਵਾਨੀ ਲਿਖਦੇ ਹਨ:—"ਰਿਸੀਆਂ ਨੇ ਕੁਦਰਤ ਦੀ ਗੋਦ ਵਿਚ ਬੈਠ ਕੇ ਉਪਨਿਸਦਾਂ ਉਚਾਰੀਆਂ ਸਨ, ਇਸੇ ਤਰ੍ਹਾਂ ਪੰਜਵੇਂ ਗੁਰੂ ਜੀ ਨੇ ਇਕਾਂਤ ਅਸਥਾਨ (ਰਾਮਸਰ) ਤੇ ਬੈਠਕੇ ਇਸ ਬਾਣੀ ਦਾ ਉਚਾਰਨ ਕੀਤਾ ਹੈ। ਇਹ ਗੁਰੂ ਸਾਹਿਬ ਦੀ ਆਤਮਾ ਦੇ ਆਪਣੇ ਡੂੰਘੇ ਅਨੁਭਵ ਹਨ ਜੋ ਆਪ ਦੇ ਅੰਦਰੋਂ ਸੁਤੇ ਸਿਧ ਫੁਟ ਨਿਕਲੇ ਹਨ।

ਮਹਾਰਾਜ ਨੇ ਸੁਖਮਨੀ ਸਾਹਿਬਵਿਚ ਫੁਰਮਾਇਆ ਹੈ:—

'ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ਭਗਤ ਜਨਾ ਕੈ ਮਨਿ ਬਿਸ੍ਰਾਮ।

ਅਰਥਾਤ ਜਿਸ ਸੁਖਮਨੀ ਸਾਹਿਬ ਵਿਚ ਪ੍ਰਭੂ ਦੇ ਅੰਮ੍ਰਿਤ ਨਾਮ ਦਾ ਵਰਣਨ ਕੀਤਾ ਗਿਆ ਹੈ, ਉਸ ਦਾ ਨਿਵਾਸ ਅਸਥਾਨ ਭਗਤ ਜਨਾ ਦਾ ਹਿਰਦਾ ਹੈ। ਸੁਖਮਨੀ ਦਾ ਮਤਲਬ ਮਨ ਦਾ ਸੁਖ ਜਾਂ ਅਨੰਦ ਹੈ।

'ਸੁਖਮਨੀ ਦੀ ਪਹਿਲੀ ਵਿਸ਼ੇਸਤਾ ਇਹ ਹੈ ਕਿ ਇਹ ਸ਼ਰਾ-ਸਰੀਅਤ ਤੇ ਵਾਲ ਦੀ ਖੱਲ ਉਧੇੜਨ ਵਾਲੀ ਨਿਰੀ ਪੁਰੀ ਫੋਕੀ ਧਰਮ ਚਰਚਾ ਤੋਂ ਰਹਿਤ ਹੈ। ਇਹ ਜੀਵਨ-ਬੁਝਾਰਤਾਂ ਦਾ ਇਕ ਅਮਲੀ ਹੱਲ ਪੇਸ਼ ਕਰਦੀ ਹੈ। ਇਸ ਦੀ ਦੂਜੀ ਖਾਸੀਅਤ ਹੈ–ਜੀਵਨ ਆਦਰਸ ਵਲ ਅਤੁਟ ਭਗਤੀ। ਇਸ ਦੀ ਤੀਜੀ ਸਿਫ਼ਤ ਜਿਥੋਂ ਤੀਕ ਮੈਂ ਅਨੁਭਵ ਕਰ ਸਕਿਆ ਹਾਂ–ਇਹ ਹੈ ਕਿ ਇਹ ਗੁਰੂ ਨਾਨਕ ਜੋਤ ਨਾਲ ਇਕ ਸੁਰ ਹੋਣ ਲਈ ਅਸਚਰਜ ਵਾਯੂ ਮੰਡਲ ਪੈਦਾ ਕਰਦੀ ਹੈ।"*

ਪੰਚਮ ਪਾਤਸਾਹ ਨੇ ਆਪ ਏਹੋ ਜੇਹੀ ਬਾਣੀ ਲਿਖੀ। ਇਸ ਤੋਂ ਬਿਨਾਂ ਸਤਿਗੁਰੂਆਂ ਤੇ ਭਗਤਾਂ ਦੀ ਬਾਣੀ ਇਕੱਤ੍ਰ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ। ਸਮਾਪਤੀ ਪਰ 'ਮੁੰਦਾਵਣੀ' ਲਿਖੀ ਤੇ ਫੁਰਮਾਇਆ, "ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਧਾਰੋ।" ਅਰਥਾਤ 'ਗੁਰਬਾਣੀ' ਦੀ ਇਹ ਵਸਤੂ ਜੋ ਸੰਸਾਰ ਨੂੰ ਦੇ ਰਹੇ ਹਾਂ, ਇਹ ਛਡੀ ਨਹੀਂ ਜਾ ਸਕਦੀ, ਹਿਰਦੇ ਵਿਚ ਧਾਰਨ ਕਰਨ ਵਾਲੀ ਹੈ। ਸ੍ਰੀ ਗੁਰੂ ਗਰੰਥ ਸਾਹਿਬ ਦੀ ਬਾਣੀ ਦਾ ਆਰੰਭ '੧ਓ' ਤੋਂ ਕੀਤਾ ਗਿਆ। ਇਸ ਵਿਚ 'ਨਾਮ' ਨਾਮੀ ਤੇ ਨਾਮ ਜਪਣ ਵਾਲੇ ਕਿਸੇ ਮਹਾਂ ਪੁਰਖ ਦੀ ਕਿਸੇ ੨ ਜੀਵਨ-ਘਟਨਾ ਦਾ ਵਰਨਣ ਕੀਤਾ ਗਿਆ ਹੈ। ਇਹ ਇਤਿਹਾਸ

---

*"ਸਿਖ ਸੈਂਕਚੂਰੀ" ਕ੍ਰਿਤ ਟੀ.ਐਲ. ਵਿਸਵਾਨੀ ਵਿਚੋਂ ਕੁਝ ਸਤਰਾਂ ਦਾ ਅਨੁਵਾਦ।

ਨਹੀਂ। ਸਾਇੰਸ ਦੀ ਕੋਈ ਪੁਸਤਕ ਨਹੀਂ, ਜਿਸ ਵਿਚ ਕੋਈ ਫਾਰਮੂਲਾ ਹੋਵੇ। ਇਹ ਦਿਮਾਗੀ ਮੁਸੱਰਤ ਦੀ ਚੀਜ਼ ਨਹੀਂ। ਦਿਲ ਨਾਲ ਸਬੰਧ ਰਖਣ ਵਾਲੀ ਬਹੁਤ ਮਿੱਠੀ ਤੇ ਪਿਆਰੀ ਆਤਮਿਕ ਵਸਤੂ ਹੈ। ਜਗਤ ਦੀ ਕਲਿਆਨ ਲਈ ਇਤਨਾ ਕਾਰਜ ਕਰਨ ਦੇ ਬਾਹਦ, ਪੰਚਮ ਪਾਤਸ਼ਾਹ ਨੇ ਸਰਬ ਸਕਤੀ ਮਾਨ ਅਗੇ ਬੇਨਤੀ ਕੀਤੀ:—

"ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ।
ਮੈਂ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ।"*

ਜੋ ਬਾਣੀ '੧ ਓ' ਤੋ ਸੂਰੂ ਹੋਈ ਸੀ, "ਨਾਨਕ ਨਾਮ ਮਿਲੈ ਤਾ ਜੀਵਾਂ" ਤੇ ਉਸ ਨੂੰ ਸਮਾਪਤ ਕੀਤਾ ਗਿਆ। ਜਿਲਦ ਬਣਵਾ ਕੇ ਭਾਦਰੋ ਸੁਦੀ ੧ ਸੰਮਤ ੧੬੬੧ ਨੂੰ ਪਹਿਲੀ ਵੇਰ ਸ੍ਰੀ ਹਰਿਮੰਦਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਅਤੇ ਬਾਬਾ ਬੁਢਾ ਜੀ ਨੂੰ ਗ੍ਰੰਥੀ ਥਾਪਿਆ ਗਿਆ।‡

ਏਥੇ ਇਕ ਗਲ ਦਾ ਨਿਰਨਾ ਕਰਨਾ ਜ਼ਰੂਰੀ ਜਾਪਦਾ ਹੈ ਉਹ ਇਹ ਹੈ ਕਿ ਬੀੜ ਤਿਆਰ ਕਰਨ ਸਮੇਂ ਜਿਥੇ ਕੋਈ ਪੁਰਾਣਾ ਮਜ਼ਬੀ ਅਸਰ ਕਬੂਲ ਨਹੀਂ ਕੀਤਾ ਗਿਆ, ਉਥੇ ਰਾਜ-ਨੀਤਕ ਪ੍ਰਭਾਵ ਵੀ ਕਬੂਲ ਨਹੀਂ ਕੀਤਾ। ਵਿਚਾਰਾਂ ਦੀ ਸੁਤੰਤ੍ਰਤਾ ਨੂੰ ਕਾਇਮ ਰਖਿਆ

---

*ਸਤਿਗੁਰੂ ਨੇ ਇਤਨੀ ਮਹਾਨ ਆਤਮਿਕ ਰਚਨਾ ਸੰਸਾਰ ਨੂੰ ਦੇ ਕੇ ਆਪਾ ਨਹੀਂ ਜਣਾਇਆ। ਸੰਸਾਰ ਦੇ ਕਵੀ ਕਵਿਤਾ ਲਿਖਕੇ ਮਾਣ ਕਰਦੇ ਹਨ। ਰਿਸੀ ਬਾਲਮੀਕ ਨੇ 'ਰਾਮਾਇਣ' ਲਿਖ ਕੇ ਕਿਹਾ, "ਜਦ ਤੀਕ ਰਾਮ ਦਾ ਨਾਮ ਰਹੇਗਾ, ਮੇਰੀ ਰਚਨਾ ਯਾਦ ਰਹੇਗੀ।" ਅੰਗਰੇਜ਼ੀ ਦੇ ਪ੍ਰਸਿਧ ਕਵੀ ਮਿਲਟਨ ਨੇ ਆਪਣੀ ਰਚਨਾ ਬਾਰੇ ਕਿਹਾ ਸੀ, "The World will not let it die"

‡ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਾ ਇਕ ਉਤਾਰਾ ਭਾਈ ਬੰਨੋ ਜੀ ਨੇ ਕੀਤਾ ਜੋ ਖਾਰੀ ਬੀੜ ਦੇ ਨਾ ਉਤੇ ਪ੍ਰਸਿਧ ਹੈ।

ਗਿਆ ਹੈ, ਜਿਸ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਵਿਰੋਧੀਆਂ ਵਲੋਂ ਲਾਹੌਰ ਦੇ ਹਾਕਮਾਂ ਪਾਸ ਤੇ ਬਾਅਦ ਅਕਬਰ ਪਾਸ ਲੰਗਰ ਦੀ ਦਿੱਲੀ ਵਿਚ ਸ਼ਿਕਾਇਤ ਕੀਤੀ ਗਈ ਸੀ, ਇਸੇ ਤਰ੍ਹਾਂ ਬੀੜ ਤਿਆਰ ਕਰਨ ਸਮੇਂ ਚਰਚਾ ਭੀ ਹੋਈ ਜਾਪਦੀ ਹੈ। ਤਵਾਰੀਖ ਗੁਰੂ ਖਾਲਸਾ ਦੇ ਪੰਨਾ ੭੪੫ ਤੇ ਲਿਖਿਆ ਹੈ "ਵੈਸਾਖ ਸੰਮਤ ੧੬੬੨ ਨੂੰ ਬਾਦਸਾਹ ਲਾਹੌਰ ਨੂੰ ਜਾਂਦਾ ਹੋਇਆ ਕਸਬੇ ਵਟਾਲੇ ਚ ਉਤਰਿਆ ਪ੍ਰਿਥੀ ਚੰਦ ਦੀ ਚੁਕ ਨਾਲ ਦੋ ਚਾਰ ਕਾਜ਼ੀਆਂ ਨੇ ਬਾਦਸਾਹ ਪਾਸ ਚੁਗਲੀ ਕੀਤੀ ਕਿ ਗੁਰੂ ਅਰਜਨ ਦੇਵ ਨੇ ਜੋ ਪੁਸਤਕ ਬਣਾਈ ਹੈ ਉਸ ਵਿਚ ਦੀਨ ਇਸਲਾਮ ਤੇ ਪੈਗ਼ੰਬਰਾਂ ਦੀ ਨਿਖੇਧੀ ਲਿਖੀ ਹੈ। ਪ੍ਰਿਥੀਏ ਤੇ ਚੰਦੂ ਨੇ ਐਸੇ ਢੰਗ ਨਾਲ ਗਵਾਹੀ ਦਿਤੀ, ਜਿਸ ਪਰ ਬਾਦਸ਼ਾਹ ਨੇ ਗੁਰੂ ਜੀ ਨੂੰ ਗੁਰੂ ਗ੍ਰੰਥ ਸਾਹਿਬ ਸਮੇਤ ਵਟਾਲੇ ਤਲਬ ਕੀਤਾ। ਆਪ ਤਾਂ ਗੁਰੂ ਜੀ ਨਾ ਗਏ, ਬਾਬੇ ਬੁਢੇ ਤੇ ਭਾਈ ਗੁਰਦਾਸ ਜੀ ਨੂੰ ਭੇਜਿਆ। ਸ਼ਬਦ ਸੁਣ ਕੇ ਬਾਦਸਾਹ ਨੂੰ ਨਿਸਚਾ ਹੋ ਗਿਆ ਕਿ ਏਸ ਗਰੰਥ ਵਿਚ ਸਵਾਏ ਪ੍ਰਮੇਸਰ ਦੀ ਮਹਿਮਾ ਤੇ ਸਚੇ ਉਪਦੇਸ ਦੇ ਹੋਰ ਕਿਸੇ ਦੀ ਨਿੰਦਾ ਨਹੀਂ।" ਤਵਾਰੀਖ ਖਾਲਸਾ ਦੀ ਇਸ ਲਿਖਤ ਤੋਂ ਪ੍ਰਸਨ ਪੈਦਾ ਹੁੰਦਾ ਹੈ ਕਿ ਕੀ ਅਕਬਰ ੧੬੬੨ ਵਿਚ ਵਟਾਲੇ ਆਇਆ? ਇਤਿਹਾਸ ਦਸਦਾ ਹੈ ਕਿ ਨਹੀਂ। ਇਸ ਸਾਲ ਅਰਥਾਤ ਸੰਨ ੧੬੦੫ ਈਸਵੀ ਵਿਚ ਬਾਦ-ਸਾਹ ਦਾ ਦੇਹਾਂਤ ਆਗਰੇ ਵਿਚ ਹੋਇਆ। ਉਤਰੀ ਹਿੰਦੁਸਤਾਨ ਵਿਚ ਅਕਬਰ ਨੇ ੧੫੫੬ ਈਸਵੀ ਤੋਂ ੧੫੭੬ ਈਸਵੀ ਤਕ ਜਿੱਤਾਂ ਪ੍ਰਾਪਤ ਕੀਤੀਆਂ। ਫਰੰਟੀਅਰ ਪਰ ੧੫੮੦ ਈਸਵੀ ਤੋਂ ੧੫੯੬ ਈਸਵੀ ਤਕ ਕਬਜ਼ਾ ਜਮਾਇਆ। ੧੫੯੮ ਤੋਂ ਲੈ ਕੇ ੧੬੦੧ ਈਸਵੀ ਤਕ ਦੱਖਣ ਦਾ ਇਲਾਕਾ ਮਤੀਹ ਕੀਤਾ*। ਉਸ ਦੇ

---

*ਮੁਸਲਿਮ ਰੂਲ ਇਨ ਇੰਡੀਆ, ਪੰਨਾ ੩੭੫।

ਨਹੀਂ। ਸਾਇੰਸ ਦੀ ਕੋਈ ਪੁਸਤਕ ਨਹੀਂ, ਜਿਸ ਵਿਚ ਕੋਈ ਫਾਰਮੂਲਾ ਹੋਵੇ। ਇਹ ਦਿਮਾਗੀ ਮੁਸੱਰਤ ਦੀ ਚੀਜ਼ ਨਹੀਂ। ਦਿਲ ਨਾਲ ਸਬੰਧ ਰਖਣ ਵਾਲੀ ਬਹੁਤ ਮਿੱਠੀ ਤੇ ਪਿਆਰੀ ਆਤਮਿਕ ਵਸਤੂ ਹੈ। ਜਗਤ ਦੀ ਕਲਿਆਨ ਲਈ ਇਤਨਾ ਕਾਰਜ ਕਰਨ ਦੇ ਬਾਹਦ, ਪੰਚਮ ਪਾਤਸਾਹ ਨੇ ਸਰਬ ਸਕਤੀ ਮਾਨ ਅਗੇ ਬੇਨਤੀ ਕੀਤੀ:— "ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ।

ਮੈਂ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ।"*

ਜੋ ਬਾਣੀ '੧ ਓ' ਤੋ ਸੂਰੂ ਹੋਈ ਸੀ, "ਨਾਨਕ ਨਾਮ ਮਿਲੈ ਤਾਂ ਜੀਵਾ" ਤੇ ਉਸ ਨੂੰ ਸਮਾਪਤ ਕੀਤਾ ਗਿਆ। ਜਿਲਦ ਬਣਵਾ ਕੇ ਭਾਦਰੋ ਸੁਦੀ ੧ ਸੰਮਤ ੧੬੬੧ ਨੂੰ ਪਹਿਲੀ ਵੇਰ ਸ੍ਰੀ ਹਰਿਮੰਦਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ ਕੀਤਾ ਅਤੇ ਬਾਬਾ ਬੁਢਾ ਜੀ ਨੂੰ ਗ੍ਰੰਥੀ ਥਾਪਿਆ ਗਿਆ।‡

ਏਥੇ ਇਕ ਗਲ ਦਾ ਨਿਰਣਾ ਕਰਨਾ ਜ਼ਰੂਰੀ ਜਾਪਦਾ ਹੈ ਉਹ ਇਹ ਹੈ ਕਿ ਬੀੜ ਤਿਆਰ ਕਰਨ ਸਮੇਂ ਜਿਥੇ ਕੋਈ ਪੁਰਾਣਾ ਮਜ਼ੂਬੀ ਅਸਰ ਕਬੂਲ ਨਹੀਂ ਕੀਤਾ ਗਿਆ, ਉਥੇ ਰਾਜ-ਨੀਤਕ ਪ੍ਰਭਾਵ ਵੀ ਕਬੂਲ ਨਹੀਂ ਕੀਤਾ। ਵਿਚਾਰਾ ਦੀ ਸੁਤੰਤ੍ਰਤਾ ਨੂੰ ਕਾਇਮ ਰਖਿਆ

---

*ਸਤਿਗੁਰੂ ਨੇ ਇਤਨੀ ਮਹਾਨ ਆਤਮਿਕ ਰਚਨਾ ਸੰਸਾਰ ਨੂੰ ਦੇ ਕੇ ਆਪਾ ਨਹੀਂ ਜਣਾਇਆ। ਸੰਸਾਰ ਦੇ ਕਵੀ ਕਵਿਤਾ ਲਿਖਕੇ ਮਾਣ ਕਰਦੇ ਹਨ। ਰਿਸੀ ਬਾਲਮੀਕ ਨੇ 'ਰਾਮਾਇਣ' ਲਿਖ ਕੇ ਕਿਹਾ, "ਜਦ ਤੀਕ ਰਾਮ ਦਾ ਨਾਮ ਰਹੇਗਾ, ਮੇਰੀ ਰਚਨਾ ਯਾਦ ਰਹੇਗੀ।" ਅੰਗਰੇਜ਼ੀ ਦੇ ਪ੍ਰਸਿਧ ਕਵੀ ਮਿਲਟਨ ਨੇ ਆਪਣੀ ਰਚਨਾ ਬਾਰੇ ਕਿਹਾ ਸੀ, "The World will not let it die"

‡ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਾ ਇਕ ਉਤਾਰਾ ਭਾਈ ਬੰਨੋ ਜੀ ਨੇ ਕੀਤਾ ਜੋ ਖਾਰੀ ਬੀੜ ਦੇ ਨਾ ਉਤੇ ਪ੍ਰਸਿਧ ਹੈ।

ਗਿਆ ਹੈ, ਜਿਸ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਵਿਰੋਧੀ ਵਲੋਂ ਲਾਹੌਰ ਦੇ ਹਾਕਮਾਂ ਪਾਸ ਤੇ ਬਾਅਦ ਅਕਬਰ ਪਾਸ ਲੰਗਰ ਦੀ ਦਿੱਲੀ ਵਿਚ ਸ਼ਿਕਾਇਤ ਕੀਤੀ ਗਈ ਸੀ, ਇਸੇ ਤਰ੍ਹਾਂ ਬੀੜ ਤਿਆਰ ਕਰਨ ਸਮੇਂ ਚਰਚਾ ਭੀ ਹੋਈ ਜਾਪਦੀ ਹੈ। ਤਵਾਰੀਖ ਗੁਰੂ ਖਾਲਸਾ ਦੇ ਪੰਨਾ ੭੪੫ ਤੇ ਲਿਖਿਆ ਹੈ "ਵੈਸਾਖ ਸੰਮਤ ੧੬੬੨ ਨੂੰ ਬਾਦਸ਼ਾਹ ਲਾਹੌਰ ਨੂੰ ਜਾਂਦਾ ਹੋਇਆ ਕਸਬੇ ਵਟਾਲੇ ਚ ਉਤਰਿਆ ਪ੍ਰਿਥੀ ਚੰਦ ਦੀ ਚੁਕ ਨਾਲ ਦੋ ਚਾਰ ਕਾਜ਼ੀਆਂ ਨੇ ਬਾਦਸਾਹ ਪਾਸ ਚੁਗਲੀ ਕੀਤੀ ਕਿ ਗੁਰੂ ਅਰਜਨ ਦੇਵ ਨੇ ਜੋ ਪੁਸਤਕ ਬਣਾਈ ਹੈ ਉਸ ਵਿਚ ਦੀਨ ਇਸਲਾਮ ਤੇ ਪੈਗੰਬਰਾਂ ਦੀ ਨਿਖੇਧੀ ਲਿਖੀ ਹੈ। ਪ੍ਰਿਥੀਏ ਤੇ ਚੰਦੂ ਨੇ ਐਸੇ ਢੰਗ ਨਾਲ ਗਵਾਹੀ ਦਿਤੀ, ਜਿਸ ਪਰ ਬਾਦਸ਼ਾਹ ਨੇ ਗੁਰੂ ਜੀ ਨੂੰ ਗੁਰੂ ਗ੍ਰੰਥ ਸਾਹਿਬ ਸਮੇਤ ਵਟਾਲੇ ਤਲਬ ਕੀਤਾ। ਆਪ ਤਾਂ ਗੁਰੂ ਜੀ ਨਾ ਗਏ, ਬਾਬੇ ਬੁਢੇ ਤੇ ਭਾਈ ਗੁਰਦਾਸ ਜੀ ਨੂੰ ਭੇਜਿਆ। ਸ਼ਬਦ ਸੁਣ ਕੇ ਬਾਦਸਾਹ ਨੂੰ ਨਿਸਚਾ ਹੋ ਗਿਆ ਕਿ ਏਸ ਗਰੰਥ ਵਿਚ ਸਵਾਏ ਪ੍ਰਮੇਸ਼ਰ ਦੀ ਮਹਿਮਾ ਤੇ ਸਚੇ ਉਪਦੇਸ ਦੇ ਹੋਰ ਕਿਸੇ ਦੀ ਨਿੰਦਾ ਨਹੀਂ।" ਤਵਾਰੀਖ ਖਾਲਸਾ ਦੀ ਇਸ ਲਿਖਤ ਤੋਂ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੀ ਅਕਬਰ ੧੬੬੨ ਵਿਚ ਵਟਾਲੇ ਆਇਆ? ਇਤਿਹਾਸ ਦਸਦਾ ਹੈ ਕਿ ਨਹੀਂ। ਇਸ ਸਾਲ ਅਰਥਾਤ ਸੰਨ ੧੬੦੫ ਈਸਵੀ ਵਿਚ ਬਾਦ-ਸਾਹ ਦਾ ਦੇਹਾਂਤ ਆਗਰੇ ਵਿਚ ਹੋਇਆ। ਉਤਰੀ ਹਿੰਦੁਸਤਾਨ ਵਿਚ ਅਕਬਰ ਨੇ ੧੫੫੮ ਈਸਵੀ ਤੋਂ ੧੫੭੬ ਈਸਵੀ ਤਕ ਜਿੱਤਾਂ ਪ੍ਰਾਪਤ ਕੀਤੀਆਂ। ਫਰੰਟੀਅਰ ਪਰ ੧੫੮੦ ਈਸਵੀ ਤੋਂ ੧੫੯੬ ਈਸਵੀ ਤਕ ਕਬਜ਼ਾ ਜਮਾਇਆ। ੧੫੯੮ ਤੋਂ ਲੈ ਕੇ ੧੬੦੧ ਈਸਵੀ ਤਕ ਦੱਖਣ ਦਾ ਇਲਾਕਾ ਮਤੀਹ ਕੀਤਾ*। ਉਸ ਦੇ

*ਮੁਸਲਿਮ ਰੂਲ ਇਨ ਇੰਡੀਆ, ਪੰਨਾ ੩੭੫।

## ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ

ਆਖਰੀ ਦਿਨਾਂ ਵਿਚ ਅਲਾਹਬਾਦ ਵਿਚ ਜਹਾਂਗੀਰ ਨੇ ਬਗਾਵਤ ਕੀਤੀ। ਬਾਦਸਾਹ ਨੇ ਉਸ ਨੂੰ ਕਾਬੂ ਕਰਨ ਦਾ ਯਤਨ ਕੀਤਾ। ਇਸ ਲਈ ਪੰਜਾਬ ਕਿਸ ਤਰ੍ਹਾਂ ਆਇਆ ? ਅਬੁਲ ਫਜਲ ਕ੍ਰਿਤ ਅਕਬਰ ਨਾਮੇ ਵਿਚੋਂ ਪਤਾ ਲਗਦਾ ਹੈ ਕਿ ਬਾਦਸਾਹ ੧੫੯੮ ਈਸਵੀ (ਸੰਨ ਜਲੂਸ ੪੨–੪੩) ਵਿਚ ਕ੍ਸਮੀਰ ਆਇਆ, ਵਾਪਸੀ ਪਰ ਲਾਹੌਰ ਠਹਿਰਿਆ। ਇਹ ਸੰਮਤ ੧੬੫੫ ਬਿਕ੍ਰਮੀ ਬਣਦਾ ਹੈ। ਇਸ ਲਈ ਮਲੂਮ ਇਹ ਹੁੰਦਾ ਹੈ ਕਿ ਗੁਰਬਾਣੀ ਦੀ ਬੀੜ ਬੰਨਣ ਦੀ ਤਿਆਰੀ ਹੋ ਰਹੀ ਸੀ ਓਦੋਂ ਅਰੰਭਕ ਹਾਲਤ ਵਿਚ ਬਾਦਸ਼ਾਹ ਨੇ ਬਾਣੀ ਨੂੰ ਵੇਖਿਆ। ਸੰਮਤ ੧੬੬੧ ਵਿਚ ਬੀੜ ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਹੋਇਆ, ਪਰ ਇਸਦੀ ਤਿਆਰੀ ਲਈ ਕਈ ਸਾਲ ਲਗੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨੌਵੇਂ ਪਾਤਸ਼ਾਹ ਦੀ ਬਾਣੀ ਦਸਮ ਪਾਤਸ਼ਾਹ ਨੇ ਚੜ੍ਹਾਈ ਹੈ।

ਗੁਰਬਾਣੀ ਦੀ ਮਹਾਨਤਾ ਭਾਈ ਸੰਤੋਖ ਸਿੰਘ ਜੀ ਇਉਂ ਵਰਣਨ ਕਰਦੇ ਹਨ :–

ਸੁਧਾ੧ ਕੀ ਤਰੰਗਨੀ੨ ਸੀ ਰੋਗ ਭ੍ਰਮ ਭੰਗਨੀ ਹੈ,
ਮਹਾਂ ਸ੍ਵੇਤ ਰੰਗਨੀ੩ ਮਹਾਨ ਮਨ ਮਾਨੀ ਹੈ।
ਕਿਧੋ ਯਿਹ ਹੰਸਨੀ ਸੀ ਮਾਨਸ ਅਵਤੰਸਨੀ੪ ਹੈ,
ਗੁਨੀਨ ਪ੍ਰਸੰਸਨੀ ਸਰਬ ਜਗ ਜਾਨੀ ਹੈ।
ਕਿਧੌ ਚੰਦ ਚਾਂਦਨੀ ਸੀ ਮੋਹਿ ਘਾਮ ੫ ਮੰਦਨੀ ਹੈ,
ਰਿਦੇ ਕੀ ਅਨੰਦਨੀ ਸਦੀਵ ਸੁਖ ਦਾਨੀ ਹੈ।
ਪ੍ਰੇਮ ਪਟ ਰਾਨੀ ਸਯਾਨੀ ਗਯਾਨ ਕੀ ਜਨਨਿ ਜਾਨੀ,
ਗੁਨੀ ਭਨੀ ਬਾਨੀ ਤਾਕੀ ਗੁਰੁ ਗੁਰਬਾਨੀ ਹੈ।

---

੧. ਅੰਮ੍ਰਿਤ । ੨. ਨਦੀ। ੩. ਚਿਟੇ ਰੰਗ ਦੀ। ੪. ਮਾਨ ਸਰੋਵਰ ਨੂੰ ਸੋਭਾ ਦੇਣ ਵਾਲੀ। ੫. ਧੂਪ-ਤਪਸ।

# ਤੇਈਵਾਂ ਵਿਆਖਿਆਨ

## ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੀਵਨ ਦਾ ਸਿਖਾਂ ਤੇ ਅਸਰ
## ਭਾਈ ਗੁਰਦਾਸ ਜੀ, ਭਾਈ ਮੰਝ, ਬਹਿਲੋ ਜੀ ਤੇ ਮੁਖੀ ਸਿੱਖ

ਜਿਵੇਂ ਰੋਸ਼ਨੀ ਤੋਂ ਰੋਸ਼ਨੀ ਮਿਲਦੀ ਹੈ, ਜੀਵਨ ਤੋਂ ਜੀਵਨ ਬਣਦਾ ਹੈ। ਵੱਡੀ ਸਖਸੀਅਤ ਉਹ ਹੈ ਜੋ ਸ਼ਖਸੀਅਤਾਂ ਪੈਦਾ ਕਰਦੀ ਹੈ। ਪੰਚਮ ਪਾਤਸ਼ਾਹ ਨੇ ਜਿਥੇ ਕੌਮੀ ਉਸਾਰੀ ਲਈ ਮਹਾਨ ਕੰਮ ਕੀਤੇ ਹਨ, ਉਥੇ ਸਿਖ ਧਰਮ ਦੀਆਂ ਬਹੁਤ ਸਤਿਕਾਰ ਯੋਗ ਤੇ ਪ੍ਰਸਿਧ ਹਸਤੀਆਂ ਭੀ ਪੈਦਾ ਕੀਤੀਆਂ ਹਨ। ਆਪ ਨੇ ਪ੍ਰਚਾਰ ਲਈ ਕੋਈ ਲੰਮਾ ਦੌਰਾ ਨਹੀਂ ਕੀਤਾ। ਆਪ ਸੰਮਤ ੧੬੪੬ ਤੋਂ ਲੈ ਕੇ ੧੬੫੭ ਤਕ ਮਸਾਂ ਚਾਰ ਪੰਜ ਵੇਰ ਬਾਹਿਰ ਗਏ ਹਨ। ਬਾਬਾ ਸ੍ਰੀ ਚੰਦ ਜੀ ਨੂੰ ਮਿਲਣ ਲਈ ਬਾਰਠ (ਗੁਰਦਾਸ ਪੁਰ) ਤੇ ਜਾਂ ਲਾਹੌਰ ਤੋਂ ਸ੍ਰੀ ਨਨਕਾਣੇ ਸਾਹਿਬ ਦੀ ਯਾਤਰਾ ਲਈ ਗਏ ਹਨ। ਫਿਰ ਭੀ ਆਪ ਦੀ ਪਵਿੱਤਰ ਜ਼ਿੰਦਗੀ ਨੇ ਸਿਖੀ ਨੂੰ ਬਹੁਤ ਦੂਰ ਤਕ ਫੈਲਾਇਆ ਹੈ ਤੇ ਬਹੁਤ ਨਾਮ-ਵਰ ਸਿਖ ਪੈਦਾ ਕੀਤੇ ਹਨ। ਆਪ ਤੋਂ ਸਰੋਸਾਏ ਹੋਏ ਸਾਰੇ ਗੁਰਮੁਖ ਸਿਖਾਂ ਦਾ ਵਰਣਨ ਕਰਨਾ ਕਠਨ ਹੈ, ਉਨ੍ਹਾਂ ਵਿਚੋਂ ਕੁਝ ਮੁਖੀ ਸਿਖਾਂ ਦਾ ਜ਼ਿਕਰ ਕਰਦੇ ਹਾਂ:—

(੧) ਭਾਈ ਗੁਰਦਾਸ—

ਜਿਸ ਤਰ੍ਹਾਂ ਹਿੰਦੂ ਧਰਮ ਵਿਚ ਰਿਸ਼ੀ ਬਿਆਸ, ਈਸਾਈਆਂ ਵਿਚ ਸੇਂਟ ਪਾਲੋ ਤੇ ਮੁਸਲਮਾਨਾਂ ਵਿਚ ਇਮਾਮ ਆਜ਼ਮ ਮੰਨੇ ਹਨ, ਸਿਖੀ ਵਿਚ ਭਾਈ ਗੁਰਦਾਸ ਜੀ ਹਨ। ਬਹੁਤ ਉਚੇ ਵਿਦਵਾਨ, ਰਸੀਲੇ ਕਵੀ, ਸਿਖੀ ਸਿਧਾਂਤ, ਰਹਿਣੀ-ਬਹਿਣੀ ਤੇ ਗੁਰੂ ਦੇ ਪਰੇਮ ਅਤੇ ਸਿਦਕ ਨੂੰ ਬਿਆਨ ਕਰਨ ਵਾਲੇ ਹਨ। ਗੁਰੂਆਂ ਨੇ ਜੋ

ਸਿਧਾਂਤ ਬਾਣੀ ਤੇ ਜੀਵਨ ਰਾਹੀਂ ਦਿਤੇ ਸਨ, ਭਾਈ ਗੁਰਦਾਸ ਜੀ ਨੇ ਉਨ੍ਹਾਂ ਨੂੰ ਆਪਣੀ ਬਾਣੀ ਵਿਚ ਵਰਣਨ ਕੀਤਾ ਹੈ। ਆਪ ਦੀ ਬਾਣੀ ਸਿਖੀ-ਸਿਦਕ ਤੇ ਪ੍ਰੇਮ ਪੈਦਾ ਕਰਦੀ ਹੈ, ਇਸ ਲਈ ਇਸ ਨੂੰ 'ਕੁੰਜੀ' ਕਿਹਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤਰ ਬੀੜ ਲਿਖਣ ਦਾ ਮਾਣ ਆਪ ਨੂੰ ਪ੍ਰਾਪਤ ਹੈ। ਸਿਖ ਫਿਲਾਸਫ਼ੀ ਨੂੰ ਲਿਖਣ ਵਾਲੇ ਪਹਿਲੇ ਮਹਾਂ ਪੁਰਸਾਂ ਵਿਚੋਂ ਆਪ ਇਕ ਸਨ। ਕਾਂਸ਼ੀ ਅਤੇ ਕਾਬਲ ਤਕ ਆਪ ਨੇ ਸਿਖੀ ਨੂੰ ਪ੍ਰਚਾਰਿਆ। ਵਾਰਾਂ ਤੇ ਕਬਿੱਤ ਸਵੱਯੇ ਆਪ ਦੀ ਰਚਨਾ ਹਨ। ਭਾਈ ਸਾਹਿਬ ਚੌਥੇ ਪਾਤਸ਼ਾਹ ਦੇ ਸਮੇਂ ਸਿਖ ਬਣੇ। ਕੀਮਤੀ ਲਾਲ ਵਾਂਗੂ ਪਰਖ ਕੇ ਸਾਹਿਤਕ ਲਿਖਣ ਦੀ ਸੇਵਾ ਆਪ ਪਾਸੋਂ ਪੰਚਮ ਪਾਤਸ਼ਾਹ ਨੇ ਲੀਤੀ ਹੈ। ਸੰਮਤ ੧੬੯੭ ਵਿਚ ਆਪ ਦਾ ਦੇਹਾਤ ਗੋਇੰਦਵਾਲ ਵਿਚ ਹੋਇਆ।

(੨) ਭਾਈ ਮੰਝ–

ਆਪ ਦੁਆਬੇ ਦੇ ਵਸਨੀਕ, ਮੰਜਕੀ ਦੇ ਮੰਝ ਰਾਜਪੂਤ ਸਨ। ਇਨ੍ਹਾਂ ਦਾ ਪਹਿਲਾ ਨਾਮ ਤੀਰਥ ਸੀ। ਆਪ ਸਖੀ ਸਰ-ਵਰ ਦੇ ਉਪਾਸਕ ਸਨ। ਘਰ ਵਿਚ ਪੀਰ-ਖਾਨਾ ਬਣਾਇਆ ਹੋਇਆ ਸੀ। ਇਕ ਵੇਰ ਨਗਾਹੇ ਤੋਂ ਵਾਪਸ ਆਉਂਦੇ ਅੰਮ੍ਰਿਤਸਰ ਵਿਚ ਪੰਚਮ ਪਾਤਸ਼ਾਹ ਨੂੰ ਮਿਲੇ। ਉਸ ਦਿਨ ਤੋਂ ਸਿਖੀ ਧਾਰਨ ਕਰ ਲਈ। ਨਗਾਹੇ ਦੀ ਪੂਜਾ ਛਡ ਕੇ ਇਕ ਵਾਹਿਗੁਰੂ ਦੀ ਭਗਤੀ ਤੇ ਸੇਵਾ ਕਰਨ ਲਗ ਪਏ।

ਸੇਵਾ ਸਿਖੀ ਦੀ ਪਹਿਲੀ ਪਉੜੀ ਹੈ। ਭਾਈ ਮੰਝ ਜੀ ਨੇ ਇਸ ਵਿਚ ਕਮਾਲ ਕਰ ਦਿਤਾ। ਵਧੇਰੇ ਸਮਾ ਸੇਵਾ ਵਿਚ ਦੇਣ ਦੇ ਕਾਰਣ ਆਪ ਦੇ ਘਰ ਦੀ ਹਾਲਤ ਕੁਝ ਤੰਗ ਹੋ ਗਈ। ਗਰੀਬੀ ਆ ਗਈ। ਸੰਬੰਧੀਆ ਨੇ ਸਮਝਿਆ ਕਿ ਇਹ ਸਿਖ ਬਣਨ ਦਾ

ਨਤੀਜਾ ਹੈ। ਇਕ ਕਵੀ ਜੀ ਲਿਖਦੇ ਹਨ:–

"ਭਾਖਤ ਸਬੰਧੀ ਮਿਲ, ਏਹੋ ਮਤ ਮਦ ਮੰਝ,
ਲੈ ਕੇ ਗੁਰਸਿਖੀ ਦਰਿਦ੍ਰਤਾ ਵਿਸਾਹੀ ਹੈ।
ਮੰਝ ਕਹਿਉ, ਦਾਰਿਦ ਜੋ ਅਹੈ ਗੁਰਸਿਖੀ ਬੀਚ,
ਮੇਰੇ ਜਾਨੇ ਭਾਈ ਯਿਹ ਪੂਰੀ ਪਾਤਸ਼ਾਹੀ ਹੈ।"

(ਗੁਰ ਸਬਦ ਅਲੰਕਾਰ)

ਭਾਈ ਮੰਝ ਜੀ ਗੁਰੂ ਕੇ ਲੰਗਰ ਦੀ ਸੇਵਾ ਕਰਦੇ ਤੇ ਲਕੜੀਆਂ ਲਿਆਉਂਦੇ ਸਨ। ਇਕ ਦਿਨ ਆਪ ਲਕੜੀਆਂ ਚੁਕੀ ਆ ਰਹੇ ਸਨ ਕਿ ਖੂਹ ਵਿਚ ਡਿੱਗ ਪਏ। ਸਿਰ ਤੋਂ ਲਕੜੀਆਂ ਨਾ ਡਿੱਗਣ ਦਿਤੀਆਂ। ਜਦ ਗੁਰੂ ਜੀ ਨੂੰ ਇਸ ਗੱਲ ਦਾ ਪਤਾ ਲਗਾ। ਆਪ ਸੰਗਤਾਂ ਸਮੇਤ ਖੂਹ ਤੇ ਪੁਜੇ। ਸਿਖਾਂ ਨੂੰ ਹੁਕਮ ਕੀਤਾ, "ਰੱਸੇ ਵਹਾ ਕੇ ਮੰਝ ਨੂੰ ਕੱਢੋ।" ਜਦ ਰਸੇ ਸੁਟ ਕੇ ਸਿਖਾਂ ਨੇ ਆਵਾਜ਼ ਦਿਤੀ, "ਭਾਈ ਮੰਝ ਜੀ ਬਾਹਰ ਆ ਜਾਓ।" ਆਪ ਨੇ ਖੂਹ ਵਿਚੋਂ ਉਤਰ ਦਿਤਾ, "ਪਹਿਲੇ ਲਕੜੀਆਂ ਕੱਢ ਲਓ। ਗੁਰੂ ਕੇ ਲੰਗਰ ਲਈ ਸੁਕਾ ਬਾਲਣ ਚਾਹੀਦਾ ਹੈ।" ਜਦ ਆਪ ਨੂੰ ਬਾਹਰ ਕਢਿਆ ਗਿਆ ਤਾਂ ਪਰੇਮ ਅਤੇ ਨਿਸ਼ਕਾਮ ਸੇਵਾ ਨੂੰ ਵੇਖ ਕੇ ਪੰਚਮ ਸਤਿਗੁਰੂ ਜੀ ਨੇ ਛਾਤੀ ਨਾਲ ਲਾਇਆ ਤੇ ਬਚਨ ਕੀਤਾ:–

"ਮੰਝ ਪਿਆਰਾ ਗੁਰੂ ਕੋ ਗੁਰ ਮੰਝ ਪਿਆਰਾ।
ਮੰਝ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ।"

ਇਸ ਤੋਂ ਪਿਛੋਂ ਆਪ ਨੂੰ ਦਸਤਾਰ ਬਖ਼ਸ਼ ਕੇ ਸਿਖ ਧਰਮ ਦਾ ਪਰਚਾਰਕ ਨੀਯਤ ਕੀਤਾ ਗਿਆ।

(੩) ਭਾਈ ਬਹਿਲੋ–

ਆਪ ਪਿੰਡ ਫਫੜੇ, ਮਾਲਵੇ ਦੇ ਸਿੱਧੂ ਜ਼ਿਮੀਂਦਾਰ ਸਨ। ਭਾਈ ਮੰਝ ਵਾਂਗੂ ਇਹ ਵੀ ਸਖੀ-ਸਰੋਵਰ ਦੇ ਉਪਾਸਕ ਸਨ। ਗੁਰੂ ਜੀ ਪਾਸ ਆ ਕੇ ਆਪ ਨੇ ਸਿਖੀ ਧਾਰਨ ਕੀਤੀ। ਉਨ੍ਹਾਂ ਦਿਨਾਂ ਵਿਚ

ਅੰਮ੍ਰਿਤਸਰ ਦੀ ਸੇਵਾ ਹੋ ਰਹੀ ਸੀ। ਇੱਟਾਂ ਦੇ ਆਵੇ ਪੱਕ ਰਹੇ ਸਨ। ਭਾਈ ਬਹਿਲੋ ਇੱਟਾਂ ਪਕਾਉਣ ਲਈ ਆਵਿਆ ਵਿਚ ਕੂੜਾ ਪਾਉਣ ਦੀ ਸੇਵਾ ਕਰਨ ਲਗ ਪਏ। ਦਿਨੇ ਸੇਵਾ ਕਰਦੇ ਸਾਮ ਨੂੰ ਵਿਹਲੇ ਹੋ ਕੇ ਕਿਸੇ ਦੀ ਚੱਕੀ ਪੀਹਕੇ ਜਾਂ ਮਜੂਰੀ ਕਰਕੇ ਰੋਟੀ ਖਾਦੇ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦ ਤਕ ਨਹੀ ਸਨ ਛਕਦੇ। ਜਿਸ ਆਵੇ ਵਿਚ ਕੂੜਾ ਆਪ ਪਾਂਦੇ ਸਨ, ਉਸ ਦੀਆਂ ਇੱਟਾ ਬਹੁਤ ਚੰਗੀਆਂ ਨਿਕਲੀਆਂ। ਗੁਰੂ ਸਾਹਿਬ ਆਪ ਦੀ ਸੇਵਾ ਤੇ ਤਿਆਗ ਵੇਖ ਕੇ ਬਹੁਤ ਪ੍ਰਸੰਨ ਹੋਏ ਤੇ ਬਚਨ ਕੀਤਾ, "ਬਹਿਲੋ ਸਭ ਤੋਂ ਪਹਿਲੋ"। ਇਹ ਵਰ ਦੇ ਕੇ ਆਪ ਨੂੰ ਦਸਤਾਰ ਬਖਸੀ ਤੇ ਮਾਲਵੇ ਵਿਚ ਪ੍ਰਚਾਰਕ ਨੀਯਤ ਕੀਤਾ।

(੪) ਭਾਈ ਕਲਿਆਣਾ—

ਆਪ ਕਾਗੜੇ ਤੇ ਸੁਕੇਤ ਮੰਡੀ ਦੇ ਇਲਾਕੇ ਵਿਚ ਸਿਖੀ ਦੇ ਪ੍ਰਚਾਰਕ ਸਨ। ਮੰਡੀ ਵਿਚ ਟਿਕੇ ਹੋਏ ਸਨ ਕਿ ਜਨਮ-ਅਸਟਮੀ ਆ ਗਈ। ਰਾਜਾ ਹਰੀ ਸੈਨ ਮੰਡੀ ਨੇ ਢੰਢੋਰਾ ਪਿਟਵਾਇਆ ਕਿ ਸਭ ਲੋਕ ਵਰਤ ਰਖਣ। ਭਾਈ ਸਾਹਿਬ ਨੇ ਵਰਤ ਨਾ ਰਖਿਆ ਤੇ ਭੋਜਨ ਬਣਾ ਕੇ ਛਕ ਲਿਆ। ਇਸ ਲਈ ਆਪ ਨੂੰ ਗ੍ਰਿਫਤਾਰ ਕਰ ਕੇ ਰਾਜੇ ਦੇ ਪੇਸ ਕੀਤਾ ਗਿਆ।

ਰਾਜਾ—ਤੁਹਾਨੂੰ ਪਤਾ ਨਹੀਂ ਕਿ ਜਨਮ-ਅਸਟਮੀ ਵਾਲੇ ਦਿਨ ਭੋਜਨ ਨਹੀ ਖਾਣਾ?

ਕਲਿਆਣਾ—ਸਾਡੇ ਸਤਿਗੁਰੂ ਨੇ ਮਨ ਦਾ ਵਰਤ ਮੰਨਿਆ ਹੈ, ਭੁਖੇ ਰਹਿਣ ਦਾ ਨਹੀ। ਬਾਣੀ ਵਿਚ ਫੁਰਮਾਇਆ ਹੈ:—

ਸਗਰੀ ਥੀਤਿ ਪਾਸਿ ਡਾਰਿ ਰਾਖੀ ॥
ਅਸ਼ਟਮ ਥੀਤਿ ਗੋਵਿੰਦ ਜਨਮਾ ਸੀ ॥
ਭਰਮਿ ਭੂਲੇ ਨਰ ਕਰਤ ਕਚਰਾਇਣ ॥
ਜਨਮ ਮਰਣ ਤੇ ਰਹਿਤ ਨਾਰਾਇਣ ॥ [ਭੈਰਉ ਮ: ੫

ਇਹ ਉਪਦੇਸ਼ ਸੁਣ ਕੇ ਰਾਜਾ ਤੇ ਹੋਰ ਕਈ ਲੋਕ ਸਿਖ ਬਣੇ।

(੫) ਭਾਈ ਤਿਲਕੂ ਜੀ–

ਆਪ ਗੜ੍ਹ ਸ਼ੰਕਰ ਦੇ ਵਸਨੀਕ ਸਨ। ਇਸ ਨਗਰ ਵਿਚ ਇਕ ਜੋਗੀ ਰਹਿੰਦਾ ਸੀ। ਉਸ ਨੇ ਢੰਢੋਰਾ ਪਿਟਵਾਇਆ–"ਮੈਨੂੰ ਸਿਵਜੀ ਨੇ ਦਰਸ਼ਨ ਦਿਤੇ ਹਨ। ਜੋ ਮੇਰੇ ਦਰਸ਼ਨ ਕਰੇਗਾ, ਉਹ ਸਿਧਾ ਸਿਵ ਪੁਰੀ ਨੂੰ ਜਾਵੇਗਾ।" ਮੂਰਖ ਲੋਕੀ ਜੋਗੀ ਦੇ ਦਰਸ਼ਨਾਂ ਨੂੰ ਤੁਰ ਪਏ। ਉਸ ਦੀ ਬੜੀ ਉਸਤਤਿ ਹੋਈ। ਪੂਜਾ ਭੇਟ ਚੜ੍ਹਨ ਲਗ ਪਈ। ਸਾਰੇ ਨਗਰ ਵਿਚੋਂ ਇਕਲਾ ਭਾਈ ਤਿਲਕੂ ਸੀ ਜੋ ਨਾ ਗਿਆ। ਹਾਰ ਕੇ ਜੋਗੀ ਆਪ ਭਾਈ ਜੀ ਨੂੰ ਮਿਲਣ ਆਇਆ। ਅਗੋਂ ਭਾਈ ਸਾਹਿਬ ਨੇ ਦਰਵਾਜ਼ਾ ਬੰਦ ਕਰ ਲਿਆ। ਜੋਗੀ ਨੇ ਕਿਹਾ, 'ਸਾਰੀ ਦੁਨੀਆਂ ਮੇਰੇ ਦਰਸ਼ਨ ਨੂੰ ਆਉਂਦੀ ਹੈ ਤੇ ਮੈਂ ਮਿਲਦਾ ਨਹੀਂ। ਮੈਂ ਚਲ ਕੇ ਤੁਹਾਡੇ ਦਰਸ਼ਨ ਨੂੰ ਆਇਆ ਹਾਂ, ਅਗੋਂ ਤੁਸੀ ਬੂਹਾ ਬੰਦ ਕਰ ਲਿਆ ਹੈ?' ਭਾਈ ਸਾਹਿਬ ਨੇ ਉਤਰ ਦਿਤਾ, 'ਨਾਥ ਜੀ, ਤੁਸੀਂ ਲੋਕਾਂ ਨੂੰ ਨਾਟਿਕ ਚੇਟਿਕ ਦਸ ਕੇ ਭਰਮਾਉਂਦੇ ਹੋ, ਸ਼ਿਵ ਪੁਰੀ ਦਾ ਲਾਲਚ ਦੇਂਦੇ ਹੋ। ਸਾਡੇ ਸਤਿਗੁਰਾਂ ਨੇ ਉਪਦੇਸ਼ ਦੇ ਕੇ ਸਾਨੂੰ ਜੀਵਨ-ਮੁਕਤਿ ਕਰ ਦਿਤਾ ਹੈ, ਇਸ ਲਈ ਅਸੀਂ ਤੁਹਾਥੋਂ ਕੀ ਲੈਣਾ ਹੋਇਆ?"

ਜੋਗੀ ਬੋਲਿਆ, 'ਉਸ ਗੁਰੂ ਦੇ ਨਾਂ ਪਰ ਬੂਹਾ ਖੋਹਲੋ।'

ਭਾਈ ਨਿਲਕੂ ਜੀ ਨੇ ਬੂਹਾ ਖੋਹਲਿਆ। ਜੋਗੀ ਉਨ੍ਹਾਂ ਦੇ ਚਰਨਾਂ ਤੇ ਡਿਗ ਪਿਆ। ਅਖੀਰ ਵਿਚ ਭਾਈ ਸਾਹਿਬ ਦੇ ਨਾਲ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ ਤੇ ਪਖੰਡ ਤਿਆਗ ਕੇ ਸਿਖ ਬਣ ਗਿਆ।

(੬) ਭਾਈ ਹੇਮਾ ਜੀ–

ਆਪ ਮਾਝੇ ਵਿਚ ਪਿੰਡ ਖਾਨ ਛਾਪਰੀ ਦੇ ਪ੍ਰਸਿਧ ਸਿਖ ਹੋਏ

ਹਨ। ਇਨ੍ਹਾਂ ਦਾ ਜੀਵਨ ਬੜਾ ਪਵਿੱਤ੍ਰ ਤੇ ਸਾਦਾ ਸੀ। "ਭਲੀ ਸੁਹਾਵੀ ਛਾਪਰੀ" ਦਾ ਸਬਦ ਗੁਰੂ ਜੀ ਨੇ ਇਨ੍ਹਾਂ ਦੀ ਝੁਗੀ ਵਿਚ ਬੈਠ ਕੇ ਹੀ ਉਚਾਰਨ ਕੀਤਾ।

(੭) ਭਾਈ ਬਹੋੜੂ–

ਇਹ ਮਾਲਵੇ ਦੇ ਵਸਨੀਕ ਸਨ। ਚੋਰੀ ਤੇ ਧਾੜੇ ਦਾ ਕੰਮ ਕਰਦੇ ਸਨ। ਗੁਰੂ ਜੀ ਦੀ ਸੰਗਤ ਕਰਕੇ ਇਨ੍ਹਾਂ ਦਾ ਜੀਵਨ ਸੁਧਰ ਗਿਆ ਤੇ ਮਾਲਵੇ ਵਿਚ ਸਿਖੀ ਦੇ ਪ੍ਰਚਾਰਕ ਬਣੇ। ਚੋਰਾਂ ਤੇ ਡਾਕੂਆਂ ਦੀ ਸੇਵਾ ਕਰਕੇ ਉਨ੍ਹਾਂ ਦਾ ਜੀਵਨ ਪਵਿੱਤ੍ਰ ਬਣਾਉਂਦੇ ਰਹੇ।

(੮) ਭਾਈ ਬਿਧੀ ਚੰਦ–

ਆਪ ਦਾ ਪਹਿਲਾ ਪਿੰਡ ਛੀਨਾ ਤਹਿਸੀਲ ਅੰਮ੍ਰਿਤਸਰ ਸੀ। ਛੀਨਾ ਗੋਤ ਵੀ ਸੀ ਤੇ ਸੁਰ ਸਿੰਘ ਦੇ ਰਹਿਣ ਵਾਲੇ ਸਨ। ਆਪ ਪਹਿਲੇ ਭਾਈ ਬਹੋੜੂ ਵਾਗ ਚੋਰੀ, ਧਾੜਾ ਕਰਦੇ ਸਨ। ਭਾਈ ਅਦਲੀ ਦੀ ਸੰਗਤ ਕਰਕੇ ਸਿਖੀ ਵਲ ਪ੍ਰੇਰੇ ਗਏ। ਆਪ ਛੇਵੇਂ ਪਾਤਸਾਹ ਦੇ ਸਮੇਂ ਪ੍ਰਸਿਧ ਜਰਨੈਲ ਤੇ ਪ੍ਰਚਾਰਕ ਹੋਏ।*

---

*ਸੁਰ ਸਿੰਘ ਵਿਚ ਲਾਲ ਚੰਦ ਢਿਲੋਂ ਨੇ ਇਕ ਕਿਲਾ ਬਣਾਇਆ ਸੀ। ਉਸ ਨੇ ਭਾਈ ਬਿਧੀ ਚੰਦ ਦੇ ਪੁਤਜ਼ ਭਾਈ ਲਾਲ ਚੰਦ ਜੀ ਨੂੰ ਸਦ ਲਿਆ। ਭਾਈ ਲਾਲ ਚੰਦ ਦੇ ਪੁਤਰ ਗੁਰਦਿਆਲ ਉਨ੍ਹਾਂ ਦੇ ਅਗੇ ਹੁਕਮ ਚੰਦ, ਉਸਦੇ ਬਾਬਾ ਜੀਵਨ ਜੀ ਹੋਏ, ਬਾਬਾ ਜੀਵਨ, ਦੇ ਪੁਤਰ ਝੰਡਾ, ਜਸਪਤ ਤੇ ਗੰਡਾ ਹੋਏ। ਭਾਈ ਜਸਪਤ ਜੀ ਦੀ ਸੰਤਾਨ ਇਸ ਵਕਤ ਸੁਰ ਸਿੰਘ ਵਿਚ ਮੌਜੂਦ ਹੈ। ਇਨ੍ਹਾ ਪਾਸ ਛੇਵੀਂ ਪਾਤਸਾਹੀ ਦੀ ਬਿਲਾਵਲ ਰਾਗ ਤੀਕ ਬੀੜ ਤੇ ਗੁਰੂ ਜੀ ਤੇ ਭਾਈ ਬਿਧੀ ਚੰਦ ਜੀ ਦੀਆਂ ਦਸ ਪੁਰਾਤਨ ਤਸਵੀਰਾਂ ਹਨ।

(੯) ਭਾਈ ਲੱਧਾ ਪਰਉਪਕਾਰੀ—

ਆਪ ਉਹ ਮਹਾਂ ਪੁਰਖ ਸਨ, ਜਿਨ੍ਹਾਂ ਨੇ ਸੱਤੇ ਬਲਵੰਡ ਨੂੰ ਬਖਸਵਾਇਆ। ਆਪ ਲਾਹੌਰ ਦੇ ਵਸਨੀਕ ਸਨ।

(੧੦) ਭਾਈ ਬੁਧੂ—

ਆਪ ਲਾਹੌਰ ਦੇ ਸਾਹੀ ਘੁਮਿਆਰ ਸਨ। ਇਕ ਵੇਰ ਪੰਚਮ ਪਾਤਸ਼ਾਹ ਲਾਹੌਰ ਗਏ ਤਾਂ ਭਾਈ ਬੁਧੂ ਨੇ ਪ੍ਰਸ਼ਾਦ ਕਿਹਾ। ਮਨੋਰਥ ਇਹ ਸੀ ਕਿ ਮੇਰਾ ਆਵਾ ਚੰਗਾ ਪੱਕੇ। ਗੁਰੂ ਜੀ ਨੇ ਸੰਗਤ ਸਮੇਤ ਪ੍ਰਸਾਦ ਛਕਿਆ। ਅਰਦਾਸੇ ਤੋਂ ਪਹਿਲੋਂ ਭਾਈ ਕਮਲੀਏ ਨੇ ਆ ਕੇ ਭਾਈ ਬੁਧੂ ਪਾਸੋਂ ਪ੍ਰਸਾਦ ਮੰਗਿਆ। ਪਰ ਬੁਧੂ ਨੇ ਦੇਣਤੋਂ ਇਨਕਾਰ ਕੀਤਾ। ਅਰਦਾਸੀਏ ਨੇ ਕਿਹਾ, "ਬੁਧੂ ਦਾ ਆਵਾ ਪੱਕਾ' ਪਰ ਬਾਹਰ ਖਲੋਤੇ ਕਮਲੀਏ ਨੇ ਕਿਹਾ, 'ਬੁਧੂ ਤੇਰਾ ਆਵਾ ਕੱਚਾ' ਗੁਰੂ ਜੀ ਨੇ ਫੁਰਮਾਇਆ, 'ਭਾਈ ਬੁਧੂ ਤੇਰਾ ਆਵਾ ਤਾਂ ਕੱਚਾ ਹੀ ਰਹੇਗਾ ਪਰ ਇੱਟਾਂ ਵਿਕਣਗੀਆਂ ਪੱਕੇ ਦੇ ਭਾਅ। ਗਰੀਬ ਸਿਖ ਨੂੰ ਪ੍ਰਸ਼ਾਦ ਛਕਾਣਾ ਗੁਰੂ ਨੂੰ ਛਕਾਣਾ ਹੈ।"

ਭਾਈ ਬੁਧੂ ਦਾ ਆਵਾ ਸਿਖ ਨੈਸ਼ਨਲ ਕਾਲਜ ਲਾਹੌਰ ਦੇ ਪਾਸ ਮੌਜੂਦ ਹੈ। ਭਾਈ ਕਮਲੀਏ ਦਾ ਦੇਹੁਰਾ ਪਿੰਡ ਮੱਝੂ ਚੱਕ ਵਿਚ ਤੇ ਉਨ੍ਹਾਂ ਦੀ ਵੰਸ ਤੁੰਗ ਭਾਈ ਕੇ ਜ਼ਿਲਾ ਗੁਜਰਾਂਵਾਲੇ ਵਿਚ ਸੀ।

(੧੧) ਮੁਸਲਮਾਨ ਪ੍ਰੇਮੀ—

ਮੁਸਲਮਾਨਾਂ ਵਿਚੋਂ ਵਜ਼ੀਰ ਖ਼ਾਂ ਦਰਬਾਰੀ, ਸਯਦ ਅਜ਼ੀਮ-ਖਾਂ ਸੂਬਾ ਜਲੰਧਰ ਤੇ ਸਾਈਂ ਮੀਆਂ ਮੀਰ ਸਤਿਗੁਰੂ ਦੇ ਪ੍ਰੇਮੀ ਸਨ। ਵਜ਼ੀਰ ਖਾਂ ਨੂੰ ਜਲੰਧਰ ਦਾ ਰੋਗ ਸੀ। ਜੋ ਸ੍ਰੀ ਅੰਮ੍ਰਿਤਸਰ ਆ ਕੇ ਸੇਵਾ ਕਰਨ ਨਾਲ ਰਾਜ਼ੀ ਹੋਇਆ।

(੧੨) ਤਿੰਨ ਹੋਰ ਸਿਖ—

ਭਾਈ ਜੇਠਾ, ਪਿਰਾਣਾ ਤੇ ਲੰਗਾਹਾ ਮੁਖੀ ਸਿਖ ਹੋਏ ਹਨ। ਇਹ ਸਤਿਗੁਰੂ ਦੇ ਸ਼ਹੀਦ ਹੋਣ ਸਮੇਂ ਨਾਲ ਸਨ। ਛੇਵੇਂ ਗੁਰੂ ਜੀ

ਦੇ ਵੀ ਸਮੇਂ ਇਨ੍ਹਾਂ ਨੇ ਬੜੇ ਕਾਰਨਾਮੇ ਕੀਤੇ ਹਨ, ਜਿਨ੍ਹਾਂ ਦਾ ਵਰਣਨ ਅਗੇ ਚਲ ਕੇ ਕੀਤਾ ਗਿਆ ਹੈ।

(੧੩) ਸੰਮਨ ਤੇ ਮੂਸਨ–

ਇਹ ਦੋਵੇਂ ਪਿਉ ਪੁਤਰ ਪੰਚਮ ਪਾਤਸਾਹ ਦੇ ਸਿਦਕੀ ਸਿਖ ਹੋਏ ਹਨ। ਰਾਜਗੀਰੀ ਤੇ ਮਜੂਰ ਦਾ ਕੰਮ ਕਰਦੇ ਸਨ। ਬਹੁਤ ਗਰੀਬ ਸਨ। ਉਨ੍ਹਾਂ ਦਿਨਾਂ ਵਿਚ ਲਾਹੌਰ ਵਿਚ ਸਾਹੀ ਇਮਾਰਤਾ ਬਣਦੀਆ ਸਨ। ਇਹ ਦੋਵੇਂ ਇਥੇ ਆ ਕੇ ਕੰਮ ਕਰਨ ਲਗ ਪਏ। ਗੁਰੂ ਜੀ ਲਾਹੌਰ ਪਧਾਰੇ ਤਾ ਇਨ੍ਹਾਂ ਨੇ ਆਪ ਦਾ ਸੰਗਤ ਸਮੇਤ ਪ੍ਰਸਾਦ ਕਰਨਾ ਚਾਹਿਆ। ਇਨ੍ਹਾਂ ਕੋਲ ਮਾਇਆ ਥੋੜ੍ਹੀ ਸੀ ਤੇ ਖਰਚ ਵਧੇਰੇ ਜਾਪਦਾ ਸੀ। ਕਿਲੇ ਦੇ ਬੁਰਜ ਨੂੰ ਮੁਰੰਮਤ ਕਰਦਿਆ ਇਕ ਰਾਜ ਡਿਗ ਕੇ ਮਰ ਗਿਆ ਸੀ, ਇਸ ਲਈ ਉਥੇ ਹੋਰ ਕੋਈ ਡਰਦਾ ਮਾਰਿਆ ਕੰਮ ਨਹੀਂ ਸੀ ਕਰਦਾ। ਸੰਮਨ ਤੇ ਮੂਸਨ ਨੇ ਗੁਰੂ ਜੀ ਦਾ ਲੰਗਰ ਕਰਨਾ ਸੀ। ਇਸ ਲਈ ਇਨ੍ਹਾ ਨੇ ਕਿਲੇ ਦੇ ਹਾਕਮ ਨੂੰ ਜਾ ਕਿਹਾ, "ਅਸੀਂ ਕੰਮ ਕਰਾਂਗੇ, ਜੇ ਮਜੂਰੀ ਪੇਸਗੀ ਮਿਲ ਜਾਵੇ।" ਹਾਕਮ ਨੇ ਇਹ ਗਲ ਪਰਵਾਨ ਕਰ ਲਈ।

ਪਿਉ ਲੰਗਰ ਦੀ ਸੇਵਾ ਵਿਚ-ਲਗਾ ਹੋਇਆ ਸੀ ਤੇ ਪੁਤਰ ਬੁਰਜ ਦਾ ਕੰਮ ਕਰ ਰਿਹਾ ਸੀ। ਵਾਹਿਗੁਰੂ ਦੀ ਮਰਜ਼ੀ ਅਜਿਹੀ ਹੋਈ ਕਿ ਸੰਮਨ ਇੱਟਾਂ ਲਾਉਂਦਿਆਂ ਡਿਗ ਪਿਆ। ਪਿਉ ਨੇ ਘਰ ਚੁਕ ਲਿਆਂਦਾ। ਜਦ ਗੁਰੂ ਜੀ ਸੰਗਤ ਸਮੇਤ ਲੰਗਰ ਛਕਣ ਆਏ ਤਾਂ ਆਪ ਨੇ ਪੁਛਿਆ, "ਸੰਮਨ ਕਿਥੇ ਗਿਆ ਹੈ?" ਮੂਸਨ ਨੇ ਉਤਰ ਦਿਤਾ, "ਆਪ ਜਾਣੀ ਜਾਣ ਹੋ, ਉਹ ਤਾਂ ਬੁਰਜ ਤੋਂ ਡਿਗ ਕੇ ਅੰਦਰ ਪਿਆ ਹੈ।" ਇਹ ਸੁਣ ਕੇ ਕੋਮਲ-ਚਿਤ, ਇਨਸਾਨੀਅਤ ਦਾ ਦਰਦ ਰਖਣ ਵਾਲੇ ਸਤਿਗੁਰੂ ਉਠੇ, ਸੰਮਨ ਦੇ ਸਿਰ ਤੇ ਮਿਹਰ ਦਾ ਹੱਥ ਰਖਿਆ, ਉਸ ਨੂੰ ਪਿਆਰ ਨਾਲ ਉਠਾਇਆ ਤੇ ਜੀਅ-

ਦਾਨ ਦਿਤਾ* ।

ਦੁਨੀਆਂ ਪ੍ਰੇਮ ਦੀ ਆਖਰੀ ਹੱਦ ਮੌਤ ਨੂੰ ਮੰਨਦੀ ਹੈ। ਗੁਰੂ ਦੇ ਪਿਆਰ ਵਿਚ ਮਸਤ ਸੰਮਨ ਮੌਤ ਤਕ ਗਿਆ ਸੀ। ਸਤਿਗੁਰੂ ਨੇ ਸੰਮਨ ਤੇ ਮੂਸਨ ਦਾ ਸਿਦਕ ਤੇ ਪਰੇਮ ਦੇਖ ਕੇ ਫੁਰਮਾਇਆ:-

"ਸੰਮਨ ਜਉ ਇਸ ਪ੍ਰੇਮ ਕੀ ਦਮ ਕਿਹੁ ਹੋਤੀ ਸਾਟ ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥

ਫਿਰ ਫੁਰਮਾਇਆ:-

ਸਾਗਰ ਮੇਰ ਉਦਿਆਨ ਬਨ ਨਵ ਖੰਡ ਬਸੁਧਾ ਭਰਮ ।
ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ ।

ਹੇ ਮੂਸਨ ! ਜੇ ਮਨੁਖ ਸਮੁੰਦਰਾਂ, ਪਹਾੜਾਂ, ਨਿਰ-ਜਨ ਬਨਾਂ ਤੇ ਨਵਖੰਡ ਪ੍ਰਿਥਵੀ ਪੈਰਾਂ ਨਾਲ ਚੱਲ ਕੇ ਜਾਵੇ ਤਾਂ ਇਹ ਪ੍ਰੇਮ ਦੀ ਮੰਜ਼ਲ ਦੇ ਇਕ ਕਦਮ ਦੇ ਬਰਾਬਰ ਨਹੀਂ ਹੋਵੇਗਾ।"

ਪ੍ਰੇਮ ਵਿਚ ਮਗਨ ਸਤਿਗੁਰੂ ਨੇ ਇਨ੍ਹਾਂ ਨੂੰ ਸੰਬੋਧਨ ਕਰ ਕੇ 'ਚਉਬੋਲੇ' ਉਚਾਰਨ ਕੀਤੇ। ਸਿਖਾਂ ਨੇ ਸਿਦਕ ਅਤੇ ਪ੍ਰੇਮ ਵਿਚ ਕਮਾਲ ਕਰ ਦਿਤਾ। ਮਹਾਰਾਜ ਨੇ ਬਾਣੀ ਲਿਖ ਕੇ ਸੰਮਨ ਅਤੇ ਮੂਸਨ ਦੇ ਨਾਮ ਨੂੰ ਰਹਿੰਦੀ ਦੁਨੀਆਂ ਤਕ ਜ਼ਿੰਦਾ ਕਰ ਦਿਤਾ। ਇਨਸਾਨ ਜੰਮਦੇ ਤੇ, ਮਰ ਜਾਂਦੇ ਹਨ, ਜਿਸਮ ਬਣਦੇ ਤੇ, ਫ਼ਨਾਹ ਹੋ ਜਾਂਦੇ ਹਨ ਪਰ ਆਤਮਾ ਸਦਾ ਜੀਊਂਦੀ ਹੈ, ਨਿਰਛਲ-ਪਿਆਰ ਸਦਾ ਜੀਊਂਦਾ ਹੈ।

---

*ਸੰਮਨ ਹੈ ਸਾਹਬਾਜ਼ ਪੁਰੇ ਮਾਹਿ। [ਗੁ:ਪ੍ਰ:ਸੂ: ਰਾਸ ੩-੫੯
ਇਕ ਸਾਹਬਾਜ਼ ਪੁਰ ਜ਼ਿਲਾ ਅੰਬਾਲੇ ਵਿਚ ਹੈ ।ਤੇ ਦੂਜਾ ਅੰਮ੍ਰਿਤਸਰ

ਮੂਸਨ ਅਰ ਜਮਾਲ ਜੁਗ ਭਰਾਤਾ, ਸੰਮਨ ਪਤੰਗ ਜੁਗਨ ਕੇ ਤਾਤਾ।
[ਗੁਰਪੁਰ ਪ੍ਰਕਾਸ ਪੰਨਾ-੪੧੬

ਮੂਸਨ ਤੇ ਜਮਾਲ ਦੋ ਭਰਾ ਸਨ, ਸੰਮਨ ਤੇ ਪਤੰਗ ਉਨ੍ਹਾਂ ਦੇ ਪੁਤਰ ਸਨ। ਇਨ੍ਹਾਂ ਚਹੁੰਆਂ ਸਾਦਿਕ ਸਿਖਾਂ ਦੇ ਨਾਮ ਪਰ ਪੰਚਮ ਪਾਤਸ਼ਾਹ ਨੇ ਚਉਬੋਲੇ ਉਚਾਰਨ ਕੀਤੇ ਹਨ।

# ਚੌਦ੍ਹਵਾਂ ਵਿਆਖਿਆਨ

## ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪਵਿਤ੍ਰ ਸ਼ਹੀਦੀ

ਕੁਰਬਾਨੀ ਵਿਚ ਜੀਵਨ ਦਾ ਬੀਜ ਹੁੰਦਾ ਹੈ। ਪਵਿਤ੍ਰ ਕੁਰਬਾਨੀ ਕੌਮਾਂ ਨੂੰ ਜ਼ਿੰਦਾ ਕਰ ਦਿੰਦੀ ਹੈ। ਅਜੇਹੀ ਕੁਰਬਾਨੀ 'ਸਹੀਦ' ਹੀ ਕਰ ਸਕਦੇ ਹਨ। ਸ਼ਹੀਦ ਕਿਸ ਨੂੰ ਕਹਿੰਦੇ ਹਨ? ਕਿਸੇ ਗੱਲ ਦੇ ਸੱਚੇ ਹੋਣ ਦੀ ਗਵਾਹੀ ਦੇਣ ਵਾਲਾ। ਸਚੇ ਆਦਰਸ ਲਈ ਆਪਣੀ ਜਾਨ ਕੁਰਬਾਨ ਕਰ ਦੇਣੀ ਸ਼ਹਾਦਤ ਹੈ। ਸਚਾਈ, ਨੇਕੀ, ਪਰ-ਉਪਕਾਰ ਦੇ ਦੁਖੀਆਂ ਲਈ ਆਪਾ ਵਾਰਨ ਵਾਲੀਆ ਉਚੀਆਂ ਸਖਸੀਅਤਾਂ ਨੂੰ ਸਹੀਦ ਕਿਹਾ ਜਾਂਦਾ ਹੈ। ਆਮ ਮਨੁਖ ਕਿਸੇ ਸ਼ਖਸ ਜਾਂ ਹਕੂਮਤ ਦੇ ਜ਼ੁਲਮ ਨੂੰ ਵੇਖਦੇ ਹਨ। ਕਈ ਡਰ ਦੇ ਕਾਰਣ ਤੇ ਕਈ ਲੋਭ ਕਰਕੇ ਦਬੇ ਰਹਿੰਦੇ ਹਨ। ਕੁਝ ਅੰਦਰੋਂ ਕੁੜ੍ਹਦੇ ਹਨ ਪਰ ਉਨ੍ਹਾਂ ਦੀ ਆਤਮਾ ਇਤਨੀ ਬਲਵਾਨ ਹੁੰਦੀ ਕਿ ਉਹ ਜ਼ੁਲਮ ਦੇ ਵਿਰੁਧ ਆਵਾਜ਼ ਉਠਾ ਸਕਣ ਜਾਂ ਕਿਸੇ ਆਦਰਸ ਲਈ ਆਪਾ ਵਾਰਨ। ਅਸੀਂ ਇਸ ਗੱਲ ਨੂੰ ਅਸੰਭਵ ਸਮਝਦੇ ਹਾਂ, ਸਹੀਦ ਉਹ ਕਰ ਵਿਖਾਉਂਦੇ ਹਨ। ਇਸੇ ਲਈ ਉਹ ਕੌਮਾ ਨੂੰ ਜ਼ਿੰਦਾ ਕਰ ਦਿੰਦੇ ਹਨ। ਮਨੁਖ ਸਰੀਰ ਓਦੋਂ ਤੀਕ ਜੀਊਂਦਾ ਹੈ ਜਦ ਤੀਕ ਖੂਨ ਦੀ ਰੌ ਉਸ ਵਿਚ ਜਾਰੀ ਹੈ। ਜਿਸ ਤਰ੍ਹਾਂ ਲਹੂ ਦਾ ਗੇੜ ਸਰੀਰ ਨੂੰ ਜ਼ਿੰਦਾ ਰਖਦਾ ਹੈ, ਕਿਸੇ ਉਚੇ ਆਦਰਸ਼ ਲਈ ਸਹੀਦਾਂ ਦਾ ਡੁਲ੍ਹਿਆ ਹੋਇਆ ਖੂਨ ਮੁਲਕਾਂ ਅਤੇ ਕੌਮਾਂ ਨੂੰ ਜ਼ਿੰਦਾ ਕਰਦਾ ਹੈ। ਪਵਿਤਰ ਕੁਰਬਾਨੀ ਲੱਖ ਇਨਸਾਨਾਂ ਦੇ ਮਨ ਦੀ ਮੈਲ ਨੂੰ ਕਟ ਦਿੰਦੀ ਹੈ। ਜਦੋਂ ਹਕੂਮਤ ਜ਼ੁਲਮ ਕਰਦੀ ਹੈ, ਸਹੀਦ-ਆਤਮਾ ਉਸ ਨੂੰ ਸਹਿੰਦੀ ਹੈ। ਹਾਕਮਾ ਦਾ ਨਿਸਚਾ ਹੁੰਦੀ ਹੈ ਕਿ ਫਲਾਨੇ ਆਦਮੀ ਨੂੰ ਮਾਰਨ ਨਾਲ ਉਸ ਦਾ ਆਦਰਸ ਖਤਮ

ਹੋ ਜਾਏਗਾ ਪਰ ਇਹ ਕਦੀ ਨਹੀਂ ਹੋਇਆ। ਆਮ ਆਦਮੀ ਜਿਸਮ ਤੋਂ ਪਰੇ ਨਹੀਂ ਵੇਖ ਸਕਦੇ। ਇਸ ਲਈ ਉਹ ਸਮਝਦੇ ਹਨ ਕਿ ਸਰੀਰ ਦੇ ਨਾਸ਼ ਹੋਣ ਨਾਲ ਮਰ ਜਾਈਦਾ ਹੈ। ਯਾਦ ਰੱਖੋ। ਜਿਸ ਤਰ੍ਹਾਂ ਸੂਰਜ ਦੀ ਅਤਿ ਗਰਮੀ ਨਾਲ ਹਵਾ ਵਿਚੋਂ ਪਾਣੀ ਤਾਂ ਸੁਕ ਜਾਂਦਾ ਹੈ ਪਰ ਉਸ ਦੀ ਥਾਂ ਨੂੰ ਮੱਲਣ ਲਈ ਚਹੁੰ ਪਾਸਿਆਂ ਤੋਂ ਹਵਾਵਾਂ ਹਨੇਰੀ ਦੀ ਸ਼ਕਲ ਵਿਚ ਉਠ ਪੈਂਦੀਆਂ ਹਨ ਜਾਂ ਮੌਨਸੂਨ ਚਲ ਪੈਂਦੀ ਹੈ ਇਸੇ ਤਰ੍ਹਾਂ ਪਵਿੱਤਰ ਕੁਰਬਾਨੀ ਤੇ ਸ਼ਹੀਦੀ ਕਈ ਸ਼ਹੀਦ ਪੈਦਾ ਕਰਦੀ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਸਿੱਖ ਇਤਿਹਾਸ ਦੇ ਪਹਿਲੇ ਲਾਸਾਨੀ ਸ਼ਹੀਦ ਹਨ, ਜਿਨ੍ਹਾਂ ਨੇ ਸ਼ਾਂਤਮਈ ਰਹਿੰਦੇ ਹੋਏ ਅਤਿਅੰਤ ਕਸ਼ਟ ਸਹਾਰ ਕੇ ਸ਼ਹਾਦਤ ਪੇਸ਼ ਕੀਤੀ ਹੈ।

ਹੁਣ ਅਸੀਂ ਗੁਰੂ ਜੀ ਦੀ ਸ਼ਹੀਦੀ ਦੇ ਕਾਰਣਾਂ ਤੇ ਉਸ ਤੋਂ ਪਹਿਲੇ ਦੇ ਕੁਝ ਵਾਕਿਆਤ ਦਾ ਜ਼ਿਕਰ ਕਰਦੇ ਹਾਂ। ਸਿੱਖ ਇਤਿ-ਹਾਸਕਾਰਾਂ ਨੇ ਸ਼ਹੀਦੀ ਦਾ ਵੱਡਾ ਕਾਰਣ ਚੰਦੂ ਨੂੰ ਦਸਿਆ ਹੈ, ਇਹ ਠੀਕ ਨਹੀਂ। ਜਹਾਂਗੀਰ ਦਾ ਮਜ਼੍ਹਬੀ ਤਅੱਸਬ, ਰਾਜਨੀਤਕ ਸੂਬ੍ਹੇ, ਲਾਹੌਰ ਦੇ ਹਾਕਮਾਂ ਦੀਆਂ ਸਾਜ਼ਸ਼ਾਂ, ਪ੍ਰਿਥੀਏ, ਚੰਦੂ ਤੇ ਮਿਹਰਬਾਨ ਦੀਆਂ ਕੁਟਲ ਚਾਲਾਂ ਨੇ ਇਹ ਕਾਰਾ ਵਰਤਾਇਆ।

ਪ੍ਰਿਥੀਚੰਦ ਤੇ ਮਿਹਰਬਾਨ ਗੁਰੂ ਜੀ ਦੇ ਵਿਰੋਧੀ ਸਨ। ਹਕੂਮਤ ਨੇ ਇਨ੍ਹਾਂ ਨੂੰ ਮਾਲਵੇ ਵਿਚ ਕੋਠਾ ਪਿੰਡ (ਹੁਣ ਰਿਆਸਤ ਪਟਿਆਲੇ ਵਿਚ ਹੈ) ਜਗੀਰ ਦਿਤੀ। ਇਨ੍ਹਾਂ ਨਾਲ ਇਕ ਹੋਰ ਆਦਮੀ ਸ਼ਾਮਲ ਹੋਇਆ ਜਿਸਦਾ ਨਾਮ ਚੰਦੂ ਸੀ। ਇਹ ਪੰਜਾਬ ਦਾ ਵਸਨੀਕ ਸੀ ਪਰ ਦਿੱਲੀ ਵਿਚ ਸਰਕਾਰੀ ਨੌਕਰ ਸੀ। ਇਸ ਨੇ ਆਪਣੀ ਲੜਕੀ ਦਾ ਨਾਤਾ ਕਰਨ ਤੇ ਯੋਗ ਵਰ ਦੀ ਤਲਾਸ਼ ਲਈ ਪ੍ਰੋਹਤ ਨੂੰ ਭੇਜਿਆ। ਜਿਸ ਨੇ ਅੰਮ੍ਰਿਤਸਰ ਪੁਜ ਕੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਨੂੰ ਪਸੰਦ ਕੀਤਾ। ਜਦ ਵਾਪਸ ਜਾ ਕੇ ਉਸ ਨੇ ਚੰਦੂ ਨੂੰ ਦਸਿਆ ਤਾਂ

# ਚੌਦ੍ਹਵਾਂ ਵਿਆਖਿਆਨ

## ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪਵਿਤ੍ਰ ਸਹੀਦ

ਕੁਰਬਾਨੀ ਵਿਚ ਜੀਵਨ ਦਾ ਬੀਜ ਹੁੰਦਾ ਹੈ। ਪਵਿਤ੍ਰ ਕੁਰਬਾਨੀ ਕੌਮਾਂ ਨੂੰ ਜ਼ਿੰਦਾ ਕਰ ਦਿੰਦੀ ਹੈ। ਅਜੇਹੀ ਕੁਰਬਾਨੀ 'ਸਹੀਦ' ਹੀ ਕਰ ਸਕਦੇ ਹਨ। ਸ਼ਹੀਦ ਕਿਸ ਨੂੰ ਕਹਿੰਦੇ ਹਨ? ਕਿਸੇ ਗੱਲ਼ ਦੇ ਸੱਚੇ ਹੋਣ ਦੀ ਗਵਾਹੀ ਦੇਣ ਵਾਲਾ। ਸਚੇ ਆਦਰਸ ਲਈ ਆਪਣੀ ਜਾਨ ਕੁਰਬਾਨ ਕਰ ਦੇਣੀ ਸਹਾਦਤ ਹੈ। ਸਚਾਈ, ਨੇਕੀ, ਪਰ-ਉਪਕਾਰ ਦੇ ਦੁਖੀਆਂ ਲਈ ਆਪਾ ਵਾਰਨ ਵਾਲੀਆਂ ਉਚੀਆਂ ਸਖਸੀਅਤਾਂ ਨੂੰ ਸਹੀਦ ਕਿਹਾ ਜਾਂਦਾ ਹੈ। ਆਮ ਮਨੁਖ ਕਿਸੇ ਸਖਸ ਜਾ ਹਕੂਮਤ ਦੇ ਜ਼ੁਲਮ ਨੂੰ ਵੇਖਦੇ ਹਨ। ਕਈ ਡਰ ਦੇ ਕਾਰਣ ਤੇ ਕਈ ਲੋਭ ਕਰਕੇ ਦਬੇ ਰਹਿੰਦੇ ਹਨ। ਕੁਝ ਅੰਦਰੋਂ ਕੁੜ੍ਹਦੇ ਹਨ ਪਰ ਉਨ੍ਹਾਂ ਦੀ ਆਤਮਾ ਇਤਨੀ ਬਲਵਾਨ ਹੁੰਦੀ ਕਿ ਉਹ ਜ਼ੁਲਮ ਦੇ ਵਿਰੁਧ ਆਵਾਜ਼ ਉਠਾ ਸਕਣ ਜਾਂ ਕਿਸੇ ਆਦਰਸ ਲਈ ਆਪਾ ਵਾਰਨ। ਅਸੀਂ ਇਸ ਗੱਲ ਨੂੰ ਅਸੰਭਵ ਸਮਝਦੇ ਹਾਂ, ਸਹੀਦ ਉਹ ਕਰ ਵਿਖਾਉਂਦੇ ਹਨ। ਇਸੇ ਲਈ ਉਹ ਕੌਮਾਂ ਨੂੰ ਜ਼ਿੰਦਾ ਕਰ ਦਿੰਦੇ ਹਨ। ਮਨੁਖ ਸਰੀਰ ਓਦੋਂ ਤੀਕ ਜੀਊਂਦਾ ਹੈ ਜਦ ਤੀਕ ਖੂਨ ਦੀ ਰੌ ਉਸ ਵਿਚ ਜਾਰੀ ਹੈ। ਜਿਸ ਤਰ੍ਹਾਂ ਲਹੂ ਦਾ ਗੇੜ ਸਰੀਰ ਨੂੰ ਜ਼ਿੰਦਾ ਰਖਦਾ ਹੈ, ਕਿਸੇ ਉਚੇ ਆਦਰਸ਼ ਲਈ ਸਹੀਦਾਂ ਦਾ ਡੁਲ੍ਹਿਆ ਹੋਇਆ ਖੂਨ ਮੁਲਕਾਂ ਅਤੇ ਕੌਮਾਂ ਨੂੰ ਜ਼ਿੰਦਾ ਕਰਦਾ ਹੈ। ਪਵਿਤਰ ਕੁਰਬਾਨੀ ਲੱਖ ਇਨਸਾਨਾਂ ਦੇ ਮਨ ਦੀ ਮੈਲ ਨੂੰ ਕਟ ਦਿੰਦੀ ਹੈ। ਜਦੋਂ ਹਕੂਮਤ ਜ਼ੁਲਮ ਕਰਦੀ ਹੈ, ਸਹੀਦ-ਆਤਮਾ ਉਸ ਨੂੰ ਸਹਿੰਦੀ ਹੈ। ਹਾਕਮਾਂ ਦਾ ਨਿਸਚਾ ਹੁੰਦੀ ਹੈ ਕਿ ਫਲਾਨੇ ਆਦਮੀ ਨੂੰ ਮਾਰਨ ਨਾਲ ਉਸ ਦਾ ਆਦਰਸ ਖਤਮ

ਹੋ ਜਾਏਗਾ ਪਰ ਇਹ ਕਦੀ ਨਹੀਂ ਹੋਇਆ। ਆਮ ਆਦਮੀ ਜਿਸਮ ਤੋਂ ਪਰੇ ਨਹੀਂ ਵੇਖ ਸਕਦੇ। ਇਸ ਲਈ ਉਹ ਸਮਝਦੇ ਹਨ ਕਿ ਸਰੀਰ ਦੇ ਨਾਸ਼ ਹੋਣ ਨਾਲ ਮਰ ਜਾਈਦਾ ਹੈ। ਯਾਦ ਰੱਖੋ! ਜਿਸ ਤਰ੍ਹਾਂ ਸੂਰਜ ਦੀ ਅਤਿ ਗਰਮੀ ਨਾਲ ਹਵਾ ਵਿਚੋਂ ਪਾਣੀ ਤਾਂ ਸੁਕ ਜਾਂਦਾ ਹੈ ਪਰ ਉਸ ਦੀ ਥਾਂ ਨੂੰ ਮੱਲਣ ਲਈ ਚਹੁੰ ਪਾਸਿਆਂ ਤੋਂ ਹਵਾਵਾਂ ਹਨੇਰੀ ਦੀ ਸ਼ਕਲ ਵਿਚ ਉਠ ਪੈਂਦੀਆਂ ਹਨ ਜਾਂ ਮੌਨਸੂਨ ਚਲ ਪੈਂਦੀ ਹੈ ਇਸੇ ਤਰ੍ਹਾਂ ਪਵਿੱਤਰ ਕੁਰਬਾਨੀ ਤੇ ਸ਼ਹੀਦੀ ਕਈ ਸ਼ਹੀਦ ਪੈਦਾ ਕਰਦੀ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਸਿੱਖ ਇਤਿਹਾਸ ਦੇ ਪਹਿਲੇ ਲਾਸਾਨੀ ਸ਼ਹੀਦ ਹਨ, ਜਿਨ੍ਹਾਂ ਨੇ ਸ਼ਾਂਤਮਈ ਰਹਿੰਦੇ ਹੋਏ ਅਤਿਅੰਤ ਕਸ਼ਟ ਸਹਾਰ ਕੇ ਸ਼ਹਾਦਤ ਪੇਸ਼ ਕੀਤੀ ਹੈ।

ਹੁਣ ਅਸੀਂ ਗੁਰੂ ਜੀ ਦੀ ਸ਼ਹੀਦੀ ਦੇ ਕਾਰਣਾਂ ਤੇ ਉਸ ਤੋਂ ਪਹਿਲੇ ਦੇ ਕੁਝ ਵਾਕਿਆਤ ਦਾ ਜ਼ਿਕਰ ਕਰਦੇ ਹਾਂ। ਸਿੱਖ ਇਤਿ-ਹਾਸਕਾਰਾਂ ਨੇ ਸਹੀਦੀ ਦਾ ਵੱਡਾ ਕਾਰਣ ਚੰਦੂ ਨੂੰ ਦਸਿਆ ਹੈ, ਇਹ ਠੀਕ ਨਹੀਂ। ਜਹਾਂਗੀਰ ਦਾ ਮਜ਼੍ਹਬੀ ਤਅੱਸਬ, ਰਾਜਨੀਤਕ ਸੂਬ੍ਹੇ, ਲਾਹੌਰ ਦੇ ਹਾਕਮਾਂ ਦੀਆਂ ਸਾਜ਼ਸ਼ਾਂ, ਪ੍ਰਿਥੀਏ, ਚੰਦੂ ਤੇ ਮਿਹਰਬਾਨ ਦੀਆਂ ਕੁਟਲ ਚਾਲਾਂ ਨੇ ਇਹ ਕਾਰਾ ਵਰਤਾਇਆ।

ਪ੍ਰਿਥੀਚੰਦ ਤੇ ਮਿਹਰਬਾਨ ਗੁਰੂ ਜੀ ਦੇ ਵਿਰੋਧੀ ਸਨ। ਹਕੂਮਤ ਨੇ ਇਨ੍ਹਾਂ ਨੂੰ ਮਾਲਵੇ ਵਿਚ ਕੋਠਾ ਪਿੰਡ (ਹੁਣ ਰਿਆਸਤ ਪਟਿਆਲੇ ਵਿਚ ਹੈ) ਜਗੀਰ ਦਿਤੀ। ਇਨ੍ਹਾਂ ਨਾਲ ਇਕ ਹੋਰ ਆਦਮੀ ਸ਼ਾਮਲ ਹੋਇਆ ਜਿਸਦਾ ਨਾਮ ਚੰਦੂ ਸੀ। ਇਹ ਪੰਜਾਬ ਦਾ ਵਸਨੀਕ ਸੀ ਪਰ ਦਿੱਲੀ ਵਿਚ ਸਰਕਾਰੀ ਨੌਕਰ ਸੀ। ਇਸ ਨੇ ਆਪਣੀ ਲੜਕੀ ਦਾ ਨਾਤਾ ਕਰਨ ਤੇ ਯੋਗ ਵਰ ਦੀ ਤਲਾਸ਼ ਲਈ ਪ੍ਰੋਹਤ ਨੂੰ ਭੇਜਿਆ। ਜਿਸ ਨੇ ਅੰਮ੍ਰਿਤਸਰ ਪੁਜ ਕੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਨੂੰ ਪਸੰਦ ਕੀਤਾ। ਜਦ ਵਾਪਸ ਜਾ ਕੇ ਉਸ ਨੇ ਚੰਦੂ ਨੂੰ ਦਸਿਆ ਤਾਂ

ਉਸ ਹੰਕਾਰੀ ਨੇ ਕਿਹਾ, ਚੁਬਾਰੇ ਦੀ ਇੱਟ ਮੋਰੀ ਨੂੰ ਲਾਈ ਹੈ।" ਇਸ ਗੱਲ ਦਾ ਪਤਾ ਦਿਲੀ ਦੀ ਸੰਗਤ ਨੂੰ ਲੱਗਾ। ਉਸ ਨੇ ਮਹਾਰਾਜ ਨੂੰ ਲਿਖਿਆ ਕਿ ਚੰਦੂ ਦਾ ਰਿਸ਼ਤਾ ਨਹੀਂ ਲੈਣਾ। ਇਸ ਨੇ ਗੁਰੂ ਘਰ ਦੀ ਨਿਰਾਦਰੀ ਕੀਤੀ ਹੈ। ਗੁਰਦੇਵ ਨੇ ਸ੍ਵੈਮਾਨ ਦੇ ਕਾਰਣ ਰਿਸ਼ਤਾ ਮੋੜ ਦਿਤਾ। ਇਸ ਲਈ ਚੰਦੂ ਦੁਸ਼ਮਨ ਬਣ ਗਿਆ।

*ਪ੍ਰਿਥੀਏ ਅਤੇ ਚੰਦੂ ਦੋਹਾਂ ਨੇ ਮਿਲ ਕੇ ਦਿਲੀਓਂ ਸੁਲਹੀ ਖਾਂ ਨੂੰ ਚੜ੍ਹਾ ਲਿਆਂਦਾ। ਇਕ ਦਿਨ ਪ੍ਰਿਥੀ ਚੰਦ ਤੇ ਸੁਲਹੀ ਕੋਠੇ ਪਿੰਡ ਦੇ ਪਾਸ ਸ਼ਿਕਾਰ ਖੇਡਣ ਗਏ ਸੁਲਹੀ ਦਾ ਘੋੜਾ ਤ੍ਰਬਕ ਜਾਣ ਨਾਲ ਉਹ ਆਵੇ ਵਿਚ ਡਿੱਗ ਪਿਆ ਤੇ ਸੜ ਕੇ ਮਰ ਗਿਆ। ਬਾਣੀ ਵਿਚ ਆਇਆ ਹੈ, "ਸੁਲਹੀ ਹੋਇ ਮੂਆ ਨਾਪਾਕੁ।

ਇਸ ਤੋਂ ਬਾਅਦ ਸੁਲਹੀ ਖਾਂ ਦਾ ਭਤੀਜਾ ਸੁਲਭੀ ਖਾਂ ਪੰਜਾਬ 'ਚ ਆਇਆ। ਚੰਦੂ ਨੇ ਉਸ ਨੂੰ ਭੀ ਪ੍ਰੇਰਨਾ ਕੀਤੀ ਕਿ ਗੁਰੂ ਜੀ ਨੂੰ ਗ੍ਰਿਫਤਾਰ ਕਰ ਲਵੇ। ਉਹ ਬਿਆਸਾ ਦੇ ਕੰਢੇ ਉਤਰਿਆ ਸੀ ਕਿ ਤਨਖਾਹ ਤੋਂ ਇਕ ਸਯਦ ਨਾਲ ਝਗੜਾ ਹੋਣ ਕਰਕੇ ਮਾਰਿਆ ਗਿਆ। ਗੁਰੂ ਜੀ ਤੀਕ ਨਾ ਸੁਲਹੀ ਪਹੁੰਚਿਆ ਨਾ ਹੀ ਸੁਲਭੀ ਪਹੁੰਚ ਸਕਿਆ।

ਗੁਰੂ ਜੀ ਦੀ ਸ਼ਹੀਦੀ ਦਾ ਕੌਣ ਜ਼ਿਮੇਂਵਾਰ ਹੈ ? ਇਤਿਹਾਸ ਇਸ ਦਾ ਉੱਤਰ ਦਿੰਦਾ ਹੈ ਕਿ ਜਹਾਂਗੀਰ। ਚੰਦੂ ਤਾਂ ਇਕ ਮਾਮੂਲੀ ਕਾਰਿੰਦਾ ਸੀ। ਜੋ ਕੁਝ ਹੋਇਆ ਬਾਦਸ਼ਾਹ ਦੇ ਹੁਕਮ ਨਾਲ ਹੋਇਆ। ਅਕਬਰ ਦੇ ਸਬੰਧ ਸਤਿਗੁਰਾਂ ਨਾਲ ਚੰਗੇ ਰਹੇ। ਉਸ ਦੀ

---

*ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਪ੍ਰਿਥੀਆ ਵੈਸਾਖ ਸੰਮਤ ੧੬੬੩ ਵਿਚ ਆਪਣੇ ਪਿੰਡ ਹੈਜ਼ੇ ਨਾਲ ਮਰ ਗਿਆ।

[ਗੁ: ਪ੍ਰ: ਸ: ਰਾਸ ੫-੨੭

ਮਹਾਨ ਕੋਸ਼ ਵਿਚ ਇਸ ਦੀ ਮੌਤ ਦਾ ਸੰਮਤ ੧੬੭੫ ਲਿਖਿਆ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ
ਮੌਤ ਦੇ ਬਾਅਦ ੨੪ਅਕਤੂਬਰ ੬੦੫ ਨੂੰ ਜਹਾਂਗੀਰ ਗੱਦੀ ਤੇ ਬੈਠਾ। ਅਕਬਰ ਇਸ ਨੂੰ ਦਿਲੋਂ ਨਹੀਂ ਸੀ ਚਾਹੁੰਦਾ। ਕਿਉਂਕਿ ਉਸ ਦੇ ਜਿਊਂਦਿਆਂ ਹੀ ਜਹਾਂਗੀਰ ਨੇ ਬਗਾਵਤ ਕੀਤੀ ਤੇ ਅਬੁਲ ਫ਼ਜ਼ਲ ਵਰਗੇ ਦਰਬਾਰੀ ਨੂੰ ਮਰਵਾਇਆ ਸੀ। ਦਰਬਾਰੀਆਂ ਵਿਚ ਇਕ ਖਾਸ ਧੜਾ ਸੀ ਜੋ ਜਹਾਂਗੀਰ ਦੇ ਵਿਰੁਧ ਸੀ। ਅਕਬਰ ਆਪਣੇ ਪੋਤਰੇ ਖੁਸਰੋ (ਜਹਾਂਗੀਰ ਦੇ ਪੁਤਰ) ਤੇ ਪ੍ਰਸੰਨ ਸੀ। ਕੁਝ ਦਰਬਾਰੀ ਭੀ ਇਸ ਦੇ ਹਮਾਇਤੀ ਸਨ। ਜਦ ਜਹਾਂਗੀਰ ਗੱਦੀ ਉਤੇ ਬੈਠ ਗਿਆ ਤਾ ਖੁਸਰੋ ਨੇ ਬਗਾਵਤ ਕਰ ਦਿਤੀ। ਉਹ ਆਗਰੇ ਦੇ ਕਿਲੇ ਵਿਚੋਂ ਨਿਕਲ ਕੇ ਮਥਰਾ ਪੁਜਿਆ। ਉਥੋਂ ਹਸਨ ਬੇਗ ਫੌਜਦਾਰ ਨੂੰ ਲੈ ਕੇ ਉਹ ਦਿੱਲੀ ਤੇ ਪੰਜਾਬ ਵਲ ਵਧਿਆ ਤੇ ਗੋਇੰਦ ਵਾਲ ਦਾ ਪੱਤਨ ਲੰਘ ਕੇ ਗੁਰੂ ਜੀ ਨੂੰ ਤਰਨ ਤਾਰਨ ਆ ਕੇ ਮਿਲਿਆ। ਮਹਾਰਾਜ ਨੇ ਅਤਿੱਥੀ ਤੇ ਦੀਨ ਦੁਖੀ ਸਮਝ ਕੇ ਉਸ ਦੀ ਸੇਵਾ ਕੀਤੀ, ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ:—

ਥਾ ਬਡਾ ਦੁਖੀ ਤਾਂ ਪਰ ਭਈ ਆਫਤ।
ਦੇਖ ਦਿਆਲ ਗੁਰ ਕਰੀ ਜ਼ਿਆਫ਼ਤ।

ਖੁਸਰੋ ਤਰਨ ਤਾਰਨ ਤੋਂ ਹੁੰਦਾ ਲਾਹੌਰ ਪੁਜਾ। ਜਹਾਂਗੀਰ ਇਸ ਦੇ ਪਿਛੇ ਫੌਜ ਲੈ ਕੇ ਆ ਰਿਹਾ ਸੀ ਇਸ ਲਈ ਉਹ ਅਗੇ ਨੂੰ ਚਲ ਪਿਆ। ਮਗਰੋਂ ਜਹਾਂਗੀਰ ਭੀ ਸਰਾਂ ਕਾਜ਼ੀ, ਸੁਲਤਾਨ ਪੁਰ, ਗੋਇੰਦਵਾਲ, ਤਰਨ ਤਾਰਨ ਤੋਂ ਹੁੰਦਾ ਲਾਹੌਰ ਪੁਜ ਗਿਆ। ਬਾਗ਼ੀ ਖੁਸਰੋ ਝਨਾਂ ਕੰਢੇ ਫੜਿਆ ਗਿਆ ਤੇ ਸਾਥੀਆਂ ਸਮੇਤ ਲਾਹੌਰ ਲਿਆਂਦਾ ਗਿਆ। ਇਸ ਦੇ ਸਾਥੀ ਹੁਸੈਨ ਬੇਗ ਤੇ ਅਬਦੁਲ ਰਹਿਮਾਨ ਨੂੰ ਖੋਤੇ ਅਤੇ ਗਊ ਦੇ ਕੱਚੇ ਚਮੜੇ ਵਿਚ ਮੜ੍ਹ ਕੇ ਮਰਵਾਇਆ ਗਿਆ।

ਕਾਜ਼ੀਆਂ, ਮੌਲਮੀਆਂ ਤੇ ਦਰਬਾਰੀਆਂ ਦੀ ਸਾਜ਼ਸ਼, ਤਅੱਸਬ ਅਤੇ ਰਾਜਨੀਤਕ ਸ਼ੱਕਾਂ ਦੀ ਬਿਨਾ ਤੇ ਜਹਾਂਗੀਰ ਨੇ ਲਾਹੌਰੋਂ ਸ੍ਰੀ

ਗੁਰੂ ਅਰਜਨ ਦੇਵ ਜੀ ਦੀ ਗ੍ਰਿਫ਼ਤਾਰੀ ਦਾ ਹੁਕਮ ਜਾਰੀ ਕੀਤਾ। ਜਹਾਂਗੀਰ ਆਪਣੀ 'ਤੋਜ਼ਕਿ ਜਹਾਂਗੀਰੀ' ਵਿਚ ਲਿਖਦਾ ਹੈ:-

"ਗੋਇੰਦਵਾਲ ਜੋ ਕਿ ਦਰਿਆਏ ਬਿਆਸ ਦੇ ਕੰਢੇ ਤੇ ਹੈ, ਪੀਰਾਂ ਬਜ਼ੁਰਗਾਂ ਦੇ ਭੇਸ ਵਿਚ ਗੁਰੂ ਅਰਜਨ ਨਾਮ ਦਾ ਇਕ ਹਿੰਦੂ ਰਹਿੰਦਾ ਸੀ। ਉਸਨੇ ਬਹੁਤ ਸਾਰੇ ਭੋਲੇ ਭਾਲੇ ਹਿੰਦੂ ਬਲਕਿ ਬੇਸਮਝ ਤੇ ਮੂਰਖ ਮੁਸਲਮਾਮਾਂ ਨੂੰ ਵੀ ਆਪਣੇ ਤ੍ਰੀਕਿਆਂ ਦਾ ਸਿਦਕੀ ਬਣਾ ਕੇ, ਆਪਣੀ ਬਜ਼ੁਰਗੀ ਤੇ ਈਸ਼ਵਰ ਨਾਲ ਨਜ਼ਦੀਕੀ ਦਾ ਢੋਲ ਬਹੁਤ ਉਚਾ ਵਜਾਇਆ ਹੋਇਆ ਸੀ। ਲੋਕ ਉਸ ਨੂੰ ਗੁਰੂ ਕਹਿੰਦੇ ਸਨ ਤੇ ਸਾਰਿਆਂ ਪਾਸਿਆਂ ਤੋਂ ਫਰੇਬੀ ਤੇ ਫਰੇਬ ਦੇ ਪ੍ਰਜਾਰੀ ਉਸ ਪਾਸ ਆ ਕੇ ਉਸ ਉਤੇ ਪੂਰਾ ਪੂਰਾ ਏਤਕਾਦ ਜ਼ਾਹਰ ਕਰਦੇ ਸਨ। ਤਿੰਨ ਚਾਰ ਪੀੜ੍ਹੀਆਂ ਤੋਂ ਉਨ੍ਹਾਂ ਦੀ ਇਹ ਦੁਕਾਨ ਗਰਮ ਸੀ। ਕਿਤਨੇ ਚਿਰ ਤੋਂ ਮੇਰੇ ਦਿਲ 'ਚ ਇਹ ਖਿਆਲ ਆਉਂਦਾ ਸੀ ਕਿ ਇਸ ਝੂਠ ਦੀ ਦੁਕਾਨ ਨੂੰ ਬੰਦ ਕਰਨਾ ਚਾਹੀਦਾ ਹੈ, ਜਾਂ ਉਸ ਨੂੰ ਮੁਸਲਮਾਨਾਂ ਦੇ ਮੱਤ ਵਿਚ ਲਿਆਉਣਾ ਚਾਹੀਦਾ ਹੈ। ਇਨ੍ਹਾਂ ਦਿਨਾਂ ਵਿਚ ਹੀ ਖੁਸਰੋ ਦਰਿਆ ਪਾਰ ਹੋਇਆ। ਇਸ ਜਾਹਿਲ ਤੇ ਹਕੀਰ ਆਦਮੀ (ਖੁਸਰੋ) ਨੇ ਇਰਾਦਾ ਕੀਤਾ ਕਿ ਉਸ ਦੇ ਨਜ਼ਦੀਕ ਰਹੇ। ਉਸ ਥਾਂ ਤੇ ਜਿਥੇ ਕਿ ਗੁਰੂ ਦੇ ਰਹਿਣ ਦੀ ਥਾਂ ਸੀ, ਖੁਸਰੋ ਨੇ ਪੜਾਓ ਕੀਤਾ। ਇਹ ਉਸ ਨੂੰ ਮਿਲਿਆ ਤੇ ਕਈ ਮਿਥੀਆਂ ਹੋਈਆਂ ਗੱਲਾਂ ਉਸ ਨੂੰ ਸੁਣਾਈਆਂ ਅਤੇ ਕੇਸਰ ਨਾਲ ਇਕ ਉਂਗਲੀ ਉਸ ਦੇ ਮੱਥੇ ਤੇ ਲਾਈ ਜਿਸ ਨੂੰ ਹਿੰਦੂ ਤਿਲਕ ਕਹਿੰਦੇ ਹਨ ਤੇ ਚੰਗਾ ਸ਼ਗਨ ਜਾਣਦੇ ਹਨ।

"ਜਦ ਇਹ ਗੱਲ ਮੇਰੇ ਕੰਨੀਂ ਪਈ, ਤਦ ਮੈਂ ਅਗੇ ਹੀ ਇਨ੍ਹਾਂ ਦੇ ਝੂਠ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਮੈਂ ਹੁਕਮ ਦਿੱਤਾ ਕਿ ਉਸ ਨੂੰ ਹਾਜ਼ਰ ਕੀਤਾ ਜਾਵੇ ਤੇ ਉਸਦੇ ਘਰ ਘਾਟ ਤੇ ਬੱਚਿਆਂ ਨੂੰ ਮੁਰਤਜ਼ਾ ਖਾਂ ਨੂੰ ਬਖਸ਼ ਦਿਤਾ ਕਿ ਉਸ ਨੂੰ ਡਰਾਉਣ, ਮਾਰਨ, ਸਜ਼ਾ ਦੇਣ ਅਤੇ

ਤਸੀਹੇ ਦੇ ਕੇ ਕਤਲ ਕਰ ਦੇਣ।"

ਜਹਾਂਗੀਰ ਦੀ ਆਪਣੀ ਇਸ ਲਿਖਤ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਉਸ ਨੇ ਗੁਰੂ ਜੀ ਨੂੰ ਕਿਉਂ ਸ਼ਹੀਦ ਕੀਤਾ? ਉਹ ਸਿਖੀ ਨੂੰ ਝੂਠ ਦੀ ਦੁਕਾਨ ਕਹਿੰਦਾ ਹੈ। ਇਸ ਦਾ ਸਾਫ਼ ਮਤ-ਲਬ ਇਹ ਹੈ ਕਿ ਉਹ ਸਿੱਖੀ ਨੂੰ ਮਿਟਾਉਣਾ ਚਾਹੁੰਦਾ ਸੀ। ਉਸ ਦਾ ਖਿਆਲ ਸੀ ਕਿ ਗੁਰੂ ਜੀ ਨੂੰ ਮੁਸਲਮਾਨ ਬਣਾ ਲਿਆ ਜਾਵੇ ਜਾਂ ਮਾਰ ਦਿਤਾ ਜਾਵੇ। ਖੁਸਰੋ ਦੀ ਇਮਦਾਦ ਤਾਂ ਇਕ ਬਹਾਨਾ ਸੀ। ਮਹਿਮਾ ਪ੍ਰਕਾਸ਼ ਦੀ ਲਿਖਤ ਦਸਦੀ ਹੈ ਕਿ ਗੁਰੂ ਜੀ ਨੇ ਦੁਖੀ ਸਮਝ ਕੇ ਖ਼ੁਸਰੋ ਦੀ ਸੇਵਾ ਕੀਤੀ। ਦੀਨ ਦੁਖੀਆਂ ਦੀ ਸੇਵਾ ਕਰਨੀ ਸਿੱਖੀ ਦਾ ਆਦਰਸ਼ ਹੈ। ਇਸ ਵਿਚ ਰਾਜ-ਨੀਤੀ, ਦੋਸਤੀ ਜਾਂ ਦੁਸ਼ਮਣੀ ਦਾ ਕੋਈ ਦਖਲ ਨਹੀਂ। ਜਹਾਂਗੀਰ ਕਹਿੰਦਾ ਹੈ ਕਿ ਗੁਰੂ ਜੀ ਨੇ ਖੁਸਰੋ ਨੂੰ ਟਿੱਕਾ ਲਾਇਆ ਤੇ ਉਸ ਦੇ ਹੱਕ ਵਿਚ ਪੇਸ਼ੀਨਗੋਈ ਕੀਤੀ। ਮੁਹਸਨ ਫ਼ਾਨੀ ਲਿਖਦਾ ਹੈ ਕਿ ਦੁਆ ਕੀਤੀ। ਕਈ ਇਤਿਹਾਸਕਾਰ ਕਹਿੰਦੇ ਹਨ ਕਿ ਸਫ਼ਰ ਲਈ ਪੰਜ ਹਜ਼ਾਰ ਰੁਪਿਆ ਦਿਤਾ। ਇਹ ਠੀਕ ਨਹੀਂ। ਟਿੱਕਾ ਗੁਰੂ ਜੀ ਕਿਸੇ ਨੂੰ ਲਾਉਂਦੇ ਨਹੀਂ ਸਨ ਸਿਵਾਏ ਗੁਰ-ਗੱਦੀ ਦੇਣ ਦੇ। ਪ੍ਰਾਰਥਨਾ ਕਦੀ ਕਿਸੇ ਦੀ ਬਾਦਸ਼ਾਹਤ ਲਈ ਕੀਤੀ ਨਹੀਂ ਗਈ। ਗੁਰ ਅੰਗਦ ਦੇਵ ਜੀ ਦੇ ਸਮੇਂ ਹਵਾਯੂੰ ਭੀ ਤੇ ਇਹੀ ਚਾਹੁੰਦਾ ਸੀ। ਪਰ ਗੁਰੂ ਜੀ ਨੇ ਇਨਕਾਰ ਕੀਤਾ ਸੀ।

ਜਹਾਂਗੀਰ ਦੀ ਆਪਣੀ ਲਿਖਤ ਤੋਂ ਪਤਾ ਲਗਦਾ ਹੈ ਕਿ ਖ਼ਵਾਜਾ ਨਜ਼ਾਮੁ ਦੀਨ ਥਾਨੇਸਰੀ ਭੀ ਖੁਸਰੋ ਨੂੰ ਮਿਲਿਆ। ਉਸ ਨੇ ਸ਼ਾਹਜ਼ਾਦੇ ਦੇ ਹੱਕ ਵਿਚ ਦੁਆ ਕੀਤੀ। ਜਹਾਂਗੀਰ ਕਹਿੰਦਾ ਹੈ "ਮੈਂ ਖਵਾਜੇ ਨੂੰ ਸਫਰ ਖਰਚ ਦੇ ਕੇ ਮੱਕੇ ਦੇ ਹੱਜ ਨੂੰ ਤੋਰ ਦਿਤਾ।" ਮੁਸਲਮਾਨ ਫਕੀਰ ਨੂੰ ਹੱਜ ਤੇ ਤੋਰਨ ਤੇ ਗੁਰੂ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕਰਨਾ ਕਿਥੋਂ ਦਾ ਇਨਸਾਫ ਹੈ? ਇਸ ਲਈ ਹਕੀਕਤ

ਗੁਰੂ ਅਰਜਨ ਦੇਵ ਜੀ ਦੀ ਗ੍ਰਿਫ਼ਤਾਰੀ ਦਾ ਹੁਕਮ ਜਾਰੀ ਕੀਤਾ। ਜਹਾਂਗੀਰ ਆਪਣੀ 'ਤੌਜ਼ਕਿ ਜਹਾਂਗੀਰੀ' ਵਿਚ ਲਿਖਦਾ ਹੈ:–

"ਗੋਇੰਦਵਾਲ ਜੋ ਕਿ ਦਰਿਆਏ ਬਿਆਸ ਦੇ ਕੰਢੇ ਤੇ ਹੈ, ਪੀਰਾਂ ਬਜ਼ੁਰਗਾਂ ਦੇ ਭੇਸ ਵਿਚ ਗੁਰੂ ਅਰਜਨ ਨਾਮ ਦਾ ਇਕ ਹਿੰਦੂ ਰਹਿੰਦਾ ਸੀ। ਉਸਨੇ ਬਹੁਤ ਸਾਰੇ ਭੋਲੇ ਭਾਲੇ ਹਿੰਦੂ ਬਲਕਿ ਬੇਸਮਝ ਤੇ ਮੂਰਖ ਮੁਸਲਮਾਨਾਂ ਨੂੰ ਵੀ ਆਪਣੇ ਤ੍ਰੀਕਿਆਂ ਦਾ ਸਿਦਕੀ ਬਣਾ ਕੇ, ਆਪਣੀ ਬਜ਼ੁਰਗੀ ਤੇ ਈਸ਼ਵਰ ਨਾਲ ਨਜ਼ਦੀਕੀ ਦਾ ਢੋਲ ਬਹੁਤ ਉਚਾ ਵਜਾਇਆ ਹੋਇਆ ਸੀ। ਲੋਕ ਉਸ ਨੂੰ ਗੁਰੂ ਕਹਿੰਦੇ ਸਨ ਤੇ ਸਾਰਿਆਂ ਪਾਸਿਆਂ ਤੋਂ ਫਰੇਬੀ ਤੇ ਫਰੇਬ ਦੇ ਪੁਜਾਰੀ ਉਸ ਪਾਸ ਆ ਕੇ ਉਸ ਉਤੇ ਪੂਰਾ ਪੂਰਾ ਏਤਕਾਦ ਜ਼ਾਹਰ ਕਰਦੇ ਸਨ। ਤਿੰਨ ਚਾਰ ਪੀੜ੍ਹੀਆਂ ਤੋਂ ਉਨ੍ਹਾਂ ਦੀ ਇਹ ਦੁਕਾਨ ਗਰਮ ਸੀ। ਕਿਤਨੇ ਚਿਰ ਤੋਂ ਮੇਰੇ ਦਿਲ 'ਚ ਇਹ ਖਿਆਲ ਆਉਂਦਾ ਸੀ ਕਿ ਇਸ ਝੂਠ ਦੀ ਦੁਕਾਨ ਨੂੰ ਬੰਦ ਕਰਨਾ ਚਾਹੀਦਾ ਹੈ, ਜਾਂ ਉਸ ਨੂੰ ਮੁਸਲਮਾਨਾਂ ਦੇ ਮੱਤ ਵਿਚ ਲਿਆਉਣਾ ਚਾਹੀਦਾ ਹੈ। ਇਨ੍ਹਾਂ ਦਿਨਾਂ ਵਿਚ ਹੀ ਖ਼ੁਸਰੋ ਦਰਿਆ ਪਾਰ ਹੋਇਆ। ਇਸ ਜਾਹਿਲ ਤੇ ਹਕੀਰ ਆਦਮੀ (ਖੁਸਰੋ) ਨੇ ਇਰਾਦਾ ਕੀਤਾ ਕਿ ਉਸ ਦੇ ਨਜ਼ਦੀਕ ਰਹੇ। ਉਸ ਥਾਂ ਤੇ ਜਿਥੇ ਕਿ ਗੁਰੂ ਦੇ ਰਹਿਣ ਦੀ ਥਾਂ ਸੀ, ਖੁਸਰੋ ਨੇ ਪੜਾਓ ਕੀਤਾ। ਇਹ ਉਸ ਨੂੰ ਮਿਲਿਆ ਤੇ ਕਈ ਮਿਥੀਆਂ ਹੋਈਆਂ ਗੱਲਾਂ ਉਸ ਨੂੰ ਸੁਣਾਈਆਂ ਅਤੇ ਕੇਸਰ ਨਾਲ ਇਕ ਉਂਗਲੀ ਉਸ ਦੇ ਮੱਥੇ ਤੇ ਲਾਈ ਜਿਸ ਨੂੰ ਹਿੰਦੂ ਤਿਲਕ ਕਹਿੰਦੇ ਹਨ ਤੇ ਚੰਗਾ ਸ਼ਗਨ ਜਾਣਦੇ ਹਨ।

"ਜਦ ਇਹ ਗੱਲ ਮੇਰੇ ਕੰਨੀਂ ਪਈ, ਤਦ ਮੈਂ ਅਗੇ ਹੀ ਇਨ੍ਹਾਂ ਦੇ ਝੂਠ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਮੈਂ ਹੁਕਮ ਦਿੱਤਾ ਕਿ ਉਸ ਨੂੰ ਹਾਜ਼ਰ ਕੀਤਾ ਜਾਵੇ ਤੇ ਉਸਦੇ ਘਰ ਘਾਟ ਤੇ ਬੱਚਿਆਂ ਨੂੰ ਮੁਰਤਜ਼ਾ ਖਾਂ ਨੂੰ ਬਖਸ਼ ਦਿਤਾ ਕਿ ਉਸ ਨੂੰ ਡਰਾਉਣ, ਮਾਰਨ, ਸਜ਼ਾ ਦੇਣ ਅਤੇ

ਤਸੀਹੇ ਦੇ ਕੇ ਕਤਲ ਕਰ ਦੇਣ।"

ਜਹਾਂਗੀਰ ਦੀ ਆਪਣੀ ਇਸ ਲਿਖਤ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਉਸ ਨੇ ਗੁਰੂ ਜੀ ਨੂੰ ਕਿਉਂ ਸ਼ਹੀਦ ਕੀਤਾ? ਉਹ ਸਿਖੀ ਨੂੰ ਝੂਠ ਦੀ ਦੁਕਾਨ ਕਹਿੰਦਾ ਹੈ। ਇਸ ਦਾ ਸਾਫ਼ ਮਤ-ਲਬ ਇਹ ਹੈ ਕਿ ਉਹ ਸਿੱਖੀ ਨੂੰ ਮਿਟਾਉਣਾ ਚਾਹੁੰਦਾ ਸੀ। ਉਸ ਦਾ ਖਿਆਲ ਸੀ ਕਿ ਗੁਰੂ ਜੀ ਨੂੰ ਮੁਸਲਮਾਨ ਬਣਾ ਲਿਆ ਜਾਵੇ ਜਾਂ ਮਾਰ ਦਿਤਾ ਜਾਵੇ। ਖੁਸਰੋ ਦੀ ਇਮਦਾਦ ਤਾਂ ਇਕ ਬਹਾਨਾ ਸੀ। ਮਹਿਮਾ ਪ੍ਰਕਾਸ਼ ਦੀ ਲਿਖਤ ਦਸਦੀ ਨੂੰ ਕਿ ਗੁਰੂ ਜੀ ਨੇ ਦੁਖੀ ਸਮਝ ਕੇ ਖ਼ੁਸਰੋ ਦੀ ਸੇਵਾ ਕੀਤੀ। ਦੀਨ ਦੁਖੀਆਂ ਦੀ ਸੇਵਾ ਕਰਨੀ ਸਿੱਖੀ ਦਾ ਆਦਰਸ਼ ਹੈ। ਇਸ ਵਿਚ ਰਾਜ-ਨੀਤੀ, ਦੋਸਤੀ ਜਾਂ ਦੁਸ਼ਮਣੀ ਦਾ ਕੋਈ ਦਖਲ ਨਹੀਂ। ਜਹਾਂਗੀਰ ਕਹਿੰਦਾ ਹੈ ਕਿ ਗੁਰੂ ਜੀ ਨੇ ਖੁਸਰੋ ਨੂੰ ਟਿੱਕਾ ਲਾਇਆ ਤੇ ਉਸ ਦੇ ਹੱਕ ਵਿਚ ਪੇਸ਼ੀਨਗੋਈ ਕੀਤੀ। ਮੁਹਸਨ ਫ਼ਾਨੀ ਲਿਖਦਾ ਹੈ ਕਿ ਦੁਆ ਕੀਤੀ। ਕਈ ਇਤਿਹਾਸਕਾਰ ਕਹਿੰਦੇ ਹਨ ਕਿ ਸਫ਼ਰ ਲਈ ਪੰਜ ਹਜ਼ਾਰ ਰੁਪਿਆ ਦਿਤਾ। ਇਹ ਠੀਕ ਨਹੀਂ। ਟਿੱਕਾ ਗੁਰੂ ਜੀ ਕਿਸੇ ਨੂੰ ਲਾਉਂਦੇ ਨਹੀਂ ਸਨ ਸਿਵਾਏ ਗੁਰ-ਗੱਦੀ ਦੇਣ ਦੇ। ਪ੍ਰਾਰਥਨਾ ਕਦੀ ਕਿਸੇ ਦੀ ਬਾਦਸ਼ਾਹਤ ਲਈ ਕੀਤੀ ਨਹੀਂ ਗਈ। ਗੁਰ ਅੰਗਦ ਦੇਵ ਜੀ ਦੇ ਸਮੇਂ ਹਵਾਯੂੰ ਭੀ ਤੇ ਇਹੀ ਚਾਹੁੰਦਾ ਸੀ। ਪਰ ਗੁਰੂ ਜੀ ਨੇ ਇਨਕਾਰ ਕੀਤਾ ਸੀ।

ਜਹਾਂਗੀਰ ਦੀ ਆਪਣੀ ਲਿਖਤ ਤੋਂ ਪਤਾ ਲਗਦਾ ਹੈ ਕਿ ਖ਼ਵਾਜਾ ਨਜ਼ਾਮੂ ਦੀਨ ਥਾਨੇਸਰੀ ਭੀ ਖੁਸਰੋ ਨੂੰ ਮਿਲਿਆ। ਉਸ ਨੇ ਸ਼ਾਹਜ਼ਾਦੇ ਦੇ ਹੱਕ ਵਿਚ ਦੁਆ ਕੀਤੀ। ਜਹਾਂਗੀਰ ਕਹਿੰਦਾ ਹੈ "ਮੈਂ ਖਵਾਜੇ ਨੂੰ ਸਫ਼ਰ ਖਰਚ ਦੇ ਕੇ ਮੱਕੇ ਦੇ ਹੱਜ ਨੂੰ ਤੋਰ ਦਿਤਾ।" ਮੁਸਲਮਾਨ ਫ਼ਕੀਰ ਨੂੰ ਹੱਜ ਤੇ ਤੋਰਨ ਤੇ ਗੁਰੂ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕਰਨਾ ਕਿਥੋਂ ਦਾ ਇਨਸਾਫ਼ ਹੈ? ਇਸ ਲਈ ਹਕੀਕਤ

ਇਥੇ ਇਕ ਨੁਕਤਾ ਹੋਰ ਪੇਸ਼ ਕਰਦੇ ਹਾਂ। ਹਿੰਦੁਸਤਾਨ ਵਿਚ ਇਹ ਇਕ ਪੁਰਾਣਾ ਖਿਆਲ ਚਲਿਆ ਆ ਰਿਹਾ ਸੀ ਕਿ ਕੋਈ ਦੁਖ, ਮੁਸੀਬਤ ਜਾਂ ਕਸ਼ਟ ਕਿਸੇ ਸਰਾਪ* ਜਾਂ ਕਰਮ ਦਾ ਫਲ ਹੁੰਦਾ ਹੈ। ਕੀ ਗੁਰੂ-ਜਯੋਤੀ ਨੂੰ ਹੋਏ ਕਸ਼ਟ ਇਹ ਕਿਸੇ ਸਰਾਪ ਜਾਂ ਕਰਮਾਂ ਦਾ ਫਲ ਸਨ ? ਹਰਗਿਜ਼ ਨਹੀਂ। ਨੇਕੀ, ਪਰਉਪਕਾਰ ਤੇ ਕੁਰਬਾਨੀ ਤਾਂ ਹੀ ਕੀਤੀ ਜਾ ਸਕਦੀ ਹੈ, ਜੇ ਕਸ਼ਟ ਬਰਦਾਸ਼ਤ ਕੀਤੇ ਜਾਣ। ਜੋ ਮਾਤਾ ਆਪਣੀ ਗੋਦ ਵਿਚ ਸੁੰਦਰ ਬਾਲ ਦੇਖਣਾ ਚਾਹੁੰਦੀ ਹੈ, ਉਸ ਨੂੰ ਆਪਣੀ ਸੁੰਦਰਤਾ ਕੁਰਬਾਨ ਕਰਨੀ ਪੈਂਦੀ ਹੈ। ਬੀਜ ਮਿੱਟੀ ਵਿਚ ਮਿਲ ਜਾਂਦਾ ਹੈ, ਤਦ ਫੁਲ ਤੇ ਬੂਟੇ ਪੈਦਾ ਹੁੰਦੇ ਹਨ। ਉਹ ਕੁਰਬਾਨੀ ਹੀ ਕੀ ਹੋਈ ਜਿਸ ਵਿਚ ਮੁਸੀਬਤਾਂ ਦਾ ਟਾਕਰਾ ਨਾ ਕੀਤਾ ਜਾਵੇ ?

ਪੰਚਮ ਪਾਤਸ਼ਾਹ ਨੇ ਕੁਰਬਾਨੀ ਦੀ ਇਕ ਅਸਚਰਜ ਉਦਾਹਰਣ ਪੇਸ਼ ਕੀਤੀ ਹੈ। ਮਹਾਂ ਪੁਰਸ਼ਾਂ ਵਿਚੋਂ ਭਗਤ ਪ੍ਰਹਿਲਾਦ, ਹਜ਼ਰਤ ਇਬਰਾਹੀਮ ਤੇ ਫਰਾਂਸ ਦੀ ਦੇਸ਼-ਭਗਤ ਜੌਨ ਆਫ਼ ਆਰਕ ਦੇ ਸਾਹਮਣੇ ਅੱਗ ਆਈ। ਕਹਿੰਦੇ ਹਨ "ਪ੍ਰਹਿਲਾਦ ਨੂੰ ਭਗਵਾਨ ਤਪਦੇ ਥੰਮ ਤੇ ਕੀੜੀ ਬਣ ਕੇ ਟੁਰਦੇ ਨਜ਼ਰ ਆਏ, ਉਸ ਨੇ ਥੰਮ ਨੂੰ ਜੱਫੀ ਪਾ ਲਈ।' ਹਜ਼ਰਤ ਇਬਰਾਹੀਮ ਨੂੰ ਨਮਰੂਦ ਨੇ ਕਿਹਾ, "ਜੇ ਤੇਰਾ ਖੁਦਾ ਸੱਚਾ ਹੈ ਤਾਂ ਅੱਗ ਉਤੇ ਟੁਰ।" ਇਸਲਾਮੀ ਇਤਿਹਾਸ ਦਸਦਾ ਹੈ ਕਿ ਅੱਗ ਗੁਲਾਬ ਦੇ ਫੁਲ ਬਣ ਗਈ। ਕਿਸੇ ਸ਼ਾਇਰ ਨੇ ਕਿਹਾ ਹੈ:-

"ਨਾਰ ਕੋ ਗੁਲਜ਼ਾਰ ਕੀਆ। ਕਿਸ ਨੇ ਕੀਆ ? ਯਾਰ ਕੀਆ।"

ਬ੍ਰਹਮ ਗਿਆਨ ਦੀ ਮੂਰਤ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਾਹਮਣੇ ਉਬਲਦੀ ਦੇਗ, ਤੱਤੀ ਰੇਤ ਤੇ ਗਰਮ

---

*ਗੁਰੂ ਕਾਹਨੇ ਕੋ ਸਰਾਪ ਚਿਤਾਰਾ।

[ਗੁ: ਪ੍ਰ: ਸੂ: ਰਾਸ ੪-੩੦

ਪਵਿੱਤ੍ਰ ਸ਼ਹੀਦੀ

ਜੇਠ ਦੀ ਸੜਦੀ ਬਲਦੀ ਧਪ ਵਿਚ ਰਖਿਆ। ਗਰਮ ਪਾਣੀ ਦੀ ਦੇਗ਼ ਵਿਚ ਬਿਠਾਇਆ, ਤੱਤੀ ਰੇਤ ਪਾਈ, ਅਤੇ ਲੋਹ ਤੇ ਬਹਾਇਆ। ਗੁਰੂ ਜੀ ਨੇ ਅਸਹਿ ਅਸਟ ਸਹਾਰੇ। ਸਿਖਾਂ ਨੂੰ ਇਸ ਦਾ ਬੜਾ ਦੁਖ ਹੋਇਆ। ਜਦ ਮੀਆਂ ਮੀਰ ਨੂੰ ਪਤਾ ਲਗਾ, ਆਪ ਬੜੇ ਦੁਖੀ ਹੋਏ। ਸਤਿਗੁਰੂ ਨੇ ਸਭ ਨੂੰ ਕਿਹਾ, "ਇਹ ਵਾਹਿਗੁਰੂ ਦਾ ਭਾਣਾ ਹੈ।'

"ਆਪੇ ਹਰਿ ਇਕ ਰੰਗ ਹੈ ਆਪੇ ਬਹੁ ਰੰਗੀ ॥
ਜੋ ਤਿਸ ਭਾਵੈ ਨਾਨਕਾ ਸਾਈ ਗਲ ਚੰਗੀ ॥"

ਇਹ ਭਾਣਾ ਮੰਨਣ ਤੇ 'ਆਤਮ ਸਮਰਪਨ' ਦੀ ਅਦੁਤੀ ਮਿਸਾਲ ਹੈ।

ਰੂਹਾਨੀ ਤੌਰ ਤੇ ਜੋ ਪੁਰਖ ਉਚੇ ਹੁੰਦੇ ਹਨ ਉਨ੍ਹਾਂ ਵਿਚੋਂ ਪਹਿਲੀ ਅਵਸਥਾ ਦੇ ਕਸ਼ਟ ਤੇ ਮੁਸੀਬਤ ਵਿਚ ਸਬਰ ਕਰਦੇ ਹਨ। ਦੂਜੇ ਸਕਰ ਗੁਜ਼ਾਰਦੇ ਹਨ। ਭਾਨਾ ਮੰਨਣਾ ਤੇ ਆਤਮ ਸਮਰਪਨ ਰੂਹਾਨੀਅਤ ਦੀ ਸਭ ਤੋਂ ਉਚੀ ਅਵਸਥਾ ਹੈ। ਜੋ ਗੁਰੂ ਜੀ ਨੇ ਪੇਸ਼ ਕੀਤੀ "ਦੁਖ ਨਹੀਂ ਸਭ ਸੁਖ ਹੀ ਹੈ, ਹਾਰ ਨਹੀਂ ਸਭ ਜੇਤੇ" ਇਸੇ ਮੁਕਾਮ ਤੇ ਪੁਜ ਕੇ ਹੀ ਕਿਹਾ ਹੈ। ਵਰਤਮਾਨ ਸਮੇਂ ਦੇ ਕਈ ਮਨੋ-ਵਿਗਿਆਨਿਕ ਇਹ ਕਹਿੰਦੇ ਹਨ, 'ਮਨੁਖ ਸਾਰੀਆਂ ਸ਼ਕਤੀਆਂ ਦਾ ਮਾਲਕ ਹੈ।" ਇਹ ਕੌਮਾਂ ਵਿਚ ਆਤਮ-ਵਿਸ਼ਵਾਸ ਪੈਦਾ ਕਰਨ ਵਾਲਾ ਖਿਆਲ ਹੈ। ਸਿਖੀ ਨੇ ਮਨੁਖ ਨੂੰ ਜੋਤ ਸਰੂਪ ਤੇ ਸਾਰੀ ਰਚਨਾਂ ਦਾ ਸਰਦਾਰ ਕਿਹਾ ਹੈ ਅਤੇ ਆਤਮ ਵਿਸ਼ਵਾਸ ਸੈਮਾਨ ਤੇ ਸ੍ਵੈ-ਪ੍ਰੇਰਨਾ ਦਿਤੀ ਹੈ। ਪਰ ਇਕੱਲੇ ਇਹ ਗੁਣ ਆਦਮੀ ਨੂੰ ਨਾਸਤਕ ਤੇ ਹੰਕਾਰੀ ਬਣਾ ਦੇਂਦੇ ਹਨ। ਇਸ ਲਈ ਆਤਮ-ਸਮਰਪਨ ਦਿਤਾ ਹੈ। "ਜੋ ਤਿਸੁ ਭਾਵੈ ਸਾਈ ਭਲੀ ਕਾਰ' ਦਾ ਆਦਰਸ਼ ਸਮਝਾਇਆ ਹੈ। ਇਸ ਦੀ ਸਭ ਤੋਂ ਚੰਗੀ ਉਦਾਹਰਣ ਪੰਚਮ ਗੁਰੂ ਜੀ ਦੀ ਆਪਣੀ ਸ਼ਹੀਦੀ ਹੈ।

ਇਥੇ ਇਕ ਨੁਕਤਾ ਹੋਰ ਪੇਸ਼ ਕਰਦੇ ਹਾਂ। ਹਿੰਦੁਸਤਾਨ ਵਿਚ ਇਹ ਇਕ ਪੁਰਾਣਾ ਖਿਆਲ ਚਲਿਆ ਆ ਰਿਹਾ ਸੀ ਕਿ ਕੋਈ ਦੁਖ, ਮੁਸੀਬਤ ਜਾਂ ਕਸ਼ਟ ਕਿਸੇ ਸਰਾਪ* ਜਾਂ ਕਰਮ ਦਾ ਫਲ ਹੁੰਦਾ ਹੈ। ਕੀ ਗੁਰੂ-ਜਯੋਤੀ ਨੂੰ ਹੋਏ ਕਸ਼ਟ ਇਹ ਕਿਸੇ ਸਰਾਪ ਜਾਂ ਕਰਮਾਂ ਦਾ ਫਲ ਸਨ ? ਹਰਗਿਜ਼ ਨਹੀਂ। ਨੇਕੀ, ਪਰਉਪਕਾਰ ਤੇ ਕੁਰਬਾਨੀ ਤਾਂ ਹੀ ਕੀਤੀ ਜਾ ਸਕਦੀ ਹੈ, ਜੇ ਕਸ਼ਟ ਬਰਦਾਸ਼ਤ ਕੀਤੇ ਜਾਣ। ਜੋ ਮਾਤਾ ਆਪਣੀ ਗੋਦ ਵਿਚ ਸੁੰਦਰ ਬਾਲ ਦੇਖਣਾ ਚਾਹੁੰਦੀ ਹੈ, ਉਸ ਨੂੰ ਆਪਣੀ ਸੁੰਦਰਤਾ ਕੁਰਬਾਨ ਕਰਨੀ ਪੈਂਦੀ ਹੈ। ਬੀਜ ਮਿੱਟੀ ਵਿਚ ਮਿਲ ਜਾਂਦਾ ਹੈ, ਤਦ ਫੁਲ ਤੇ ਬੂਟੇ ਪੈਦਾ ਹੁੰਦੇ ਹਨ। ਉਹ ਕੁਰਬਾਨੀ ਹੀ ਕੀ ਹੋਈ ਜਿਸ ਵਿਚ ਮੁਸੀਬਤਾਂ ਦਾ ਟਾਕਰਾ ਨਾ ਕੀਤਾ ਜਾਵੇ ?

ਪੰਚਮ ਪਾਤਸ਼ਾਹ ਨੇ ਕੁਰਬਾਨੀ ਦੀ ਇਕ ਅਸਚਰਜ ਉਦਾਹਰਣ ਪੇਸ਼ ਕੀਤੀ ਹੈ। ਮਹਾਂ ਪੁਰਸ਼ਾਂ ਵਿਚੋਂ ਭਗਤ ਪ੍ਰਹਿਲਾਦ, ਹਜ਼ਰਤ ਇਬਰਾਹੀਮ ਤੇ ਫਰਾਂਸ ਦੀ ਦੇਸ਼-ਭਗਤ ਜੌਨ ਆਫ਼ ਆਰਕ ਦੇ ਸਾਹਮਣੇ ਅੱਗ ਆਈ। ਕਹਿੰਦੇ ਹਨ "ਪ੍ਰਹਿਲਾਦ ਨੂੰ ਭਗਵਾਨ ਤਪਦੇ ਥੰਮ ਤੇ ਕੀੜੀ ਬਣ ਕੇ ਟੁਰਦੇ ਨਜ਼ਰ ਆਏ, ਉਸ ਨੇ ਥੰਮ ਨੂੰ ਜੱਫੀ ਪਾ ਲਈ।' ਹਜ਼ਰਤ ਇਬਰਾਹੀਮ ਨੂੰ ਨਮਰੂਦ ਨੇ ਕਿਹਾ, "ਜੇ ਤੇਰਾ ਖੁਦਾ ਸੱਚਾ ਹੈ ਤਾਂ ਅੱਗ ਉਤੇ ਟੁਰ।" ਇਸਲਾਮੀ ਇਤਿਹਾਸ ਦਸਦਾ ਹੈ ਕਿ ਅੱਗ ਗੁਲਾਬ ਦੇ ਫੁਲ ਬਣ ਗਈ। ਕਿਸੇ ਸ਼ਾਇਰ ਨੇ ਕਿਹਾ ਹੈ:–

"ਨਾਰ ਕੋ ਗੁਲਜ਼ਾਰ ਕੀਆ। ਕਿਸ ਨੇ ਕੀਆ ? ਯਾਰ ਕੀਆ।"

ਬ੍ਰਹਮ ਗਿਆਨ ਦੀ ਮੂਰਤ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਾਹਮਣੇ ਉਬਲਦੀ ਦੇਗ, ਤੱਤੀ ਰੇਤ ਤੇ ਗਰਮ

---

*ਗੁਰੂ ਕਾਹਨੇ ਕੋ ਸਰਾਪ ਚਿਤਾਰਾ।

[ਗੁ: ਪ੍ਰ: ਸੂ: ਰਾਸ ੪-੩੦

ਲੋਹ ਆਈ। ਆਪ ਨੇ ਕਿਹਾ, "ਵਾਹਿਗੁਰੂ ! ਤੇਰਾ ਨਾਮ ਸੀਤਲ ਹੈ, ਅੱਗ ਨੂੰ ਅੱਗ ਰਹਿਣ ਦੇਹ, ਪਰ ਮੈਨੂੰ ਆਪਣੇ ਨਾਮ ਦਾ ਸਦਕਾ ਸ਼ਾਂਤੀ ਦੇਹ। ਤਾਕਿ ਮੈਂ ਇਸ ਸੇਕ ਨੂੰ ਬਰਦਾਸ਼ਤ ਕਰਾਂ" ਅਤੇ ਇਹੀ ਕੁਝ ਕਰ ਕੇ ਵਿਖਾ ਦਿਤਾ।

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ–ਚੰਦੂ ਨੇ ਗੁਰੂ ਜੀ ਤੋਂ ਬਦਲਾ ਲੈਣ ਲਈ ਉਨ੍ਹਾਂ ਨੂੰ ਸਖ਼ਤ ਤਸੀਹੇ ਦਿਤੇ। ਪਹਿਲੇ ਦਿਨ ਉਸ ਨੇ ਕੀਤਾ:–

ਨਿਕਟ ਬੁਲਾਏ ਅਪਨਿ ਸਿਪਾਹੀ, ਜਲ ਭੋਜਨ ਪਹੁਚਿਨ ਦਿਹੁ ਨਾਹੀ।<br>
ਜਬ ਲਾਗਹਿ ਗੀ ਤ੍ਰਿਖਾ ਮਹਾਨੀ, ਦੇ ਗਿਨ ਲਾਖ ਦੇਹੁ ਤਬ ਪਾਨੀ।<br>
ਬਯਾਕੁਲ ਹੋਇ ਛੁਧਿਤ ਬਹੁ ਜਬੈ, ਲੇਹੁ ਲਾਖ ਦੇਹੁ ਭੋਜਨ ਤਬੈ।<br>
ਨਿੰਦ੍ਰਾ ਤੇ ਜਬਿ ਸੁਪਤਨਿ ਚਹੈ, ਦੇਹੁ ਲਾਖ ਤੌ ਸੋਵਨਿ ਲਹੈ।

ਭਾਵ ਗੁਰੂ ਜੀ ਨੂੰ ਭੁਖਾ ਪਿਆਸਾ ਰਖਣ ਲਈ ਅੰਨ-ਜਲ ਨਾ ਦਿਤਾ ਜਾਵੇ। ਸੌਣ ਤੋਂ ਰੋਕਿਆ ਜਾਵੇ। ਜਦ ਲਖ ਰੁਪਿਆ ਦੇਣ ਤਦ ਅੰਨ-ਪਾਣੀ ਤੇ ਸੌਣ ਦੀ ਆਗਿਆ ਦਿਤੀ ਜਾਵੇ।

ਜਦ ਸਤਿਗੁਰ ਨੇ ਭੁਖ-ਤ੍ਰੇਹ ਤੇ ਨੀਂਦ ਦੀ ਕੋਈ ਪਰਵਾਹ ਨਾ ਕੀਤੀ, ਤਦ ਦੂਜੇ ਦਿਨ ਪਾਣੀ ਦੀ ਉਬਲਦੀ ਦੇਗ ਵਿਚ ਬਿਠਾਇਆ ਗਿਆ। ਭਾਈ ਸਾਹਿਬ ਲਿਖਦੇ ਹਨ:–

ਤਬਿ ਸਤਿਗੁਰ ਉਠ ਆਪੇ ਗਏ, ਤਪਤਿ ਨੀਰ ਮਹਿ ਬੈਠਤ ਭਏ।<br>
ਹਾਹਾਕਾਰ ਹੋਰ ਸਿਖ ਕਰੈਂ, ਉਠਯੋ ਪਿਰਾਣਾ ਸਕਤਿ ਨ ਜਰੈ।

ਭਾਵ–ਉਬਲਦੀ ਦੇਗ਼ ਵਿਚ ਬੈਠੇ ਵੇਖ ਕੇ ਭਾਈ ਪਿਰਾਣੇ ਨੇ ਕਿਹਾ–' ਮੈਥੋਂ ਇਹ ਜਰਿਆ ਨਹੀਂ ਜਾਂਦਾ।"

ਗੁਰੂ ਜੀ ਨੇ ਉੱਤਰ ਦਿਤਾ–ਭਾਈ ਪਿਰਾਣਾ ! ਸਬਰ ਨਾਲ ਕਸ਼ਟ ਝਲਣੇ ਚਾਹੀਦੇ ਹਨ। ਇਸ ਦਾ ਫਲ ਚੰਗਾ ਹੋਵੇਗਾ।

ਚੰਦੂ ਦੀ ਨੂੰਹ ਨੂੰ ਜਦ ਇਸ ਕਾਰੇ ਦਾ ਪਤਾ ਲਗਾ, ਉਸ ਨੇ ਗੁਰੂ-ਚਰਨਾਂ ਵਿਚ ਹਾਜ਼ਰ ਹੋ ਕੇ ਸੇਵਾ ਕਰਨ ਦੀ ਬੇਨਤੀ ਕੀਤੀ, ਪਰ ਮਹਾਰਾਜ ਨੇ ਅੰਨ-ਜਲ ਅੰਗੀਕਾਰ ਨਹੀਂ ਕੀਤਾ।

ਤੀਸਰੇ ਦਿਨ ਸਤਿਗੁਰੂ ਦੇ ਕੋਮਲ ਸਰੀਰ ਤੇ ਤੱਤੀ ਰੇਤ ਪੁਆਈ ਗਈ। ਚੌਥੇ ਦਿਨ ਤੱਤੀ ਲੋਹ ਤੇ ਬਿਠਾਇਆ ਗਿਆ, ਜਿਸ ਕਰਕੇ ਸਰੀਰ ਝੁਲਸ ਗਿਆ।

ਪੰਜ ਦਿਨ ਸਖਤ ਤਸੀਹੇ ਸਹਾਰਨ ਦੇ ਬਾਅਦ ਗੁਰੂ ਜੀ ਨੇ ਨਾਲਦੇ ਸਿਖਾਂ ਨੂੰ ਕਿਹਾ–ਹੁਣ ਸਾਡਾ ਅੰਤ ਸਮਾਂ ਨੇੜੇ ਆ ਗਿਆ ਹੈ। ਆਪ ਭਾਈ ਜੇਠੇ ਤੇ ਪਿਰਾਣੇ ਦੇ ਮੋਢੇ ਤੇ ਹੱਥ ਰਖ ਕੇ ਇਸਨਾਨ ਕਰਨ ਲਈ ਰਾਵੀ ਦੇ ਕੰਢੇ ਪੁਜੇ, ਜਾਂ ਲਿਜਾਏ ਗਏ*। ਭਾਈ ਲੰਗਾਹ ਨੇ ਆਖਰੀ ਵੇਰ ਪਵਿਤਰ ਚਰਨ ਧੋਤੇ। ਮੁਗਲ ਸਿਪਾਹੀ ਕੰਢੇ ਤੇ ਖੜੇ ਸਨ। ਸਿਖ ਭੀ ਦਰਸ਼ਨ ਕਰ ਰਹੇ ਸਨ। ਸਤਿਗੁਰੂ ਜੀ ਨੇ ਜਪੁਜੀ ਦਾ ਪਾਠ ਕੀਤਾ। ਮਾਰੂ ਰਾਗ ਦੇ ਇਕ ਸ਼ਬਦ ਵਿਚ ਆਪ ਨੇ ਫੁਰਮਾਇਆ ਸੀ, "ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ। ਨਾਮ ਰਤਨ ਗੁਣਾ ਹਰਿ ਬਣਜੇ ਲਾਦਿ ਵਖਰ ਲੈ ਚਾਲਿਓ॥ ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥ ਜੀਵਤ ਸਾਹਿਬ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥ ੧॥ ਰਹਾਉ॥ ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀਂ ਮੋਰਿਓ॥ ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ॥ ੨॥ ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ॥ ੩॥ ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ॥ ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ॥

ਪੰਚਮ ਪਾਤਸ਼ਾਹ ਜੀ ਦੀ ਅਸਹਿ ਕਸ਼ਟਾਂ ਵਿਚ ਭੀ ਜੋ ਉਚੀ

---

*ਮੁਨਸ਼ੀ ਸੋਹਨ ਲਾਲ ਨੇ ਉਮਦਾਤੁ ਤਵਾਰੀਖ ਵਿਚ ਤੇ ਭਾਈ ਰਤਨ ਸਿੰਘ ਜੀ ਭੰਗੂ ਨੇ ਲਿਖਿਆ ਹੈ ਕਿ ਗੁਰੂ ਜੀ ਨੂੰ ਰਾਵੀ ਵਿਚ ਡੋਬਿਆ ਗਿਆ।

ਆਤਮਿਕ ਅਵਸਥਾ ਰਹੀ ਭਾਈ ਗੁਰਦਾਸ ਜੀ ਉਸ ਦਾ ਇਉਂ ਵਰਨਣ ਕਰਦੇ ਹਨ:-

ਰਹਿੰਦੇ ਗੁਰੂ ਦਰੀਆਉ ਵਿਚ ਮੀਨ ਕੁਲੀਨ ਹੇਤ ਨਿਰਬਾਣੀ॥
ਦਰਸ਼ਨ ਦੇਖ ਪਤੰਗ ਜਿਉਂ ਜੋਤੀ ਅੰਦਰ ਜੋਤਿ ਸਮਾਣੀ॥
ਸਬਦ ਸੁਰਤ ਲਿਵ ਮ੍ਰਿਗ ਜਯੋਂ ਭੀੜ ਪਈ ਚਿਤ ਅਵਰ ਨ ਆਣੀ॥
ਚਰਨ ਕਵਲ ਮਿਲ ਭਵਰ ਜਯੋਂ ਸੁਖ ਸੰਪਟ ਵਿਚ ਰੈਣ ਵਿਹਾਣੀ॥
ਗੁਰ ਉਪਦੇਸ ਨ ਵਿਸਰੇ ਬਾਂਬੀਹੇ ਜਿਉਂ ਆਖ ਵਖਾਣੀ॥
ਗੁਰਮੁਖ ਸੁਖ ਫਲ ਪਰਮ ਰਸ ਸਹਿਜ ਸਮਾਧਿ ਸਾਧ ਸੰਗ ਜਾਣੀ॥
ਗੁਰ ਅਰਜਨ ਵਿਟਹੁ ਕੁਰਬਾਣੀ॥ [ਵਾਰ ੨੪-੨੩

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜੀਵਨ-ਉਦੇਸ਼ ਪੂਰਾ ਹੋ ਚੁਕਾ ਸੀ। ਸ੍ਰੀ ਜਪੁਜੀ ਦਾ ਪਾਠ ਸਮਾਪਤ ਕਰ ਕੇ ਬ੍ਰਹਮ ਗਿਆਨ ਦੀ ਮੂਰਤਿ, ਸ਼ਾਂਤਮਈ ਦੇ ਪੁੰਜ, ਨੇਕੀ ਦੇ ਸੂਰਜ ਜੇਠ ਸੁਦੀ ਚੌਥ ਸੰਮਤ ੧੬੬੩ ਨੂੰ ਸਰੀਰਕ ਤੌਰ ਤੇ ਰਾਵੀ ਵਿਚ ਤੇ ਆਤਮਿਕ ਰੂਪ ਵਿਚ ਵਾਹਿਗੁਰੂ ਵਿਚ ਲੀਨ ਹੋ ਗਏ। ਇਹ ਸਿਖ ਇਤਿਹਾਸ ਦੀ ਪਹਿਲੀ ਬੇ-ਮਿਸਾਲ ਕੁਰਬਾਨੀ ਹੈ। ਗੁਰੂ ਜੀ ਕਿੰਨੀ ਮਹਾਨ ਆਤਮਾ ਸਨ। ਉਨ੍ਹਾਂ ਨੇ ਇਹ ਕੁਰਬਾਨੀ ਸਿੱਖੀ ਦੇ ਬਚਾਉਣ ਤੇ ਦੀਨ ਦੁਖੀਆਂ ਦੀ ਸੇਵਾ ਦੇ ਇਕ ਵਡੇ ਆਦਰਸ਼ ਲਈ ਕੀਤੀ। ਇਸ ਦਾ ਫਲ ਕੀ ਹੋਇਆ? ਸਿਖ ਸੰਤ-ਸਿਪਾਹੀ ਬਣ ਗਏ।*

***

---

*ਲਤੀਫ ਕਹਿੰਦਾ ਹੈ:-

"The death of Guru Arjan is a great turning point in the history of the Sikhs"

# ਮੀਰੀ ਪੀਰੀ ਦੇ ਮਾਲਕ

# ਸ੍ਰੀ ਗੁਰੂ ਹਰਿ ਗੋਬਿੰਦ ਜੀ

---

ਪੰਜ ਪਿਆਲੇ ਪੰਜ ਪੀਰ ਛਟਮਾਂ ਪੀਰ ਬੈਠਾ ਗੁਰ ਭਾਰੀ ॥
ਅਰਜਨ ਕਾਇਆ ਪਲਟਕੈ ਮੂਰਤਿ ਹਰਿਗੋਬਿੰਦ ਸਵਾਰੀ ॥
ਚਲੀ ਪੀੜ੍ਹੀ ਸੋਢੀਆਂ ਰੂਪ ਦਿਖਾਵਨ ਵਾਰੋ ਵਾਰੀ ॥
ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰ-ਉਪਕਾਰੀ ॥
ਪੁਛਨ ਸਿਖ ਅਰਦਾਸ ਕਰ ਛੇ ਮਹਿਲਾਂ ਤਕ ਦਰਸਨਿਹਾਰੀ॥
ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਸੇ ਸੁਣਹੁ ਸੰਸਾਰੀ ॥
ਕਲਿਜੁਗ ਪੀੜ੍ਹੀ ਸੋਢੀਆਂ ਨਿਹਚਲ ਨੀਵ ਉਸਾਰ ਖਿਲਾਰੀ ॥
ਜੁਗ ਜੁਗ ਸਤਿਗੁਰ ਧਰੇ ਅਵਤਾਰੀ ॥ ੪ ॥

[ਭਾ: ਗੁ: ੧-੪੮

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

| | |
|---|---|
| ਅਵਤਾਰ ਧਾਰਿਆ | ਹਾੜ ਵਦੀ ੧, ਸੰਮਤ ੧੬੫੨ |
| ਜਨਮ ਅਸਥਾਨ | ਗੁਰੂ ਕੀ ਵਡਾਲੀ, ਜ਼ਿਲਾ ਅੰਮ੍ਰਿਤਸਰ |
| ਮਾਤਾ ਪਿਤਾ | ਸ੍ਰੀ ਗੁਰੂ ਅਰਜਨ ਦੇਵ ਜੀ ਤੇ ਮਾਤਾ ਗੰਗਾ ਜੀ। |
| ਵਿਵਾਹ | ਸ੍ਰੀ ਦਮੋਦਰੀ ਜੀ, ਸ੍ਰੀ ਨਾਨਕੀ ਜੀ ਤੇ ਮਹਾਂ ਦੇਵੀ ਜੀ। |
| ਗੁਰ-ਗੱਦੀ | ਜੇਠ ਵਦੀ ੯, ਸੰਮਤ ੧੬੬੩ |
| ਸੰਤਾਨ | ਬਾਬਾ ਗੁਰਦਿੱਤਾ ਜੀ, ਸ੍ਰੀ ਅਣੀਰਾਇ, ਸੂਰਜ ਮੱਲ, ਬਾਬਾ ਅਟੱਲ ਰਾਇ ਜੀ, ਸ੍ਰੀ ਗੁਰੂ ਤੇਗ਼ ਬਹਾਦਰ ਜੀ ਤੇ ਬੀਬੀ ਵੀਰੋ ਜੀ। |
| ਬਣਾਏ ਅਸਥਾਨ ਤੇ ਵਸਾਏ ਨਗਰ | ਸ੍ਰੀ ਅਕਾਲ ਤਖਤ ਸਾਹਿਬ, ਕਿਲ੍ਹਾ ਲੋਹਗੜ੍ਹ, ਕੌਲਸਰ, ਬਿਬੇਕਸਰ, ਸ੍ਰੀ ਕੀਰਤਪੁਰ, ਮਰਾੜ੍ਹ ਤੇ ਡੇਹਰਾ ਸਾਹਿਬ ਲਾਹੌਰ। |
| ਵੱਡੇ ਜੰਗ | ੧. ਅੰਮ੍ਰਿਤਸਰ। ੨. ਸ੍ਰੀ ਹਰਿਗੋਬਿੰਦ ਪੁਰ। ੩. ਗੁਰੂ ਸਰ ਮਰਾੜ੍ਹ। ੪. ਕਰਤਾਰ ਪੁਰ। |
| ਜੋਤੀ ਜੋਤ ਸਮਾਏ | ਚੇਤਰ ਸੁਦੀ ੫ ਸੰਮਤ ੧੭੦੧ ਨੂੰ ਕੀਰਤਪੁਰ ਵਿਚ। |

# ਪੰਜੀਵਾਂ ਵਿਆਖਿਆਨ

## ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬੰਦੀ-ਛੋੜ ਦਾਤਾ ਗਵਾਲੀਅਰ ਦੇ ਕਿਲ੍ਹੇ ਵਿਚ

ਸਿਖ ਧਰਮ ਵਿਚ ਮੀਰੀ ਤੇ ਪੀਰੀ ਅਰਥਾਤ ਧਰਮ ਤੇ ਰਾਜਨੀਤੀ ਨੂੰ ਛੇਵੇਂ ਪਾਤਸ਼ਾਹ ਨੇ ਜੋੜਿਆ ਹੈ। ਇਹ ਮੰਨਿਆ ਜਾਂਦਾ ਸੀ ਕਿ ਧਰਮ ਦੇ ਆਗੂ ਦੁਨਿਆਵੀ ਕੰਮਾਂ ਵਿਚ ਹਿੱਸਾ ਨਹੀਂ ਲੈ ਸਕਦੇ ਤੇ ਦੁਨਿਆਵੀ ਕੰਮ ਕਰਨ ਵਾਲੇ ਧਰਮ ਦੇ ਆਗੂ ਨਹੀਂ ਹੋ ਸਕਦੇ। ਧਰਮ ਅਤੇ ਰਾਜਨੀਤ ਨੂੰ ਨਿਖੇੜਨ ਦਾ ਸਿੱਟਾ ਇਹ ਨਿਕਲਿਆ ਕਿ ਧਰਮ ਸ਼ਕਤੀ ਤੋਂ ਖਾਲੀ ਹੋ ਗਿਆ, ਨਿਰੇ ਬਾਹਰ ਮੁਖੀ ਕਰਮ-ਕਾਂਡ ਤੇ ਸੰਸਕਾਰਾਂ ਅਤੇ ਕੁਝ ਇਖ਼ਲਾਕੀ ਅਸੂਲਾਂ ਦਾ ਸਮੁਦਾਇ ਰਹਿ ਗਿਆ। ਰਾਜਨੀਤਕ ਤੇ ਸੰਸਾਰੀ ਜੀਵਨ ਨੇ ਧਰਮ ਤੋਂ ਅੱਡ ਹੋਣ ਕਰਕੇ ਜ਼ੁਲਮ ਤੇ ਧੱਕੇ-ਸ਼ਾਹੀ ਦਾ ਰੂਪ ਧਾਰਨ ਕਰ ਲਿਆ। ਰਾਜ-ਨੀਤਕ ਬਲ ਤੋਂ ਬਿਨਾਂ ਮਜ਼ਹਬ ਨਿਰਬਲ ਜਿਹੇ ਇਖ਼ਲਾਕੀ ਅਸੂਲਾਂ ਦਾ ਪੁੰਜ ਹੁੰਦਾ ਹੈ ਤੇ ਧਰਮ ਤੋਂ ਬਿਨਾਂ ਨੀਤੀ ਜ਼ੁਲਮ ਜਬਰ ਤੇ ਅਨਯਾਇ ਦਾ ਰੂਪ ਹੁੰਦੀ ਹੈ।* ਸ੍ਰੀ ਗੁਰੂ ਨਾਨਕ ਦੇਵ ਜੀ ਤੇ ਬਾਕੀ ਦੇ ਸਤਿਗੁਰਾਂ ਨੇ ਜ਼ੁਲਮ ਦੇ ਵਿਰੁਧ ਡਟਣ, ਅਨਿਆਂ ਦੀ ਵਿਰੋਧਤਾ ਕਰਨ, ਦੀਨ-ਦੁਖੀਆਂ ਲਈ

---

*ਜਲਾਲੇ ਬਾਦਸ਼ਾਹੀ ਹੋ ਕਿ ਮਜਹੂਰੀ ਤਮਾਸ਼ਾ ਹੋ,
ਜੁਦਾ ਹੋ ਦੀਂ ਸਿਆਸਤ ਸੇ ਤੋ ਰਹਿ ਜਾਤੀ ਹੈ ਚੰਗੇਰੀ।
'ਇਕਬਾਲ'

ਆਪਾ ਵਾਰਨ ਤੇ ਆਜ਼ਾਦੀ ਲਈ ਜਜ਼ਬਾ ਦਿਤਾ ਸੀ, ਜੋ ਉਸ ਨੇ ਧਰਮ ਅਤੇ ਨੀਤੀ ਦੇ ਅਵਤਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਜਨਮ ਦਿਤਾ।

ਸਿਖੀ ਤੇ ਮੁਗ਼ਲ ਰਾਜ ਇਕੋ ਵਕਤ ਵਿਚ ਸ਼ੁਰੂ ਹੋਏ ਹਨ। ਬਾਬਰ ਦੀ ਕੋਈ ਵੱਡੀ ਹਕੂਮਤ ਨਹੀਂ ਸੀ, ਉਹ ਕੀ ਜ਼ੁਲਮ ਕਰਦਾ ? ਹਿਮਾਯੂੰ ਬੜਾ ਕੋਮਲ, ਸੁਖ ਰਹਿਣਾ ਤੇ ਕਮਜ਼ੋਰ ਜਿਹਾ ਸੀ। ਅਕਬਰ ਨੇ ਮਹਿਸੂਸ ਕੀਤਾ ਕਿ ਜਬਰ ਨਾਲ ਹਕੂਮਤ ਨਹੀਂ ਕੀਤੀ ਜਾ ਸਕਦੀ। ਉਸ ਨੇ ਹਿੰਦੁਸਤਾਨ ਦੇ ਹਿੰਦੂਆ ਤੇ ਮੁਸਲਮਾਨਾ ਨੂੰ ਮੇਲਿਆ। ਉਸ ਨੇ ਨਾ ਸਿਰਫ ਸਲਤਨਤ ਵਧਾਈ ਬਲਕਿ ਲੋਕਾਂ ਨੂੰ ਭੀ ਸ਼ਾਂਤ ਕੀਤਾ। ਜਹਾਂਗੀਰ ਦੇ ਸਮੇਂ ਸਿਖੀ ਨੂੰ ਦਬਾਉਣ ਅਤੇ ਮਿਟਾਉਣ ਦਾ ਯਤਨ ਕੀਤਾ ਗਿਆ। ਉਹ ਆਪ ਇਸਲਾਮ ਦਾ ਉਤਨਾ ਪਾਬੰਦ ਨਹੀਂ ਸੀ, ਜਿੰਨਾ ਮੁਦਈ ਬਣਦਾ ਸੀ। ਸਿਖਾਂ ਨੇ ਉਸ ਦੇ ਵਕਤ ਵਿਚ ਆਪਣੀ ਹੋਂਦ ਨੂੰ ਕਾਇਮ ਰਖਣ ਲਈ ਸ਼ਕਤੀ ਨੂੰ ਧਾਰਨ ਕੀਤਾ।

ਸਿਖਾਂ ਦੇ ਨਾਲ ਕਈ ਭਗਤਾਂ ਦੀਆਂ ਸੰਪਰਦਾਵਾਂ ਭੀ ਚਲੀਆਂ, ਪਰ ਉਹ ਸਾਧੂਆਂ ਦੇ ਟੋਲੇ ਤੇ ਮੰਡਲੀਆਂ ਬਣਕੇ ਰਹਿ ਗਈਆਂ। ਸਿਖੀ ਨੇ ਧਾਰਮਿਕ ਤੇ ਰਾਜ-ਨੀਤਕ ਅਸਰ ਪਾਇਆ ਹੈ। ਕਈ ਇਤਿਹਾਸ-ਲੇਖਕਾਂ ਨੂੰ ਇਥੇ ਆ ਕੇ ਇਕ ਭੁਲੇਖਾ ਲੱਗਾ ਹੈ। ਉਹ ਕਹਿੰਦੇ ਹਨ, 'ਗੁਰੂ ਨਾਨਕ ਦੇਵ ਦੇ ਜਤਨ ਤਿੰਨਾਂ ਪੀੜ੍ਹੀਆਂ ਤਕ ਸ਼ਾਨਦਾਰ ਕਾਮਯਾਬੀ ਦੇ ਬਾਅਦ ਅਸਫਲਤਾ ਤੇ ਖਤਮ ਹੋਏ। ਰੂਹਾਨੀਅਤ ਦਾ ਪਵਿੱਤਰ ਠੰਢ, ਬਰਫਾਨੀ ਬੱਦਲਾਂ ਤੇ ਚੋਟੀਆਂ ਨੂੰ ਚੁੰਮਣ ਵਾਲਾ ਵਹਿਣ ਸਮੁੰਦਰ ਵਿਚ ਪਹੁੰਚਣ ਦੀ ਥਾਂ ਮਾਰੂ ਥਲ ਵਿਚ ਗੁੰਮ ਹੋ ਗਿਆ। ਭਗਤ-ਹਿਰਦੇ ਵਿਚੋਂ ਨਿਰਮਲ ਸੂਝ ਤੇ ਸ਼ਕਤੀ ਦੀ ਜੋ ਧਾਰਾ ਨਿਕਲੀ, ਉਹ ਸੰਸਾਰ ਨੂੰ ਨਿਰਮਲ ਤੇ ਹਰਾ-ਭਰਾ ਕਰਨ ਦੀ ਥਾਵੇਂ ਫੌਜੀ ਛਾਉਣੀ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

ਦੀ ਖ਼ੂਨੀ ਦਲਦਲ ਵਿਚ ਖਤਮ ਹੋ ਗਈ।* ਇਸ ਦਾ ਭਾਵ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਭਗਤ-ਹਿਰਦੇ ਵਿਚੋਂ ਰੂਹਾਨੀਅਤ ਦੀ ਜੋ ਧਾਰਾ ਨਿਕਲੀ ਸੀ ਉਹ ਛੇਵੇਂ ਅਤੇ ਦਸਵੇਂ ਗੁਰੂ ਦੇ ਸਮੇਂ ਖ਼ੂਨੀ ਮਾਰੂ-ਥਲ ਵਿਚ ਖਤਮ ਹੋ ਗਈ। ਕੀ ਇਹ ਖਿਆਲ ਠੀਕ ਹੈ? ਕਦਾਚਿਤ ਨਹੀਂ। ਕੋਈ ਨਿਰਮਲ ਧਾਰਾ ਜੋ ਹਿਮਾਲਾ ਵਿਚੋਂ ਨਿਕਲਦੀ ਹੈ, ਉਸ ਦੇ ਰਾਹ ਵਿਚ ਪੱਥਰ ਤੇ ਪਹਾੜ ਡਿਗਦੇ ਹਨ, ਜੇ ਉਹ ਉਨ੍ਹਾਂ ਨੂੰ ਜ਼ੋਰ ਨਾਲ ਨਾ ਕੱਟੇ ਤਾਂ ਨਿਰਮਲ ਧਾਰਾ ਆਪਣੀ ਮੰਜ਼ਲ ਤੇ ਪਹੁੰਚ ਨਹੀਂ ਸਕਦੀ। ਇਸੇ ਤਰ੍ਹਾਂ ਸਿੱਖੀ ਦੀ ਰੌ ਦੇ ਰਾਹ ਵਿਚ ਮੁਗਲ ਹਕੂਮਤ ਜਿਸ ਵੇਲੇ ਪਹਾੜ ਬਣ ਕੇ ਡਿੱਗੀ ਉਸ ਨੇ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕੀਤਾ, ਉਸ ਵਕਤ ਗੁਰੂ ਜੀ ਕੋਲ ਸਿਵਾਏ ਤਲਵਾਰ ਚੁਕਣ ਦੇ ਹੋਰ ਕੋਈ ਸਾਧਨ ਬਾਕੀ ਨਹੀਂ ਸੀ। ਅਸੀਂ ਇਸ ਗੱਲ ਉਤੇ ਮਾਣ ਕਰਦੇ ਹਾਂ ਕਿ ਗੁਰੂਆਂ ਨੇ 'ਭਗਤੀ ਤੇ ਸ਼ਕਤੀ' ਦੋਵੇਂ ਗੁਣ ਦਿਤੇ ਹਨ। ਤ੍ਰੇਤੇ ਜੁਗ ਵਿਚ ਰਿਸ਼ੀਆਂ ਨੇ ਜੰਗ ਕੀਤੇ ਤਾਂ ਰਾਖਸ਼ਾਂ ਨੇ ਹੱਡ ਸੁਟੇ ਤੇ ਸ੍ਰੀ ਰਾਮ ਚੰਦਰ ਦੀ ਲੋੜ ਪਈ। ਦੁਆਪਰ ਵਿਚ ਕੰਸ ਦੀ ਅਨੀਤੀ ਨੂੰ ਰੋਕਣ ਲਈ ਸ੍ਰੀ ਕ੍ਰਿਸਨ ਨੇ ਕੰਮ ਕੀਤਾ। ਇਸੇ ਤਰ੍ਹਾਂ ਕਲਿਜੁਗ ਵਿਚ ਧਰਮ ਤੇ ਦੀਨ ਦੁਖੀਆਂ ਦੀ ਰਖਿਆ ਲਈ ਸਤਿਗੁਰਾਂ ਨੇ ਭਗਤੀ ਅਤੇ ਸ਼ਕਤੀ ਨੂੰ ਮੇਲਿਆ।†

ਸਾਡੇ ਪੁਰਾਤਨ ਸਾਹਿਤ ਵਿਚ ਵਿਦਰ ਨੀਤੀ, ਸੁਕਰ ਤੇ ਚਾਣਕ ਦੀ ਨੀਤੀ, ਰਾਜਨੀਤੀ ਦੇ ਪ੍ਰਸਿਧ

---

*ਸਰ ਜਾਦੂ ਨਾਥ ਸਰਕਾਰ ਕ੍ਰਿਤ 'ਔਰੰਗਜ਼ੇਬ' ਭਾਗ ੩, ਪੰਨਾ ੩੪੨।

†ਬਿਸਮਾਰਕ ਕਹਿੰਦਾ ਹੈ–

Weaker nations must go to hell.

ਨਿਰਬਲ ਕੌਮਾਂ ਜ਼ਰੂਰ ਦੋਜ਼ਖ਼ ਵਿਚ ਜਾਣਗੀਆਂ।

ਗ੍ਰੰਥ ਹਨ। ਚਾਣਕ ਨੀਤੀ ਵਿਚ ਰਾਜ ਨੀਤੀ ਦੇ ਚਾਰ ਅੰਗ ਦਸੇ ਹਨ :–

੧. ਸਾਮ–ਕਿਸੇ ਨੂੰ ਸ਼ਰਨ ਵਿਚ ਲੈਣਾ। ੨. ਦਾਮ–ਪੈਸੇ ਦੇ ਕੇ ਖਰੀਦਣਾ। ੩. ਦੰਡ–ਸਜ਼ਾ ਦੇ ਕੇ ਕਾਬੂ ਕਰਨਾ। ੪. ਭੇਦ–ਪਾੜ ਕੇ ਰਾਜ ਕਰਨਾ।

ਹੁਣ ਤੀਕ ਹਾਕਮ ਕੌਮਾਂ ਇਨ੍ਹਾਂ ਚਾਰ ਅਸੂਲਾਂ ਤੇ ਹੀ ਅਮਲ ਕਰਦੀਆਂ ਰਹੀਆਂ ਹਨ। ਅਜ ਰਾਜਨੀਤੀ ਠੱਗੀ, ਧੋਖੇ ਫਰੇਬ ਤੇ ਐਕਸਪਲਾਇਟੇਸ਼ਨ ਤੇ ਤਾਕਤ ਨੂੰ ਸਮਝਿਆ ਜਾਦਾ ਹੈ। ਇਸ ਨੂੰ ਗੁਰੂ ਜੀ ਦੀ ਮੀਰੀ ਨਾਲ ਮੇਲਣਾ ਹੀਰਿਆਂ ਤੇ ਪੰਨਿਆਂ ਨੂੰ ਕੋਇਲਿਆਂ ਨਾਲ ਤੋਲਣਾ ਹੈ।

ਮਜ਼੍ਹਬ ਤੇ ਰਾਜਨੀਤੀ ਵਿਚ ਇਕ ਮੁਢਲਾ ਫਰਕ ਇਹ ਹੈ ਕਿ ਮਜ਼੍ਹਬ ਕੁਝ ਨਿਸਚਤ, ਅਬਦਲ ਤੇ ਅਟਲ ਸਚਿਆਈਆਂ, ਸਿਧਾਂਤਾ ਤੇ ਅਸੂਲਾਂ ਦਾ ਨਾਂ ਹੈ। ਜਿਸ ਦਾ ਮਕਸਦ ਮਨੁਖ ਨੂੰ ਆਤਮਿਕ ਤੇ ਇਖ਼ਲਾਕੀ ਤੌਰ ਤੇ ਉਚਿਆਂ ਕਰਨਾ ਹੈ।

ਰਾਜਨੀਤੀ ਨਿਤ ਬਦਲਦੀ ਰਹਿੰਦੀ ਹੈ। ਸਾਮ, ਦਾਮ, ਦੰਡ ਤੇ ਭੇਦ ਦੇ ਆਸਰੇ ਚਲਦੀ ਹੈ। ਦੰਡ ਤੇ ਤਾਕਤ ਨਾਲ ਸਮਾਜਕ ਪ੍ਰਬੰਧ ਨੂੰ ਚਲਾਉਂਦੀ ਹੈ।

ਸਿਖੀ ਨੇ ਪੀਰੀ ਤੇ ਮੀਰੀ ਨੂੰ ਜੋੜਿਆ ਹੈ ਪਰ ਸਤਿਗੁਰੂ ਨੇ ਕਿਸੇ ਨੂੰ ਪੈਸੇ ਦੇ ਕੇ ਖਰੀਦਣ ਦੀ ਥਾਂ ਕੁਰਬਾਨੀ ਤੇ ਆਚਰਣ ਨਾਲ ਮੋਹਿਆ ਹੈ, ਦੰਡ ਦੀ ਥਾਂ ਪ੍ਰੇਮ ਨਾਲ ਕਾਬੂ ਕੀਤਾ ਹੈ। ਲੋਕਾਂ ਵਿਚ ਪਾਟਿਕ ਪਾ ਕੇ ਹਕੂਮਤ ਜਾਂ ਸਟੇਟ ਬਨਾਉਣ ਦੀ ਥਾਂ ਹਿੰਦੂ, ਮੁਸਲਮਾਨਾਂ ਤੇ ਸਿਖਾਂ ਨੂੰ ਮੇਲਿਆਂ ਹੈ। ਸਾਂਝੀਵਾਲਤਾ, ਭਰਾਤਰੀ-ਭਾਵ ਤੇ ਸਾਂਝੀ ਕੌਮੀਅਤ ਦਾ ਖਿਆਲ ਦਿਤਾ ਹੈ, ਸਟੇਟ ਨਹੀਂ ਬਣਾਈ। ਸਿਖ ਧਰਮ ਜਾਂ ਸਿਖ ਰਾਜਨੀਤੀ ਨੇ ਕਦੀ ਜ਼ੋਰ ਤੇ ਜਬਰ ਨਾਲ ਮਜ਼੍ਹਬ ਨਹੀਂ ਫੈਲਾਇਆ। ਦਸਮ ਪਾਤਸ਼ਾਹ ਦੇ ਬਾਅਦ ਬਾਰਾਂ ਮਿਸਲਾਂ ਦੇ ਸਿੰਘ ਅਬਦਾਲੀਆਂ ਤੇ ਦੁਰਾਨੀਆਂ ਨਾਲ

ਲੜਦੇ ਰਹੇ ਤੇ ਪੰਜਾਬ ਨੂੰ ਉਨ੍ਹਾਂ ਨੇ ਗੋਰਾਂ ਦੇ ਪੰਜੇ ਵਿਚੋਂ ਛੁੜਾਇਆ। ਪਰ ਜਦ ਸੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਹਕੂਮਤ ਕਾਇਮ ਹੋਈ, ਉਸ ਵਿਚ ਸਭ ਕੌਮਾਂ ਨੂੰ ਸ਼ਾਮਲ ਕੀਤਾ ਗਿਆ।

ਇਸ ਵਕਤ ਪੱਛਮ ਵਿਚੋਂ ਇਕ ਖਿਆਲ ਹਿੰਦੁਸਤਾਨ ਵਿਚ ਆ ਰਿਹਾ ਹੈ। ਉਹ ਇਹ ਹੈ, "ਜਥੇਬੰਦ ਧਰਮ ਦੀ ਲੋੜ ਨਹੀਂ, ਮਜ਼ੂਬ ਤੇ ਰਾਜਨੀਤੀ ਨੂੰ ਅੱਡ ਅੱਡ ਕਰ ਦੇਣਾ ਚਾਹੀਦਾ ਹੈ। ਮਜ਼ੂਬ ਦੇਸ ਦੀ ਆਜ਼ਾਦੀ ਦੇ ਰਾਹ ਵਿਚ ਰੁਕਾਵਟ ਹੈ।" Nearer the church farther from God ਜਿੰਨਾ ਕੋਈ ਗਿਰਜੇ ਦੇ ਨੇੜੇ ਹੈ, ਓਨਾ ਰੱਬ ਤੋਂ ਦੂਰ ਹੈ। ਇਤਿਹਾਸ ਦੇ ਪਾਠਕ ਜਾਣਦੇ ਹਨ ਕਿ ਯੂਰਪ ਵਿਚ ਪਹਿਲੇ ਪੋਪ (Church) ਤੇ ਹਕੂਮਤ ਇਕ ਥਾਂ ਸਨ। ਬਾਦਸ਼ਾਹ ਪੋਪ ਦੇ ਦਰਵਾਜ਼ੇ ਤੇ ਨੱਕ ਰਗੜਦੇ ਸਨ। ਉਥੇ ਮਜ਼ਹਬ ਤੇ ਰਾਜਨੀਤ ਦੀ ਟੱਕਰ ਹੋ ਗਈ। ਲੂਥਰ ਦੀ ਸੁਧਾਰ-ਲਹਿਰ ਦੇ ਪਿਛੋਂ ਪੋਪ ਦਾ ਅਸਰ ਘਟ ਗਿਆ। ਸਤਾਰ੍ਹਵੀਂ ਸਦੀ ਵਿਚ ਮਜ਼ਹਬ ਤੇ ਰਾਜਨੀਤ ਅੱਡ ਅੱਡ ਹੋ ਗਏ। ਪਹਿਲੇ ਈਸਾਈ ਮਜ਼ਹਬ ਰਾਜਨੀਤ ਤੇ ਗ਼ਾਲਿਬ ਸੀ ਫੇਰ ਰਾਜਨੀਤ ਮਜ਼ਹਬ ਤੇ ਗ਼ਾਲਿਬ ਆ ਗਈ। ਇਸ ਵਕਤ ਯੂਰਪ ਦਾ ਮਜ਼ਹਬ ਹਕੂਮਤਾਂ ਦੇ ਅਧੀਨ ਹੈ। ਇਸ ਤੋਂ ਪਿਛੋਂ ਪੱਛਮ ਵਿਚ ਸਾਂਝੀ ਕੌਮੀਅਤ ਦਾ ਖਿਆਲ ਆਇਆ। ਸਾਇੰਸ, ਮਸ਼ੀਨਰੀ ਤੇ ਦਸਤਕਾਰੀ ਨੇ ਤਰੱਕੀ ਕੀਤੀ। ਪੱਛਮੀ ਕੌਮਾਂ ਦੀ ਆਰਥਿਕ, ਸਮਾਜਕ ਤੇ ਵਿਗਿਆਨਕ ਤਰੱਕੀ ਨੂੰ ਦੇਖ ਕੇ ਸਾਡੇ ਨਵੀ ਨੌਜਵਾਨ ਕਹਿੰਦੇ ਹਨ, "ਹਿੰਦੁਸਤਾਨ ਤਦ ਹੀ ਉਨਤੀ ਕਰ ਸਕਦਾ ਹੈ, ਜੇ ਮਜ਼ਹਬ ਨੂੰ ਪਿਛੇ ਸੁਟ ਦੇਵੇ।" ਕੀ ਪੱਛਮ ਦੀ ਕੌਮੀਅਤ ਤੇ ਸਾਇੰਸ ਸੰਸਾਰ ਦੀ ਬਰਬਾਦੀ ਦਾ ਕਾਰਨ ਨਹੀਂ ਬਣੀ ? ਇਸ ਵਿਚ ਦੋਸ਼ ਮਜ਼ਹਬ, ਸਾਇੰਸ ਜਾਂ ਰਾਜਨੀਤੀ ਦਾ ਨਹੀਂ ਬਲਕਿ ਕੌਮਾਂ ਦੀ ਮਨੋ-ਬਿਰਤੀ ਦਾ ਹੈ। ਜਿਸ ਚੀਜ਼ ਦੀ

ਦੂਜਾ ਵਡਾ ਕਾਰਣ ਇਹ ਹੈ ਕਿ ਇਸ ਵਕਤ ਲਗ ਭਗ ਸਾਰੇ ਸੁਤੰਤ੍ਰ ਦੇਸਾਂ ਵਿਚ ਮਜ਼ਹਬ ਦੇ ਆਸਰੇ ਰਾਜ ਪ੍ਰਬੰਧ ਨਹੀਂ ਚਲ ਰਹੇ।

ਵਰਤਮਾਨ ਜੁਗ ਵਿਚ ਦੋ ਵਡੇ ਰਾਜਨੀਤਕ ਮਤ ਹਨ:- (੧) ਪੰਚਾਇਤੀ (Democratic)। ਪੰਚਾਇਤੀ ਰਾਜ ਦੇ ਲਛਣ ਹਨ:-ਲੋਕਾਂ ਰਾਹੀਂ ਉਨ੍ਹਾਂ ਲਈ ਬਣੀ ਹੋਈ ਆਪਣੀ ਸਰਕਾਰ।†

(੨) ਸੋਸ਼ਲਿਸਟ ਜਾਂ ਸਮਾਜਵਾਦੀ। ਇਸ ਵਿਚ ਵਯਕਤੀ ਦੀ ਥਾਂ ਸਮਾਜ ਤੇ ਆਰਥਕ ਸਮਾਨਤਾ ਨੂੰ ਮਹਾਨਤਾ ਦਿਤੀ ਗਈ ਹੈ। ਮਜ਼੍ਹਬ ਨੂੰ ਪੰਚਾਇਤੀ ਤੇ ਸਮਾਜਵਾਦ ਵਿਚ ਦਾਖਲ ਨਹੀਂ ਕੀਤਾ ਗਿਆ।

ਅਜ਼ਾਦ ਹਿੰਦੁਸਤਾਨ ਦੀ ਰਾਜ ਬਣਤਰ ਵੀ ਅਫਿਰਕੂ (Secular) ਬਣਾਈ ਗਈ ਹੈ। ਜਿਸ ਅਨੁਸਾਰ ਮਜ਼ਹਬ, ਪੂਜਾ ਪਾਠ ਤੇ ਖ਼ਿਆਲਾਂ ਦੀ ਸੁਤੰਤ੍ਰਤਾ ਨੂੰ ਪ੍ਰਵਾਨ ਕੀਤਾ ਗਿਆ ਹੈ। ਰਾਜਸੀ ਚੋਣਾਂ ਮਜ਼੍ਹਬ ਜਾਂ ਫਿਰਕੇਦਾਰੀ ਦੀ ਬਿਨਾ ਤੇ ਨਹੀਂ ਬਲਕਿ ਸਾਂਝੀਆਂ ਕਰ ਦਿਤੀਆਂ ਗਈਆਂ ਹਨ।

ਭਾਰਤ ਵਿਚ ਪੰਚਾਇਤ-ਵਾਦ ਜਾਂ ਸਾਂਝੀਵਾਲਤਾ ਨੂੰ ਗੁਰੂਆਂ ਨੇ ਪ੍ਰਚਾਰਿਆ ਹੈ। 'ਏਕ ਪਿਤਾ ਏਕਸ ਕੇ ਹਮ ਬਾਰਕ' ਦੇ ਸਿਧਾਂਤ ਸੰਗਤ ਤੇ ਪੰਗਤ ਦੀ ਬਰਾਬਰੀ ਸੈਕੂਲਰਇਜ਼ਮ ਹੈ। ਨਾਮ ਜਪਣਾ, ਵੰਡ ਕੇ ਛਕਣਾ ਤੇ ਕਿਰਤ ਕਰਨੀ, ਸਹੀ ਸਾਂਝੀਵਾਲਤਾ ਹੈ।

ਜੇ ਦੇਸ਼ ਵਿਚ ਹਿੰਦੂ, ਮੁਸਲਮਾਨ, ਸਿਖ ਈਸਾਈ ਤੇ ਪਾਰਸੀ ਆਪੋ ਆਪਣੇ ਮਤ ਅਨੁਸਾਰ ਵਖਰੀ ਵਖਰੀ ਰਾਜਨੀਤੀ ਬਨਾਉਣ ਤਦ ਉਸਦਾ ਨਤੀਜਾ ਬਿਨਾ ਤਬਾਹੀ ਤੇ ਪਰ-ਅਧੀਨਤਾ

---

†Government of the people, by the people, for the people (ਲਿੰਕਨ)

ਮਨੁਖ ਭੈੜੀ ਵਰਤੋਂ ਕਰੇਗਾ, ਉਹ ਭੈੜਾ ਰੂਪ ਧਾਰਨ ਕਰ ਜਾਏਗੀ।

ਰੂਸ ਵਿਚੋਂ ਸਾਂਝੀ-ਵਾਲਤਾ ਦੇ ਨਾਲ ਇਕ ਖਿਆਲ ਆਇਆ ਕਿ ਮਜ਼ਹਬ ਇਕ ਅਫ਼ੀਮ ਹੈ, ਇਹ ਸਰਮਾਏਦਾਰੀ ਤਾਕਤਾਂ ਨੂੰ ਮਜ਼ਬੂਤ ਕਰਦਾ ਹੈ। ਇਸ ਨੂੰ ਖਤਮ ਕਰ ਦੇਣਾ ਚਾਹੀਦਾ ਹੈ। ਰੂਸ ਵਿਚ ਜ਼ਾਰ ਨੇ ਲੋਕਾਂ ਤੇ ਜ਼ੁਲਮ ਕੀਤਾ ਤੇ ਮਜ਼ਹਬ ਜ਼ਾਰ ਦੇ ਅਧੀਨ ਹੋਣ ਕਰਕੇ ਉਸ ਦੀ ਪਿੱਠ ਠੋਕਦਾ ਰਿਹਾ। ਇਸ ਲਈ ਖਿਝੇ ਹੋਏ ਬਾਲਸ਼ਵਿਕਾਂ ਨੇ ਮਜ਼ਹਬ ਨੂੰ ਮਿਟਾਣ ਦਾ ਇਰਾਦਾ ਕਰ ਲਿਆ।

ਸੰਨ ੧੯੨੩ ਵਿਚ ਤੁਰਕੀ ਦੇ ਨੇਤਾ ਕਮਾਲ ਪਾਸ਼ਾ ਨੇ ਖ਼ਿਲਾਫ਼ਤ ਦਾ ਖਾਤਮਾਂ ਕਰਕੇ ਮਜ਼ੂਬ ਤੇ ਰਾਜਨੀਤੀ ਨੂੰ ਅਡੋ ਅਡ ਕਰ ਦਿਤਾ। ਇਸ ਵਕਤ ਮਧ ਪੂਰਬ ਦੇ ਕਈ ਦੇਸਾਂ ਦਾ ਮਜ਼ਹਬ ਇਸਲਾਮ ਹੈ, ਪਰ ਰਾਜਨੀਤੀ ਸਾਰਿਆਂ ਦੀ ਆਪੋ ਆਪਣੀ ਹੈ।

ਦੂਰ ਪੂਰਬ ਤੇ ਦਖਣੀ ਪੂਰਬ ਏਸ਼ੀਆ ਦੇ ਦੇਸਾਂ ਚੀਨ, ਜਾਪਾਨ, ਕੋਰੀਆ, ਬਰਮਾ, ਲੰਕਾ ਆਦਿਕ ਦਾ ਮਜ਼ੂਬ ਬੋਧ ਹੈ, ਪਰ ਰਾਜਨੀਤੀ ਸਾਰਿਆਂ ਦੀ ਵਖੋ ਵਖ ਹੈ।

ਹਿੰਦੁਸਤਾਨ ਵਿਚ ਰਾਜਨੀਤੀ ਤੇ ਮਜ਼ੂਬ ਨੂੰ ਅੱਡ ਕਰਨ ਦਾ ਸਵਾਲ ਪੈਦਾ ਹੋਣ ਦਾ ਕਾਰਣ ਸੰਸਾਰ ਵਿਆਪੀ ਹਾਲਤ, ਆਮ ਲੋਕਾਂ ਦੀ ਜਹਾਲਤ, ਕੁਝ ਆਦਮੀਆਂ ਦਾ ਸੁਆਰਥ ਤੇ ਵਿਦੇਸ਼ੀ-ਨੀਤੀ ਹੈ। ਯਾਦ ਰਖੋ, ਜਿਥੇ ਕੋਈ ਵਿਦੇਸ਼ੀ ਕੌਮ ਰਾਜ ਕਰਦੀ ਹੈ ਉਥੇ 'ਪਾੜੋ ਤੇ ਰਾਜ ਕਰੋ' ਪਰ ਅਮਲ ਕੀਤਾ ਜਾਂਦਾ ਹੈ। ਹਕੂਮਤ ਲੋਕਾਂ ਦੇ ਦਿਲਾਂ ਪਰ ਨਹੀਂ ਜਿਸਮਾਂ ਤੇ ਰਾਜ ਕਰਦੀ ਹੈ।

ਵਿਦੇਸ਼ੀਆਂ ਦੀ ਕੁਟਲ ਨੀਤੀ ਤੇ ਹਮਾਕਤ ਦੇ ਕਾਰਣ ਮਜ਼ੂਬ ਤੇ ਫ਼ਿਰਕੂਪੁਣੇ ਦੀ ਆੜ ਵਿਚ ਹਿੰਦੁਸਤਾਨ ਦੀ ਤਕਸੀਮ ਹੋਈ। ਇਸ ਨਾਲ ਜੋ ਤਬਾਹੀ ਹੋਈ ਹੈ, ਉਸਦੀ ਮਿਸਾਲ ਨਹੀਂ ਮਿਲਦੀ। ਇਸ ਲਈ ਕਈ ਸਿਆਣਿਆਂ ਦੀ ਰਾਇ ਹੈ ਕਿ ਮਜ਼ੂਬ ਨੂੰ ਰਾਜਨੀਤੀ ਨਾਲੋਂ ਵੱਖ ਕੀਤਾ ਜਾਵੇ।

ਦੂਜਾ ਵਡਾ ਕਾਰਣ ਇਹ ਹੈ ਕਿ ਇਸ ਵਕਤ ਲਗ ਭਗ ਸਾਰੇ ਸੁਤੰਤ੍ਰ ਦੇਸਾਂ ਵਿਚ ਮਜ਼ਹਬ ਦੇ ਆਸਰੇ ਰਾਜ ਪ੍ਰਬੰਧ ਨਹੀਂ ਚਲ ਰਹੇ।

ਵਰਤਮਾਨ ਜੁਗ ਵਿਚ ਦੋ ਵਡੇ ਰਾਜਨੀਤਕ ਮਤ ਹਨ:-
(੧) ਪੰਚਾਇਤੀ (Democratic)। ਪੰਚਾਇਤੀ ਰਾਜ ਦੇ ਲਛਣ ਹਨ:-ਲੋਕਾਂ ਰਾਹੀਂ ਉਨ੍ਹਾਂ ਲਈ ਬਣੀ ਹੋਈ ਆਪਣੀ ਸਰਕਾਰ।†

(੨) ਸੋਸ਼ਲਿਸਟ ਜਾਂ ਸਮਾਜਵਾਦੀ। ਇਸ ਵਿਚ ਵਯਕਤੀ ਦੀ ਥਾਂ ਸਮਾਜ ਤੇ ਆਰਥਕ ਸਮਾਨਤਾ ਨੂੰ ਮਹਾਨਤਾ ਦਿਤੀ ਗਈ ਹੈ। ਮਜ਼ੁਬ ਨੂੰ ਪੰਚਾਇਤੀ ਤੇ ਸਮਾਜਵਾਦ ਵਿਚ ਦਾਖਲ ਨਹੀਂ ਕੀਤਾ ਗਿਆ।

ਅਜ਼ਾਦ ਹਿੰਦੁਸਤਾਨ ਦੀ ਰਾਜ ਬਣਤਰ ਵੀ ਅਫ਼ਿਰਕੂ (Secular) ਬਣਾਈ ਗਈ ਹੈ। ਜਿਸ ਅਨੁਸਾਰ ਮਜ਼ਹਬ, ਪੂਜਾ ਪਾਠ ਤੇ ਖ਼ਿਆਲਾਂ ਦੀ ਸੁਤੰਤ੍ਰਤਾ ਨੂੰ ਪ੍ਰਵਾਨ ਕੀਤਾ ਗਿਆ ਹੈ। ਰਾਜਸੀ ਚੋਣਾਂ ਮਜ਼ੁਬ ਜਾਂ ਫ਼ਿਰਕੇਦਾਰੀ ਦੀ ਬਿਨਾ ਤੇ ਨਹੀਂ ਬਲਕਿ ਸਾਂਝੀਆਂ ਕਰ ਦਿਤੀਆਂ ਗਈਆਂ ਹਨ।

ਭਾਰਤ ਵਿਚ ਪੰਚਾਇਤ-ਵਾਦ ਜਾਂ ਸਾਂਝੀਵਾਲਤਾ ਨੂੰ ਗੁਰੂਆਂ ਨੇ ਪ੍ਰਚਾਰਿਆ ਹੈ। 'ਏਕ ਪਿਤਾ ਏਕਸ ਕੇ ਹਮ ਬਾਰਕ' ਦੇ ਸਿਧਾਂਤ ਸੰਗਤ ਤੇ ਪੰਗਤ ਦੀ ਬਰਾਬਰੀ ਸੈਕੂਲਰਇਜ਼ਮ ਹੈ। ਨਾਮ ਜਪਣਾ, ਵੰਡ ਕੇ ਛਕਣਾ ਤੇ ਕਿਰਤ ਕਰਨੀ, ਸਹੀ ਸਾਂਝੀ ਵਾਲਤਾ ਹੈ।

ਜੇ ਦੇਸ਼ ਵਿਚ ਹਿੰਦੂ, ਮੁਸਲਮਾਨ, ਸਿਖ ਈਸਾਈ ਤੇ- ਪਾਰਸੀ ਆਪੋ ਆਪਣੇ ਮਤ ਅਨੁਸਾਰ ਵਖਰੀ ਵਖਰੀ ਰਾਜਨੀਤੀ ਬਨਾਉਣ ਤਦ ਉਸਦਾ ਨਤੀਜਾ ਬਿਨਾ ਤਬਾਹੀ ਤੇ ਪਰ-ਅਧੀਨਤਾ

†Government of the people, by the people, for the people. (ਲਿੰਕਨ)

ਦੇ ਹੋਰ ਕੀ ਹੋ ਸਕਦਾ ਹੈ ?

ਸਤਿਗੁਰਾਂ ਦੀ ਪੀਰੀ ਤੇ ਮੀਰੀ ਰਾਜ ਤੇ ਜੋਗ ਦਾ ਮਕਸਦ ਧਰਮ ਨਾਲ ਮਨ ਆਚਰਣ ਤੇ ਵਿਹਾਰ ਨੂੰ ਪਵਿਤ੍ਰ ਕਰਨਾ ਹੈ। ਸ਼ਕਤੀ ਨਾਲ ਧਰਮ, ਦੇਸ਼ ਤੇ ਮਨੁਖਤਾ ਦੀ ਰਖਿਆ ਕਰਨਾ ਹੈ।

ਸਿਖੀ ਇਹ ਕਹਿੰਦੀ ਹੈ ਕਿ ਰਾਜਨੀਤੀ-ਧਰਮ ਤੋਂ ਬਿਨਾਂ ਕੁਝ ਨਹੀਂ, ਧਰਮ ਤਾਕਤ ਤੋਂ ਬਿਨਾਂ ਕੁਝ ਨਹੀਂ, ਪਰ ਧਰਮ ਨੂੰ ਨੀਤੀ ਦੇ ਅਧੀਨ ਨਹੀਂ ਕਰਨਾ। ਮੀਰੀ ਪੀਰੀ ਦੇ ਮਾਲਕ ਛੇਵੇਂ ਸਤਿਗੁਰੂ ਨੇ ਇਸੇ ਆਦਰਸ਼ ਨੂੰ ਪੇਸ਼ ਕੀਤਾ ਹੈ।

ਅਵਤਾਰ–ਇਤਿਹਾਸ ਦੱਸਦਾ ਹੈ ਕਿ ਕਾਫ਼ੀ ਆਯੂ ਹੋ ਜਾਣ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਕੋਈ ਸੰਤਾਨ ਨਾ ਹੋਈ। ਇਕ ਦਿਨ ਸ੍ਰੀ ਮਾਤਾ ਗੰਗਾ ਜੀ ਸਿਖੀ ਦੇ ਬਜ਼ੁਰਗ ਬਾਬਾ ਬੁਢਾ ਜੀ ਪਾਸ ਬੀੜ ਵਿਚ ਗਏ, ਬੜੀ ਨਿੰਮਰਤਾ ਨਾਲ ਮਿਸੀ ਰੋਟੀ ਪਕਾ ਕੇ ਗੰਢੇ ਤੇ ਲੱਸੀ ਨਾਲ ਛਕਾਉਣ ਦੀ ਸੇਵਾ ਕੀਤੀ। ਬਾਬ ਜੀ ਨੇ ਇਹ ਪ੍ਰਸਾਦ ਛਕਿਆ। ਜਿਸ ਤਰਾਂ ਕੋਈ ਪਿਤਾ ਆਪਣੀ ਬੱਚੀ ਨੂੰ ਅਸ਼ੀਰਵਾਦ ਦਿੰਦਾ ਹੈ, ਬਾਬਾ ਬੁਢਾ ਜੀ ਨੇ ਪ੍ਰਸੰਨ ਹੋ ਕੇ ਬਚਨ ਕੀਤਾ, 'ਗੰਗਾ ਜੀ! ਤੁਹਾਡੇ ਘਰ ਵਾਹਿਗੁਰੂ ਅਜਿਹਾ ਮਹਾਂ-ਬਲੀ ਪੁਰਖ ਭੇਜੇ, ਜੋ ਦੁਸ਼ਟਾਂ ਦੇ ਸਿਰ ਇਉਂ ਭੰਨੇਗਾ ਜਿਵੇਂ ਅਸੀਂ ਗੰਢੇ ਭੰਨੇ ਹਨ।' ਅਕਾਲ ਪੁਰਖ ਦੀ ਕਿਰਪਾ ਨਾਲ ਹਾੜ ਵਦੀ ਇਕ ੧੬੫੨ ਨੂੰ ਵਡਾਲੀ ਵਿਚ ਛੇਵੇਂ ਪਾਤਸ਼ਾਹ ਦਾ ਅਵਤਾਰ ਹੋਇਆ। ਪੰਚਮ ਪਾਤਸ਼ਾਹ ਨੇ 'ਸਤਿਗੁਰ ਸਾਚੇ ਦੀਆ ਭੇਜ' ਦਾ ਸ਼ਬਦ ਉਚਾਰਨ ਕਰਕੇ ਵਾਹਿਗੁਰੂ ਦਾ ਧੰਨਵਾਦ ਕੀਤਾ।

ਪ੍ਰਿਥੀਏ ਦਾ ਵਿਰੋਧ-ਪ੍ਰਿਥੀ ਚੰਦ ਤੇ ਉਸ ਦੀ ਵਹੁਟੀ ਕਰਮੋ ਨੇ ਸਾਹਿਬਜ਼ਾਦੇ ਨੂੰ ਜ਼ਹਿਰ ਦੇ ਕੇ, ਸੱਪ ਲੜਾ ਕੇ ਮਾਰਨ ਦੇ ਜਤਨ ਕੀਤੇ ਪਰ ਵਾਹਿਗੁਰੂ ਨੇ ਆਪ ਨੂੰ ਰੱਖ ਲਿਆ। ਜਿਸ ਵਕਤ ਗੁਰੂ ਜੀ ਰਤਾ ਵਡੇ ਹੋਏ, ਬਾਬਾ ਬੁਢਾ ਜੀ ਪਾਸ ਸਿਖਿਆ ਲਈ ਬਿਠਾਏ ਗਏ। ਗੁਰੂ ਘਰ ਦੀ ਵਿਦਿਆ, ਸ਼ਸਤਰ ਅਭਿਆਸ

ਤੇ ਘੋੜੇ ਦੀ ਸਵਾਰੀ ਆਪ ਨੂੰ ਸਿਖਾਈ ਗਈ। ਗੁਰਗੱਦੀ ਲਈ ਜਿਹਾ ਆਚਰਨ ਬਣਾਉਣ ਦੀ ਲੋੜ ਸੀ ਉਹੋ ਜਿਹੀ ਸਿਖਿਆ ਦਿਤੀ ਗਈ। ਆਪ ਕੇਵਲ ਬਾਰਾਂ ਬਰਸ ਦੇ ਸਨ ਜਦ ਪੰਚਮ ਪਾਤਸ਼ਾਹ ਸ਼ਹੀਦ ਹੋ ਗਏ।

ਗੁਰ-ਗੱਦੀ—

ਲਾਹੌਰ ਜਾਣ ਸਮੇਂ ਗੁਰਗੱਦੀ ਲਈ ਸਤਿਗੁਰੂ ਜੀ ਆਪ ਨੂੰ ਨੀਯਤ ਕਰ ਹੀ ਗਏ ਸਨ ਤਿਲਕ ਦੇਣ ਤੇ ਦਸਤਾਰ ਬੰਦੀ ਦੀ ਰਸਮ ਅਦਾ ਕਰਨੀ ਬਾਕੀ ਸੀ। ਹਜ਼ੂਰ ਨੂੰ ਗੱਦੀ ਤੇ ਬਿਠਾਇਆ ਗਿਆ। ਬਾਬਾ ਬੁਢਾ ਜੀ ਨੇ ਤਿਲਕ ਦਿਤਾ। ਸੇਲੀ-ਟੋਪੀ ਪੇਸ਼ ਕੀਤੀ ਗਈ ਤਾਂ ਆਪ ਨੇ ਫੁਰਮਾਇਆ 'ਸੇਲੀ ਤੇ ਟੋਪੀ ਤੋਸ਼ੇ ਖਾਨੇ ਵਿਚ ਰਖੋ ਸਾਨੂੰ ਸ੍ਰੀ ਸਾਹਿਬ ਤੇ ਦਸਤਾਰ ਦਿਤੀ ਜਾਵੇ।' ਇਸ ਹੁਕਮ ਅਨੁਸਾਰ ਬਾਬਾ ਜੀ ਨੇ ਦੋ ਸ੍ਰੀ ਸਾਹਿਬਾਂ ਪਹਿਨਾਈਆਂ। ਇਕ ਮੀਰੀ ਤੇ ਦੂਜੀ ਪੀਰੀ ਦੀ ਸੀ। ਕਈ ਸਜਨ ਇਹ ਕਹਿੰਦੇ ਹਨ ਕਿ ਬਾਬਾ ਜੀ ਨੇ ਭੁਲੇਖੇ ਨਾਲ ਤਲਵਾਰ ਦੂਜੇ ਪਾਸੇ ਪਾ ਦਿਤੀ, ਇਹ ਭੁਲ ਹੈ। ਬਾਬਾ ਜੀ ਆਪ ਸ਼ਸਤਰ ਅਭਿਆਸ ਸਿਖਾਉਣ ਵਾਲੇ ਸਨ, ਉਹ ਕਿਵੇਂ ਭੁਲ ਸਕਦੇ ਸਨ ? ਗੱਦੀ ਤੇ ਬੈਠ ਕੇ ਛੇਵੇਂ ਪਾਤਸਾਹ ਨੇ ਸਿੱਖਾਂ ਨੂੰ ਸੰਤ-ਸਿਪਾਹੀ ਬਣਨ ਦਾ ਉਪਦੇਸ਼ ਕੀਤਾ। ਮਸੰਦਾਂ ਤੇ ਸੰਗਤਾਂ ਦੇ ਨਾਮ ਹੁਕਮ-ਨਾਮੇ ਜਾਰੀ ਕੀਤੇ ਕਿ ਸਸਤਰ ਤੇ ਘੋੜੇ ਭੇਟਾ ਲਿਆਉਣ। ਸਤਿਗੁਰੂ ਨੇ ਫੌਜ ਰੱਖੀ, ਨਗਾਰੇ ਵਜਾਏ ਤੇ ਨਿਸ਼ਾਨ ਝੁਲਾਏ ਅਤੇ ਅਬਦੁਲ ਨਥੇ ਢਾਡੀ ਪਾਸੋਂ ਸੂਰਮਿਆਂ ਦੀਆਂ ਵਾਰਾਂ ਗਵਾਈਆਂ। ੧੬੬੩ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨੀਂਹ ਰੱਖੀ,* ਬੁਰਜ ਲੋਹਗੜ੍ਹ

---

*ਮਹਾਨ ਕੋਸ਼ ਵਿਚ ਤਖ਼ਤ ਸਾਹਿਬ ਦੀ ਰਚਨਾਂ ਦਾ ਸੰਮਤ ੧੬੬੫ ਤੇ ਤ੍ਵਾਰੀਖ਼ ਗੁਰੂ ਖਾਲਸਾ ਵਿਚ ੧੬੬੭ ਦਿਤਾ ਹੈ। ਸੂਰਜ ਪ੍ਰਕਾਸ਼ ਤੇ ਮੈਕਾਲਫ਼ ਦਾ ਸੰਮਤ ਮਿਲਦਾ ਹੈ।

ਬਣਵਾਇਆ ਤੇ ਖੂਹ ਅਤੇ ਬਾਗ ਲਵਾਇਆ। ਗੁਰੂ ਜੀ ਨੇ ਹਾਕਮਾਂ ਵਲੋਂ ਸਤਾਏ ਹੋਏ ਦੀਨ ਦੁਖੀਆਂ ਦੀਆਂ ਸ਼ਿਕਾਇਤਾਂ ਸੁਣੀਆਂ ਤੇ ਨਿਆਂ ਕਰਨਾ ਸ਼ੁਰੂ ਕੀਤਾ। ਸੰਗਤਾਂ ਨੇ ਮਹਾਰਾਜ ਨੂੰ 'ਸੱਚਾ ਪਾਤਸ਼ਾਹ' ਕਿਹਾ, ਜਿਸ ਤਰ੍ਹਾਂ ਈਸਾ ਨੂੰ ਅੰਜੀਲ ਵਿਚ ਕਿਹਾ ਗਿਆ ਸੀ। ਇਸ ਦਾ ਭਾਵ ਦਿਲਾਂ ਦਾ ਬਾਦਸਾਹ ਸੀ। ਇਹ ਪਾਤਸ਼ਾਹ ਫੌਜ, ਤਾਕਤ ਜਾਂ ਦੌਲਤ ਨਾਲ ਹਕੂਮਤ ਨਹੀਂ ਸੀ ਕਰਦਾ, ਸਗੋਂ ਪ੍ਰੇਮ, ਨੇਕ ਆਚਰਣ ਤੇ ਚੰਗੀ ਕਰਨੀ ਕਰਕੇ ਦਿਲਾਂ ਦਾ ਹਾਕਮ ਸੀ। ਬ੍ਰਿਤੀ ਫ਼ਕੀਰਾਨਾ ਸੀ ਪਰ ਮੀਰੀ ਦੀਆਂ ਚੀਜ਼ਾਂ ਇਸ ਲਈ ਧਾਰਨ ਕੀਤੀਆਂ ਕਿ ਜਨਤਾ ਦੇ ਅਧਿਕਾਰਾਂ (Civil rights) ਦੀ ਰਖਿਆ ਕੀਤੀ ਜਾਵੇ।

ਸ਼ਾਦੀਆਂ–ਰਾਜ-ਯੋਗੀ ਸਤਿਗੁਰੂ ਦੇ ਤਿੰਨ ਮਹਿਲ ਸਨ–

੧. ਸ੍ਰੀ ਦਮੋਦਰੀ ਜੀ, ਆਪ ਡੱਲਾ ਨਿਵਾਸੀ ਨਰਾਇਣ ਦਾਸ ਦੀ ਸਪੁਤਰੀ ਸਨ। ਇਨ੍ਹਾਂ ਤੋਂ ਬਾਬਾ ਗੁਰਦਿੱਤਾ ਜੀ, ਅਣੀ ਰਾਇ ਤੇ ਬੀਬੀ ਵੀਰੋ ਜੀ ਹੋਏ।

੨. ਸ੍ਰੀ ਨਾਨਕੀ ਜੀ, ਆਪ ਬਕਾਲਾ ਨਿਵਾਸੀ ਹਰੀ ਚੰਦ ਦੀ ਪੁਤਰੀ ਸਨ। ਇਨ੍ਹਾਂ ਤੋਂ ਬਾਬਾ ਅਟੱਲ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਹੋਏ।

੩. ਸ੍ਰੀ ਮਹਾਂਦੇਵੀ ਜੀ, ਆਪ ਮੰਡਿਆਲੀ ਨਿਵਾਸੀ ਦਯਾ ਰਾਮ ਦੀ ਪੁਤਰੀ ਸਨ, ਇਨ੍ਹਾਂ ਤੋਂ ਸੂਰਜ ਮੱਲ ਜੀ ਪੈਦਾ ਹੋਏ।

[ਮ: ਕੋਸ਼ ਤੇ ਤ: ਗੁ: ਖਾ:

ਗਵਾਲੀਅਰ ਦੇ ਕਿਲ੍ਹੇ ਵਿਚ–

ਗੁਰੂ ਜੀ ਦੇ ਵਿਰੁਧ ਕੁਝ ਪੁਰਾਣੇ ਦੋਖੀ ਮੌਜੂਦ ਸਨ। ਉਨ੍ਹਾਂ ਨੇ ਲਾਹੌਰ ਦੇ ਸੂਬੇ ਨਾਲ ਮਿਲ ਕੇ ਬਾਦਸ਼ਾਹ ਪਾਸ ਦਿੱਲੀ ਸ਼ਕਾਇਤ ਕੀਤੀ, 'ਗੁਰੂ ਜੀ ਨੇ ਫੌਜਾਂ ਰੱਖ ਲਈਆਂ ਨੇ, ਸ਼ਿਕਾਰ ਕਰਦੇ ਨੇ ਤੇ

ਤਖਤ ਬਣਾ ਲਿਆ ਨੇ। 'ਸੱਚਾ ਪਾਤਸ਼ਾਹ ਅਖਵਾਂਦੇ ਨੇ। ਇਹ ਕਿਸੇ ਦਿਨ ਹਕੂਮਤ ਲਈ ਖਤਰਨਾਕ ਸਾਬਤ ਹੋਣਗੇ।' ਇਨ੍ਹਾਂ ਗਪੌਟਾਂ ਨੂੰ ਸੁਣ ਕੇ ਬਾਦਸ਼ਾਹ ਨੇ ਵਜ਼ੀਰ ਖਾਂ ਤੇ ਗੁੰਚਹ ਬੇਗ ਨੂੰ ਅੰਮ੍ਰਿਤਸਰ ਭੇਜਿਆ ਕਿ ਉਹ ਗੁਰੂ ਜੀ ਨੂੰ ਦਿੱਲੀ ਲਿਆਉਣ।* ਇਸ ਲਈ ਮੁਖੀ ਸਿਖਾਂ ਨੂੰ ਸਾਰਾ ਕੰਮ ਕਾਜ ਸੌਂਪ ਕੇ ਆਪ ਨੇ ਦਿੱਲੀ ਜਾਣ ਦੀ ਤਿਆਰੀ ਕੀਤੀ।

ਆਪ ਸੰਮਤ ੧੬੭੩ ਵਿਚ ਤਰਨ ਤਾਰਨ, ਗੋਇੰਦਵਾਲ ਤੇ ਮਾਲਵੇਂ ਵਿਚੋਂ ਹੁੰਦੇ ਹੋਏ ਦਿੱਲੀ ਪੁਜੇ। ਪਹਿਲਾਂ ਬਾਦਸ਼ਾਹ ਨੇ ਆਪ ਨਾਲ ਮੁਲਾਕਾਤ ਕੀਤੀ। ਉਸ ਨੂੰ ਇਹ ਪਤਾ ਲੱਗਾ ਕਿ ਪੰਚਮ ਪਾਤਸ਼ਾਹ ਦੀ ਸ਼ਹੀਦੀ ਨੇ ਉਨ੍ਹਾਂ ਉਤੇ ਹਕੂਮਤ ਦਾ ਕੋਈ ਰੋਅਬ ਨਹੀਂ ਪਾਇਆ, ਬਗੋਂ ਉਹ ਹੋਰ ਦ੍ਰਿੜ੍ਹ ਹੋ ਗਏ ਹਨ। ਇਸ ਤੋਂ ਬਾਅਦ ਸ਼ਾਹੀ ਮੌਲਵੀ ਤੇ ਕਈ ਉਲਮਾਵਾਂ ਨਾਲ ਗੁਰੂ ਜੀ ਦੀ ਮੁਲਾਕਾਤ ਹੋਈ। ਉਹਨਾਂ ਨੂੰ ਭੀ ਪਤਾ ਲਗ ਗਿਆ ਕਿ ਉਹ

---

*ਗੁਰੂ ਜੀ ਸੰਬੰਧੀ 'ਦੁਬਿਸਤਾਨ' ਵਿਚ ਲਿਖਿਆ ਹੈ:-

'ਵਜ਼ਾਹ ਸਿਪਾਹੀਆਂ ਪੇਸ਼ ਗ੍ਰਿਫਤ ਵ ਬਰਖ਼ਿਲਾਫੇ ਪਿਦਰ ਸ਼ਮਸ਼ੀਰ ਬਸਤ।' ਭਾਵ—ਆਪ ਨੇ ਸਿਪਾਹੀਆਂ ਵਾਲਾ ਢੰਗ ਅਖਤਿਆਰ ਕੀਤਾ ਤੇ ਪਿਤਾ ਦੀ ਰਹਿਣੀ ਬਹਿਣੀ ਦੇ ਉਲਟ ਤਲਵਾਰ ਧਾਰਨ ਕੀਤੀ। ਡੇਵਿਡ ਸ਼ੀ ਤੇ ਟਰਾਇਨ ਨੇ 'ਦੁਬਿਸਤਾਨ' ਦਾ ਤਰਜਮਾ ਕੀਤਾ ਹੈ, ਜੋ ੧੮੪੩ ਈਸਵੀ ਵਿਚ ਛਪਿਆ। ਇਸ ਵਿਚ ਸਖਤ ਭੁਲਾਂ ਕੀਤੀਆਂ ਹਨ। ਇਨ੍ਹਾਂ ਨੇ 'ਵਜ਼ਾਹ (ਢੰਗ) ਸਿਪਾਹੀਆਂ' ਦਾ ਅਰਥ 'ਤਨਖਾਹ' ਕੀਤਾ ਹੈ ਅਤੇ ਦੂਸਰੇ ਫਿਕਰੇ ਦਾ 'ਪਿਤਾ ਦੇ ਵਿਰੁਧ ਤਲਵਾਰ ਉਠਾਈ।' ਇਸ ਗਲਤ ਤਰਜਮੇਂ ਤੋਂ ਕਈ ਲੇਖਕਾਂ ਨੂੰ ਭੁਲੇਖਾ ਲੱਗਾ ਹੈ। ਕਈਆਂ ਨੇ ਲਿਖਿਆ ਕਿ ਗੁਰੂ ਜੀ ਬਾਦਸ਼ਾਹ ਦੇ ਮੁਲਾਜ਼ਮ ਸਨ। ਇਹ ਗਲ ਉਕੀ ਨਿਰਮੂਲ ਹੈ।

ਇਸਲਾਮ ਦੇ ਰਾਜ-ਧਰਮ ਹੋਣ ਦਾ ਵੀ ਕੋਈ ਅਸਰ ਕਬੂਲ ਨਹੀਂ ਕਰਦੇ। ਸਿਖੀ ਨੂੰ ਉਹ ਚੰਗਾ ਧਰਮ ਸਮਝਦੇ ਹਨ। ਜਹਾਂਗੀਰ ਆਗਰੇ ਨੂੰ ਜਾਣ ਤੇ ਗੁਰੂ ਜੀ ਨੂੰ ਨਾਲ ਲੈ ਗਿਆ। ਉਸ ਦਾ ਜਤਨ ਸੀ ਕਿ ਉਨ੍ਹਾ ਤੇ ਪ੍ਰਭਾਵ ਪਾਵੇ, ਪਰ ਉਸ ਨੂੰ ਕੋਈ ਅਫਲਤਾ ਨਾ ਹੋਈ। ਆਗਰੇ ਵਿਚ ਇਕ ਘਾਹੀਆ ਸਿਖ ਆਇਆ, ਜਿਸ ਨੇ ਬਾਦਸ਼ਾਹ ਦੀ ਪਰਵਾਹ ਨਾ ਕੀਤੀ ਤੇ ਸੱਚੇ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਕੈਂਪ ਵਿਚ ਚਲਿਆ ਗਿਆ। ਜਹਾਂਗੀਰ ਨੂੰ ਯਕੀਨ ਹੋ ਗਿਆ ਕਿ ਸਿਖ ਕਾਫ਼ੀ ਰਾਜਨੀਤਕ ਬਣ ਗਏ ਹਨ ਤੇ ਉਹ ਇਕ ਮਹਾਨ ਵਯਕਤੀ ਦੀ ਰਹਿਨੁਮਾਈ ਵਿਚ ਵਧ ਰਹੇ ਹਨ। ਇਸ ਲਈ ਉਸ ਨੇ ਮਹਾਰਾਜ ਨੂੰ ਨਜ਼ਰਬੰਦ ਕਰ ਕੇ ਗਵਾਲੀਅਰ ਦੇ ਕਿਲੇ ਵਿਚ ਭੇਜ ਦਿਤਾ ਜਿਥੇ ਪਰ ਰਾਜੇ ਸ਼ਾਹੀ ਕੈਦੀ ਸਨ। ਇਥੇ ਕਈ ਇਤਿਹਾਸਕਾਰਾਂ ਨੇ ਇਕ ਭੁਲੇਖਾ ਖਾਧਾ ਹੈ। ਉਹ ਇਹ ਕਿ ਜਹਾਂਗੀਰ ਬੀਮਾਰ ਹੋ ਗਿਆ ਸੀ, ਉਸ ਨੂੰ ਜੋਤਸ਼ੀਆਂ ਨੇ ਕਿਹਾ, "ਤੇਰੇ ਤੇ ਸਾਹੜ-ਸਤੀ ਆਈ ਹੋਈ ਹੈ। ਉਹ ਟਲ ਤਦ ਸਕਦੀ ਹੈ, ਜੇ ਕੋਈ ਮਹਾਂ-ਪੁਰਖ ਭਜਨ ਕਰੇ ਤੇ ਚਲੀਹਾ ਕਟੇ। ਗੁਰੂ ਸਾਹਿਬ ਗਵਾਲੀਅਰ 'ਚ ਸਾਹੜ-ਸਤੀ ਟਾਲਣ ਗਏ।" ਇਹ ਗੱਲ ਇਸ ਲਈ ਨਿਰਮੂਲ ਹੈ ਕਿ ਇਕ ਤੇ ਗੁਰੂ ਜੀ ਆਪ ਸਾਹੜ-ਸਤੀ ਤੇ ਛਨਿਛਰ ਆਦਿ ਨਹੀਂ ਮੰਨਦੇ ਸਨ। ਦੂਸਰੇ ਇਹ ਕਿ ਭਜਨ ਕਰਨ ਲਈ ਬਾਹਰ ਥਾਂ ਨਹੀਂ ਸੀ? ਜਿਥੇ ਰਾਜੇ ਕੈਦ ਸਨ ਉਥੇ ਜਾਣ ਦੀ ਕੀ ਲੋੜ ਸੀ? ਮੁਹੱਸਨ ਫ਼ਾਨੀ ਉਸ ਵਕਤ ਮੌਜੂਦ ਸੀ। ਉਹ 'ਦੁਬਿਸਤਾਨ' ਵਿਚ ਲਿਖਦਾ ਹੈ, "ਗੁਰੂ ਅਰਜਨ ਦੇਵ ਤੇ ਜੋ ਜੁਰਮਾਨਾ ਕੀਤਾ ਗਿਆ ਸੀ, ਉਸ ਦੀ ਵਸੂਲੀ ਲਈ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਕੈਦ ਕਰ ਕੇ ਭੇਜਿਆ ਗਿਆ।" ਅਗੇ ਚਲ ਕੇ ਲਿਖਦਾ ਹੈ, "ਦੌਰਾਨੇ ਹੰਗਾਮਾ ਮਸੰਦਾਂ ਵ ਸਿਖਾਂ ਮੇ ਰਫ਼ਤੰਦ ਵ ਦੀਵਾਰੇ ਕਿਲਾ ਰਾ ਸਿਜਦਾ ਸੇ ਕਰਦੰਦ।" ਭਾਵ-ਇਸ ਰੌਲੇ ਗੌਲੇ ਵਿਚ ਸਿਖ ਤੇ ਮਸੰਦ ਗਵਾਲੀਅਰ ਜਾਂਦੇ ਸਨ।

ਗੁਰੂ ਜੀ ਦੀ ਮੁਲਾਕਾਤ ਦੀ ਆਗਿਆ ਨਹੀਂ ਸੀ ਇਸ ਲਈ ਕਿਲੇ ਦੀ ਦੀਵਾਰ ਨੂੰ ਮੱਥਾ ਟੇਕ ਕੇ ਆ ਜਾਂਦੇ ਸਨ।

ਅੰਮ੍ਰਿਤਸਰ ਵਿਚ ਹੁਣ ਤੀਕ ਜੋ ਚੌਂਕੀਆਂ ਚੜ੍ਹਦੀਆਂ ਹਨ ਇਹ ਉਸ ਸਮੇਂ ਦੀ ਯਾਦਗਾਰ ਹਨ। ਇਨ੍ਹਾਂ ਸਾਰੀਆਂ ਗੱਲਾਂ ਤੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਸਾਹਿਬ ਕਿਲੇ ਵਿਚ ਕੈਦ ਕਰਕੇ ਭੇਜੇ ਗਏ ਸਨ।

ਮਹਾਰਾਜ ਦੇ ਗੁ੍ਵਾਲੀਅਰ ਜਾਣ ਨਾਲ ਜਿਹੜੇ ਰਾਜੇ ਉਥੇ ਕੈਦ ਸਨ, ਉਹਨਾਂ ਦੀ ਖੁਰਾਕ ਤੇ ਪੁਸ਼ਾਕ ਚੰਗੀ ਹੋ ਗਈ। ਆਪ ਉਨ੍ਹਾਂ ਨੂੰ ਆਤਮਿਕ ਉਪਦੇਸ਼ ਵੀ ਕਰਦੇ ਸਨ। ਇਸ ਲਈ ਜੇਹਲ ਸੁਰਗ ਬਣ ਗਈ। ਸਿਖਾਂ ਵਿਚ ਸਖਤ ਬੇਚੈਨੀ ਸੀ, ਪਰ ਆਪ ਦੀ ਕੈਦ ਨੂੰ ਹਿੰਦੂਆਂ ਤੇ ਮੁਸਲਮਾਨਾਂ ਨੇ ਭੀ ਬੁਰਾ ਸਮਝਿਆ। ਭਾਈ ਜੇਠਾ ਜੀ ਸਿਖਾਂ ਦੀ ਤਹਿਰੀਕ ਦੀ ਰਹਿਨੁਮਾਈ ਕਰ ਰਹੇ ਸਨ। ਬਾਦਸ਼ਾਹ ਨੂੰ ਆਪਣੇ ਕੀਤੇ ਦਾ ਡਰ ਸੀ। ਇਸ ਲਈ ਉਸ ਨੂੰ ਇਹ ਸੁਪਨੇ ਵਿਚ ਵੀ ਪ੍ਰਤੀਤ ਹੁੰਦਾ ਸੀ ਕਿ ਗੁਰੂ ਕਾ ਸ਼ੇਰ ਭਾਈ ਜੇਠਾ ਮੇਰੀ ਛਾਤੀ ਤੇ ਚੜ੍ਹਿਆ ਹੋਇਆ ਹੈ।

ਵਾਪਸੀ—ਬਾਬਾ ਬੁਢਾ ਤੇ ਭਾਈ ਗੁਰਦਾਸ ਜੀ ਨੂੰ ਮਾਤਾ ਜੀ ਨੇ ਮੁਲਾਕਾਤ ਲਈ ਭੇਜਿਆ। ਸਤਿਗੁਰੂ ਨੇ ਇਨ੍ਹਾਂ ਨੂੰ ਚੜ੍ਹਦੀ ਕਲਾ ਦਾ ਉਪਦੇਸ ਕੀਤਾ। ਗੁਰੂ ਜੀ ਕਿਲੇ ਵਿਚ ਸਨ ਕਿ ਚੰਦੂ ਨੇ ਹਰਿ ਦਾਸ ਦਰੋਗੇ ਰਾਹੀਂ ਜ਼ਹਿਰੀਲੀ ਪੁਸ਼ਾਕ ਭੇਜ ਕੇ ਆਪ ਨੂੰ ਮਰਵਾਣਾ ਚਾਹਿਆ, ਪਰ ਹਰਿਦਾਸ ਨੇ ਉਸ ਦੀ ਸਾਜ਼ਸ਼ ਵਿਚ ਸ਼ਾਮਲ ਹੋਣ ਤੋਂ ਇਨਕਾਰ ਕਰ ਦਿਤਾ। ਗੁਰੂ ਜੀ ਕਿਲ੍ਹਾ ਗਵਾਲੀਅਰ ਵਿਚ ਕਿੰਨਾ ਚਿਰ ਰਹੇ? ਇਸ ਸਬੰਧੀ ਮੁਹਸਨ ਫ਼ਾਨੀ 'ਦਵਾਜ਼ਦ ਸਾਲ' (ਬਾਰਾਂ ਸਾਲ) ਲਿਖਦਾ ਹੈ। ਇਹ ਠੀਕ ਨਹੀਂ। ਤਵਾਰੀਖ ਗੁਰੂ ਖਾਲਸਾ ਅਨੁਸਾਰ ਵੈਸਾਖ ੧੬੭੪ ਨੂੰ ਗਵਾਲੀਅਰ ਪੁਜੇ। ਮੈਕਾਲਫ਼ ਕਹਿੰਦਾ ਹੈ, 'ਮਾਘ ਦੂਜੀ ਸੰਮਤ ੧੬੬੯ ਬਿ: ਨੂੰ ਅੰਮ੍ਰਿਤਸਰੋਂ ਚਲੇ, ਤੇ ਕੁਝ ਮਹੀਨੇ ਕਿਲੇ ਵਿਚ ਰਹੇ।'

## ਬੰਦੀ-ਛੋੜ ਦਾਤਾ

ਅਸਲ ਗਲ ਇਹ ਜਾਪਦੀ ਹੈ ਕਿ ਬਾਦਸਾਹ ਨੇ ਆਪਣੇ ਵਲੋਂ ਬਾਰਾਂ ਵਰ੍ਹੇ ਲਈ ਕੈਦ ਕਰ ਕੇ ਭੇਜੇ ਹੋਣਗੇ ਪਰ ਲੋਕ ਰਾਇ ਵਿਰੁਧ ਹੋਣ ਕਰ ਕੇ ਉਹ ਬਹੁਤ ਸਮਾਂ ਓਹਨਾਂ ਨੂੰ ਜੇਹਲ ਵਿਚ ਨਹੀਂ ਰਖ ਸਕਿਆ। ਇਸ ਦੌਰਾਨ ਵਿਚ ਗੁਰੂ ਜੀ ਦੇ ਸੰਤਾਨ ਹੋਈ। ੧੬੭੫ ਵਿਚ ਅਣੀ ਰਾਇ ਜੀ, ੧੬੭੬ ਵਿਚ ਬਾਬਾ ਅਟੱਲ ਰਾਇ ਜੀ ਤੇ ੧੬੭੮ ਵਿਚ ਨੌਵੀਂ ਪਾਤਸਾਹੀ ਦਾ ਅਵਤਾਰ ਹੋਇਆ। ਇਸ ਲਈ ਬਾਰਾਂ ਵਰ੍ਹੇ ਕੈਦ ਦੀ ਗੱਲ ਠੀਕ ਨਹੀਂ ਜਾਪਦੀ।

ਸਿਖ ਤੇ ਐਜੀਟੇਸਨ ਕਰਦੇ ਹੀ ਸਨ। ਸਾਈਂ ਮੀਆਂ ਮੀਰ ਤੇ ਵਜ਼ੀਰ ਖਾਂ ਵਰਗੇ ਨੇਕ ਮੁਸਲਮਾਨਾ ਨੇ ਭੀ ਬਾਦਸ਼ਾਹ ਨੂੰ ਸਮਝਾਇਆ। ਉਸ ਨੂੰ ਆਪਣੀ ਗਲਤੀ ਦਾ ਪਤਾ ਲਗਾ। ਜਿਸ ਕਰਕੇ ਗੁਰੂ ਜੀ ਦੀ ਰਿਹਾਈ ਦਾ ਹੁਕਮ ਜਾਰੀ ਕੀਤਾ ਗਿਆ।

ਜਦ ਕਿਲ੍ਹਾ ਗਵਾਲੀਅਰ ਵਿਚ ਇਹ ਹੁਕਮ ਵਜ਼ੀਰ ਖਾਂ ਲੈ ਕੇ ਗਿਆ ਤੇ ਗੁਰੂ ਸਾਹਿਬ ਨੂੰ ਸੁਣਾਇਆ, ਤਦ ਆਪਨੇ ਰਿਹਾ ਹੋਣ ਤੋਂ ਇਨਕਾਰ ਕਰ ਦਿਤਾ ਤੇ ਇਹ ਫੁਰਮਾਇਆ, "ਸਾਡੇ ਦੂਸਰੇ ਬੇ-ਗੁਨਾਹ ਸਾਥੀ ਭੀ ਰਿਹਾ ਕੀਤੇ ਜਾਣ। ਤਦ ਅਸੀਂ ਬਾਹਰ ਜਾਣ ਲਈ ਤਿਆਰ ਹਾਂ।' ਵਜ਼ੀਰ ਖਾਂ ਦਿੱਲੀ ਵਾਪਸ ਆਇਆ ਤੇ ਉਸਨੇ ਸਾਰੀ ਗੱਲਬਾਤ ਜਹਾਂਗੀਰ ਨੂੰ ਸੁਣਾਈ, ਬਾਦਸ਼ਾਹਨੇ ਗੁਰੂਜੀ ਨਾਲਰਾਜਿਆਂ ਦੀ ਰਿਹਾਈ ਦਾ ਹੁਕਮ ਵੀ ਜਾਰੀ ਕੀਤਾ ਪਰ ਸਰਤ ਇਹ ਲਾਈ ਕਿ ਜਿੰਨੇ ਸਾਥੀ ਸਤਿਗੁਰੂ ਦਾ ਪੱਲਾ ਫੜ ਕੇ ਆ ਸਕਣ ਉਹ ਛਡ ਦਿਤੇ ਜਾਣ। ਗਵਾਲੀਅਰ 'ਚ ਪ੨ ਰਾਜੇ ਕੈਦ ਸਨ। ਜਦ ਹੁਕਮ ਗਿਆ, ਉਹ ਬੜੇ ਚਿੰਤਾਤੁਰ ਹੋਏ ਕਿ ਕਿਸ ਤਰ੍ਹਾਂ ਰਿਹਾ ਹੋਵਾਂਗੇ। ਗੁਰੂ ਜੀ ੫੦ ਕਲੀਆਂ ਦਾ ਜਾਮਾ ਪਹਿਨਦੇ ਸਨ। ਹਜ਼ੂਰ ਨੇ ਪੰਜਾਹਾਂ ਨੂੰ ਇਕ ਇਕ ਕਲੀ ਫੜਾਈ ਤੇ ਦੋਹਾਂ ਨੂੰ ਕਰ ਕੰਵਲਾਂ ਨਾਲ ਲਾ ਕੇ ਬਾਹਰ ਲੈ ਆਏ ਉਸ ਦਿਨ ਤੋਂ ਆਪਦਾ ਨਾਂ ਬੰਦੀ ਛੋੜ ਦਾਤਾ' ਪੈ ਗਿਆ। ਕਿਲ੍ਹਾ ਗਵਾਲੀਅਰ ਵਿਚ ਹੁਣ ਤਕ ਇਕ ਤਲਾ ਦੇ ਕੰਢੇ ਅਸਥਾਨ ਬਣਿਆ ਹੋਇਆ ਹੈ। ਇਥੇ ਲੋਹੇ ਦੀ ਫੱਟੀ ਤੇ 'ਬੰਦੀ-ਛੋੜ ਦਾਤਾ'

ਦੇ ਸ਼ਬਦ ਲਿਖੇ ਹੋਏ ਹਨ। ਇਸ ਚਾਰ ਦੀਵਾਰੀ ਵਿਚ ਇਕ ਜੰਡ ਲਗਾ ਹੋਇਆ ਹੈ। ਅਸੀਂ ਆਪ ਇਸ ਥਾਂ ਦੇ ਦਰਸ਼ਨ ਕੀਤੇ ਹਨ।

ਗਵਾਲੀਅਰ ਵਿਚੋਂ ਤੁਰਨ ਸਮੇਂ ਹਰੀਦਾਸ ਦਰੋਗੇ ਨੇ ਬਹੁਤ ਪ੍ਰੇਮ ਕੀਤਾ ਤੇ ਕਿਹਾ ਮੈਨੂੰ ਨਾਲ ਲੈ ਚਲੋ। ਗੁਰੂ ਜੀ ਨੇ ਉਸ ਨੂੰ ਉਪਦੇਸ਼ ਕੀਤਾ। ਗਵਾਲੀਅਰ ਤੋਂ ਦਿੱਲੀ ਆਏ। ਬਾਦਸ਼ਾਹ ਨੇ ਆਪ ਨਾਲ ਮੁਲਾਕਾਤ ਕੀਤੀ। ਉਸਨੇ ਆਪਣੇ ਕੀਤੇ ਤੇ ਪਸਚਾਤਾਪ ਕੀਤਾ। ੭ ਤੋਪਾਂ ਤੇ ੧੦੦੦ ਸਵਾਰ ਰੱਖਣ ਲਈ ਪੇਸਕਸ਼ ਕੀਤੀ ਪਰ ਆਪ ਨੇ ਇਸ ਨੂੰ ਪ੍ਰਵਾਨ ਨਾ ਕੀਤਾ। ਚੰਦੂ ਪਾਪੀ ਨੂੰ ਆਪ ਦੇ ਸਪੁਰਦ ਕਰ ਦਿਤਾ ਗਿਆ। ਹਜ਼ੂਰ ਦਿੱਲੀ ਤੋਂ ਅੰਮ੍ਰਿਤਸਰ ਪੁਜੇ। ਸਿਖ ਸੰਗਤਾਂ ਨੇ ਬਹੁਤ ਖੁਸ਼ੀ ਮਨਾਈ।

ਚੰਦੂ ਨੂੰ ਸਜ਼ਾ–ਭਾਈ ਬਿਧੀ ਚੰਦ ਤੇ ਭਾਈ ਜੇਠੇ ਨੇ ਚੰਦੂ ਨੂੰ ਲਿਆਂਦਾ ਤੇ ਲਾਹੌਰ ਵਿਚ ਫਿਰਾਇਆ। ਗੁਰਦਿਤੇ ਭੜਭੂੰਜੇ ਦੇ ਹਥੋਂ, ਜਿਸ ਨੇ ਚੰਦੂ ਦੇ ਕਹਿਣ ਪਰ ਗੁਰੂ ਜੀ ਤੇ ਰੇਤ ਪਾਈ ਸੀ, ਇਹ ਪਾਪੀ ਮਾਰਿਆ ਗਿਆ।

ਰਾਜਨੀਤਕ ਅਸਰ–ਕਿਲ੍ਹਾ ਗਵਾਲੀਅਰ ਵਿਚੋਂ ਆਉਣ ਸਮੇਂ ਗੁਰੂ ਜੀ ਨੇ ਜੋ ਰਾਜੇ ਰਿਹਾ ਕਰਾਏ ਸਨ, ਇਸ ਦਾ ਅਸਰ ਸਾਰੇ ਹਿੰਦੁਸਤਾਨ ਤੇ ਪਿਆ। ਲੋਕਾਂ ਨੂੰ ਪਤਾ ਲਗ ਗਿਆ ਕਿ ਗੁਰ ਗੱਦੀ ਕੇਵਲ ਫਕੀਰਾਂ ਦੀ ਜਾਂ ਇਕ ਫਿਰਕੇ ਦੀ ਨਹੀਂ ਬਲਕਿ ਦੇਸ ਦੇ ਦੁਖ ਸੁਖ ਵਿਚ ਸਹਾਇਤਾ ਕਰਨ ਵਾਲੀ ਹੈ।

ਗੁਰੂ ਸਾਹਿਬ ਸਾਰੇ ਦੇਸ ਤੇ ਮਨੁਖਤਾ ਦੀ ਪ੍ਰਤਿਨਿਧਤਾ ਕਰਦੇ ਸਨ। ਲੋਕਾਂ ਦੇ ਦੁਖ ਦੂਰ ਕਰਨ ਲਈ ਆਪਾ ਵਾਰਦੇ ਸਨ। ਜੇ ਛੇਵੇਂ ਸਤਿਗੁਰੂ ਕੇਵਲ ਆਪਣੇ ਜਾਂ ਸਿਖਾਂ ਲਈ ਸੋਚਦੇ, ਤਦ ਉਨ੍ਹਾਂ ਨੂੰ ਬਿਵੰਜਾ ਰਾਜਿਆਂ ਨੂੰ ਗਵਾਲੀਅਰ ਦੇ ਕਿਲੇ 'ਚੋਂ ਰਿਹਾ ਕਰਾਉਣ ਦੀ ਕੀ ਲੋੜ ਸੀ?

## ਬੰਦੀ-ਛੋੜ ਦਾਤਾ

ਇਸ ਤੋਂ ਬਾਅਦ ਜਹਾਂਗੀਰ ਨਾਲ ਗੁਰੂ ਜੀ ਦੇ ਸੰਬੰ
ਰਹੇ। ਉਹ ਕਸ਼ਮੀਰ ਨੂੰ ਜਾਂਦਾ ਅੰਮ੍ਰਿਤਸਰ ਆਇਆ। ਮਹ
ਨੇ ਉਸ ਦੇ ਖਾਣ ਪੀਣ ਤੇ ਰਿਹਾਇਸ਼ ਦਾ ਪ੍ਰਬੰਧ ਕਰ ਦਿ
ਅਕਾਲ ਤਖਤ ਸਾਹਿਬ ਦੀ ਇਮਾਰਤ ਲਈ ਜਹਾਂਗੀਰ ਨੇ ।
"ਜੇ ਆਗਿਆ ਕਰੋ, ਤਾਂ ਮੈਂ ਸਾਹੀ ਖਰਚ ਤੇ ਬਣਵਾ ਦਿਆਂ?
ਜੀ ਨੇ ਉੱਤਰ ਦਿਤਾ, "ਇਹ ਧਰਮ ਤੇ ਨਿਆ ਦਾ ਤਖਤ ਹੈ।
ਲਈ ਇਸ ਦੀ ਇਮਾਰਤ ਗਰੀਬ ਸਿੱਖਾਂ ਦੀ ਧਰਮ-ਕਿਰਤ
ਬਣਨੀ ਚਾਹੀਦੀ ਹੈ।"

ਬਾਦਸਾਹ ਨੇ ਇਕ ਪ੍ਰਸਨ ਕੀਤਾ, "ਮਨੁਖ ਦਾ
ਨੀਵੀਆਂ ਖਾਹਸਾਂ ਤੋਂ ਕਿਸ ਤਰ੍ਹਾਂ ਉੱਚਾ ਹੋ ਸਕਦਾ ਹੈ, ਜ
ਉਸ ਦੇ ਪਾਸ ਧਨ, ਜਵਾਨੀ ਅਤੇ ਤਾਕਤ ਹੋਵੇ?"

ਗੁਰੂ ਜੀ ਨੇ ਉਤਰ ਦਿਤਾ–ਜਿਸ ਤੇ ਵਾਹਿਗੁਰੂ ਦੀ ਕਿ
ਹੋਵੇ, ਉਹ ਆਦਮੀ ਚੰਗਾ ਹੋ ਸਕਦਾ ਹੈ। ਜਿਸ ਨੇ ਜੀਵਨ ਤੇ
ਕਾਰਾਂ ਦੀ ਅਸਲੀਅਤ ਨੂੰ ਸਮਝ ਲਿਆ ਹੈ, ਉਹ ਪਾਪ
ਮ ਨਹੀਂ ਕਰ ਸਕਦਾ। ਮਨੁਖ ਇਕ ਦੰਮ ਦਾ ਹੈ। ਇਸ
ਬਦੀ ਕਿਉਂ ਕਰੇ?" ਇਹ ਉਪਦੇਸ਼ ਸੁਣ ਕੇ ਬਾਦਸ਼ਾਹ ਦੇ ਮ
ਬੜੀ ਸ਼ਾਂਤੀ ਹੋਈ।

ਇਸ ਤੋਂ ਪਿਛੋਂ ਜਹਾਂਗੀਰ ਦੇ ਸਮੇਂ ਸਿਖੀ ਦੇ ਪ੍ਰਚਾਰ
ਕੋਈ ਰੋਕ ਨਹੀਂ ਪਾਈ ਗਈ ਇਸ ਲਈ ਗੁਰੂ ਜੀ ਨੇ ਪ੍ਰਚਾਰ
ਧਿਆਨ ਦਿਤਾ, ਜਿਸ ਦਾ ਵਰਣਨ ਅਗੇ ਚਲਕੇ ਕੀਤਾ ਗਿਅ

--o--

# ਛਬੀਵਾਂ ਵਿਆਖਿਆਨ

## ਗੁਰੂ ਜੀ ਦਾ ਯੂ. ਪੀ. ਤੇ ਕਸ਼ਮੀਰ ਜਾਣਾ
## ਅਸਥਾਨ ਬਨਾਣੇ ਤੇ ਪ੍ਰਚਾਰ ਨੂੰ ਜਥੇਬੰਦ ਕਰਨਾ

ਗੁਰ-ਗੱਦੀ ਪਰ ਬਿਰਾਜਣ ਦੇ ਬਾਅਦ ਗਵਾਲੀਅਰ ਜਾਣ ਤਕ ਛੇਵੇਂ ਪਾਤਸ਼ਾਹ ਨੇ ਜੋ ਮਹਾਨ ਕੰਮ ਕੀਤੇ ਹਨ, ਉਨ੍ਹਾਂ ਦਾ ਸੰਖੇਪ ਜ਼ਿਕਰ ਕਰ ਆਏ ਹਾਂ। ਆਪ ਨੇ ਅੰਮ੍ਰਿਤਸਰ ਵਿਚ ਅਕਾਲ ਤਖ਼ਤ ਸਾਹਿਬ ਬਣਾਇਆ। ੧੬੭੦ ਵਿਚ ਲਾਹੌਰ ਡੇਹਰਾ ਸਾਹਿਬ ਤਾਮੀਰ ਕਰਵਾਇਆ। ਇਥੇ ਪੰਚਮ ਪਾਤਸਾਹ ਜੋਤੀ ਜੋਤ ਸਮਾਏ ਸਨ। ਆਪ ਸ੍ਰੀ ਨਨਕਾਣੇ ਸਾਹਿਬ ਭੀ ਗਏ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਅਸਥਾਨ ਦੀ ਸੰਭਾਲ ਕੀਤੀ। ਗਵਾਲੀਅਰ ਤੋਂ ਵਾਪਸ ਆ ਕੇ ਹਜ਼ੂਰ ਨੇ ਪ੍ਰਚਾਰ ਨੂੰ ਜਥੇਬੰਦ ਕੀਤਾ। ਕਈ ਅਸਥਾਨ ਬਣਾਏ ਤੇ ਨਗਰ ਵਸਾਉਣ ਦਾ ਕੰਮ ਕੀਤਾ।

ਕੁਝ ਚਿਰ ਅੰਮ੍ਰਿਤਸਰ ਨਿਵਾਸ ਕਰ ਕੇ ਗੁਰੂ ਜੀ ਕਰਤਾਰ ਪੁਰ ਜਾ ਬਿਰਾਜੇ। ਦੁਆਬੇ ਵਿਚ ਆਪ ਨੇ ਸਿੱਖੀ ਦਾ ਪ੍ਰਚਾਰ ਕੀਤਾ। ਇਥੇ ਹੀ ਵਡੇ ਮੀਰ ਪਿੰਡ ਦੇ ਪਠਾਣਾਂ ਵਿਚੋਂ ਅਮੀਰ ਖਾਂ, ਅਤਾਉਲਾ ਤੇ ਪੈਂਦੇ ਖ਼ਾਂ ਨੂੰ ਨੌਕਰ ਰਖਿਆ। ਇਨ੍ਹਾਂ ਵਿਚੋਂ ਪੈਂਦੇ ਖ਼ਾਂ ਦੀ ਆਪ ਨੇ ਖਾਸ ਪਾਲਣਾ ਕੀਤੀ। ਇਹ ਬਹੁਤ ਸੁੰਦਰ ਤੇ ਬਹਾਦਰ ਜਵਾਨ ਨਿਕਲਿਆ।

੧੯ ਅੱਸੂ ੧੬੭੭ ਨੂੰ ਸਤਿਗੁਰੂ ਨੇ ਸ੍ਰੀ ਹਰਿਗੋਬਿੰਦ ਪੁਰ*

---

*ਮਹਾਨ ਕੋਸ਼ ਵਿਚ ਲਿਖਿਆ ਹੈ ਕਿ ਸ੍ਰੀ ਹਰਿਗੋਬਿੰਦ ਪੁਰ ਦੀ ਨੀਂਹ ਸੰਮਤ ੧੬੪੪ ਵਿਚ ਪੰਚਮ ਪਾਤਸ਼ਾਹ ਨੇ ਰਖੀ। ਇਹ ਠੀਕ ਨਹੀਂ। ਨਗਰ ਦਾ ਨਾਂ ਦਸਦਾ ਹੈ, ਕਿ ਛੇਵੇਂ ਪਾਤਸ਼ਾਹ ਨੇ ਰਖੀ।

ਦੀ ਨੀਂਹ ਰਖੀ। ਇਹ ਪਿੰਡ ਪਹਿਲੇ ਚੰਦੂ ਦਾ ਸੀ ਤੇ ਇਸ ਦਾ ਪਹਿਲਾ ਨਾਂ ਰੁਹੀਲਾ ਸੀ। ਇਥੇ ਹੀ ਗੁਰੂ ਸਾਹਿਬ ਨੇ ਖਵਾਜਾ ਰੋਸ਼ਨ ਸ਼ਾਹ ਕਸ਼ਮੀਰੀ ਤੇ ਸਯਦ ਜਾਨੀ ਸ਼ਾਹ ਨੂੰ ਉਪਦੇਸ਼ ਕੀਤਾ ਭਾਈ ਨੰਦ ਲਾਲ ਸੋਹਣੇ ਰਾਹੀਂ ਜਾਨੀ ਸ਼ਾਹ ਨੇ ਸਿਖੀ ਧਾਰਨ ਕੀਤੀ। ਇਥੇ ਛੇਵੇਂ ਪਾਤਸਾਹ ਨੇ ਮੁਸਲਮਾਨਾਂ ਲਈ ਇਕ ਮਸੀਤ ਬਣਵਾਈ,ਜੋ ਖੁਲ੍ਹ-ਦਿਲੀ ਦੀ ਹੁਣ ਤੀਕ ਯਾਦਗਾਰ ਹੈ। ਇਥੇ ਗੁਰੂ ਜੀ ਨੇ ਇਕ ਜੰਗ ਭੀ ਕੀਤਾ ਹੈ।

ਕੌਲਾਂ ਸਰਨ ਵਿਚ-ਗੁਰੂ ਜੀ ਅੰਮ੍ਰਿਤਸਰ ਆਏ, ਇਥੋਂ ਲਾਹੌਰ ਪੁਜੇ। ਮੁਜੰਗ ਵਿਚ ਭਾਈ ਲੰਙਾਹਾ ਦੀ ਧਰਮਸਾਲਾ ਵਿਚ ਨਿਵਾਸ ਕੀਤਾ। ਲਾਹੌਰ ਵਿਚ ਭਗਤ ਛੱਜੂ, ਪੀਲੋ, ਸੋਭਾਗਿਰ, ਸਾਈਂ ਮੀਆਂ ਮੀਰ, ਸ਼ਾਹ ਹੁਸੈਨ ਤੇ ਜਾਨ ਮੁਹੰਮਦ ਨਾਲ ਗਿਆਨ ਗੋਸ਼ਟ ਕਰਦੇ ਰਹੇ। ਇਸ ਦੌਰਾਨ ਵਿਚ ਕਾਜ਼ੀ ਰੁਸਤਮ ਖਾਂ ਦੀ ੇਟੀ ਕੌਲਾਂ-ਜੋ ਮੀਆਂ ਮੀਰ ਦੀ ਮੁਰੀਦ ਸੀ-ਗੁਰੂ ਜੀ ਦੀ ਤ ਵਿਚ ਆਈ। ਮੁਤੱਸਬ ਕਾਜ਼ੀ ਨੇ ਉਸ ਨੂੰ ਕੁਫ਼ਰ ਦਾ ਵਾ ਦਿਵਾ ਕੇ ਮਰਵਾਉਣਾ ਚਾਹਿਆ। ਇਸ ਲਈ ਉਹ ਅੰਮ੍ਰਿਤਸਰ ਵਿਚ ਗੁਰੂ ਜੀ ਦੀ ਸ਼ਰਨ'ਚ ਆ ਗਈ ਕਾਜ਼ੀ ਨੇ ਕਾਸਮ ਬੇਗ ਸੂਬਾ ਲਾਹੌਰ ਨਾਲ ਮਿਲ ਕੇ ਘੋੜੇ ਦੀ ਕੀਮਤ ਦਾ ਪੱਜ ਲਾ ਕੇ ਬਾਦਸ਼ਾਹ ਪਾਸ ਸ਼ਿਕਾਇਤ ਕੀਤੀ, ਪਰ ਬਾਦਸ਼ਾਹ ਨੇ ਰੋਸੀ

ਸੰਗਤ ਤੇ ਸਿਖ ਧਰਮ ਵਿਚ ਬਤੀਤ ਕੀਤਾ ਤੇ ੧੬੯੫ ਵਿਚ ਉਸ ਦਾ ਦੇਹਾਂਤ ਕਰਤਾਰ ਪੁਰ ਵਿਚ ਹੋਇਆ।

ਬਿਬੇਕਸਰ–ਗੁਰੂ ਜੀ ਨੇ ੧੬੯੫ ਵਿਚ ਬਿਬੇਕਸਰ ਬਣਾਇਆ ਹੈ ਇਸ ਦਾ ਅਰਥ ਹੈ–ਬਿਬੇਕੀ ਸਿਖਾਂ ਦਾ ਅਸਥਾਨ। ਇਥੇ ਬੈਠ ਕੇ ਆਪ ਸਿਖਾਂ ਨੂੰ ਉਪਦੇਸ਼ ਕਰਦੇ ਸਨ। ਸ੍ਰੀ ਅੰਮ੍ਰਿਤਸਰ ਵਿਚ ਪੰਜ ਸਰੋਵਰ ਹਨ–ਅੰਮ੍ਰਿਤ ਸਰੋਵਰ, ਸੰਤੋਖਸਰ, ਰਾਮਸਰ, ਕੌਲਸਰ ਤੇ ਬਿਬੇਕਸਰ। ਇਨ੍ਹਾਂ ਵਿਚੋਂ ਪਿਛਲੇ ਦੋ ਛੇਵੇਂ ਪਾਤਸ਼ਾਹ ਜੀ ਨੇ ਬਣਵਾਏ ਹਨ।

ਨਾਨਕ ਮਤੇ ਨੂੰ–ਸਤਿਗੁਰੂ ਜੀ ਪੰਜਾਬ ਵਿਚ ਸਨ ਕਿ ਨਾਨਕ ਮਤਾ (ਯੂ. ਪੀ.) ਤੋਂ ਪ੍ਰੇਮੀ ਸਿਖ ਅਲਮਸਤ ਨੇ ਖਬਰ ਭੇਜੀ ਕਿ ਜੋਗੀਆਂ ਨੇ ਇਸ ਅਸਥਾਨ ਦੀ ਨਿਰਾਦਰੀ ਕੀਤੀ ਹੈ ਉਸ ਨੂੰ ਮਾਰਿਆ ਹੈ ਇਹ ਖਬਰ ਸੁਣ ਕੇ ਕੁਝ ਸੂਰਬੀਰ ਸਿੱਖਾਂ ਨੂੰ ਨਾਲ ਲੈ ਕੇ ਮਹਾਰਾਜ ਨਾਨਕ ਮਤੇ ਨੂੰ ਰਵਾਨਾ ਹੋਏ। ਯੂ. ਪੀ. ਵਿਚੋਂ ਹੁੰਦੇ ਨਾਨਕ ਮਤੇ ਪੁਜੇ। ਜੋਗੀਆਂ ਨੂੰ ਫੜਨ ਲਈ ਹੁਕਮ ਦਿਤਾ ਗਿਆ। ਉਹ ਡਰਦੇ ਮਾਰੇ ਨੱਠ ਗਏ। ਆਪ ਨੇ ਅਲਮਸਤ ਨੂੰ ਧੀਰਜ ਦਿਤਾ। ਨਾਨਕ ਮਤੇ ਦਾ ਗੁਰਦਵਾਰਾ ਬਣਾਇਆ ਗਿਆ। ਸੜਿਆ ਪਿਪਲ ਫਿਰ ਹਰਾ ਕੀਤਾ ਗਿਆ।

ਇਸ ਇਲਾਕੇ ਦੇ ਰਾਜੇ ਬਾਜ਼ ਬਹਾਦਰ ਨੇ ਗੁਰੂ ਜੀ ਦੇ ਦਰਸ਼ਨ ਕੀਤੇ ਤੇ ਉਪਦੇਸ਼ ਸੁਣ ਕੇ ਨਿਹਾਲ ਹੋਇਆ। ਉਦਾਸੀਆਂ ਦੇ ਚਾਰ ਮੁਖੀ ਹੋਏ ਹਨ–ਬਾਲੂ ਹਸਨਾਂ, ਫੂਲ, ਗੋਂਦਾ ਤੇ ਅਲਮਸਤ ਇਹ ਚਾਰ ਧੂੰਏਂ ਅਰਥਾਤ ਪ੍ਰਚਾਰ ਦੇ ਕੇਂਦਰ ਕਹੇ ਜਾਂਦੇ ਹਨ। ਅਲਮਸਤ ਉਨ੍ਹਾਂ ਵਿਚੋਂ ਇਕ ਹੈ। ਨਾਨਕ ਮਤੇ ਵਿਚ ਗੁਰਦਵਾਰੇ ਦੀ ਸੰਭਾਲ ਅਤੇ ਸਿਖੀ ਦਾ ਪ੍ਰਚਾਰ ਕਰ ਕੇ ਗੁਰੂ ਜੀ ਵਾਪਸ ਆਏ।

ਕਸ਼ਮੀਰ ਨੂੰ–ਇਸ ਤੋਂ ਬਾਅਦ ਆਪ ਨੇ ਕਸ਼ਮੀਰ ਦਾ ਦੌਰਾ ਕੀਤਾ। ਇਸ ਦਾ ਕਾਰਣ ਇਹ ਸੀ ਕਿ ਸ਼ਾਹੀ ਰੁਹਬਦੇ ਕਾਰਣ

ਦੀ ਨੀਂਹ ਰਖੀ। ਇਹ ਪਿੰਡ ਪਹਿਲੇ ਚੰਦੂ ਦਾ ਸੀ ਤੇ ਇਸ ਦਾ ਪਹਿਲਾ ਨਾਂ ਰੁਹੀਲਾ ਸੀ। ਇਥੇ ਹੀ ਗੁਰੂ ਸਾਹਿਬ ਨੇ ਖਵਾਜਾ ਰੋਸ਼ਨ ਸ਼ਾਹ ਕਸ਼ਮੀਰੀ ਤੇ ਸਯਦ ਜਾਨੀ ਸਾਹ ਨੂੰ ਉਪਦੇਸ਼ ਕੀਤਾ ਭਾਈ ਨੰਦ ਲਾਲ ਸੋਹਣੇ ਰਾਹੀਂ ਜਾਨੀ ਸਾਹ ਨੇ ਸਿਖੀ ਧਾਰਨ ਕੀਤੀ। ਇਥੇ ਛੇਵੇਂ ਪਾਤਸਾਹ ਨੇ ਮੁਸਲਮਾਨਾਂ ਲਈ ਇਕ ਮਸੀਤ ਬਣਵਾਈ,ਜੋ ਖੁਲ੍ਹ-ਦਿਲੀ ਦੀ ਹੁਣ ਤੀਕ ਯਾਦਗਾਰ ਹੈ। ਇਥੇ ਗੁਰੂ ਜੀ ਨੇ ਇਕ ਜੰਗ ਭੀ ਕੀਤਾ ਹੈ।

ਕੌਲਾਂ ਸ਼ਰਨ ਵਿਚ-ਗੁਰੂ ਜੀ ਅੰਮ੍ਰਿਤਸਰ ਆਏ, ਇਥੋਂ ਲਾਹੌਰ ਪੁਜੇ। ਮੁਜੰਗ ਵਿਚ ਭਾਈ ਲੰਙਾਹਾ ਦੀ ਧਰਮਸਾਲਾ ਵਿਚ ਨਿਵਾਸ ਕੀਤਾ। ਲਾਹੌਰ ਵਿਚ ਭਗਤ ਛੱਜੂ, ਪੀਲੋ, ਸੋਭਾਗਿਰ, ਸਾਈਂ ਮੀਆਂ ਮੀਰ, ਸਾਹ ਹੁਸੈਨ ਤੇ ਜਾਨ ਮੁਹੰਮਦ ਨਾਲ ਗਿਆਨ ਗੋਸ਼ਟ ਕਰਦੇ ਰਹੇ। ਇਸ ਦੌਰਾਨ ਵਿਚ ਕਾਜ਼ੀ ਰੁਸਤਮ ਖਾਂ ਦੀ ਬੇਟੀ ਕੌਲਾਂ-ਜੋ ਮੀਆਂ ਮੀਰ ਦੀ ਮੁਰੀਦ ਸੀ-ਗੁਰੂ ਜੀ ਦੀ ਸੰਗਤ ਵਿਚ ਆਈ। ਮੁਤੱਸਬ ਕਾਜ਼ੀ ਨੇ ਉਸ ਨੂੰ ਕੁਫ਼ਰ ਦਾ ਫਤਵਾ ਦਿਵਾ ਕੇ ਮਰਵਾਉਣਾ ਚਾਹਿਆ। ਇਸ ਲਈ ਉਹ ਅੰਮ੍ਰਿਤਸਰ ਵਿਚ ਗੁਰੂ ਜੀ ਦੀ ਸ਼ਰਨ'ਚ ਆ ਗਈ ਕਾਜ਼ੀ ਨੇ ਕਾਸਮ ਬੇਗ ਸੂਬਾ ਲਾਹੌਰ ਨਾਲ ਮਿਲ ਕੇ ਘੋੜੇ ਦੀ ਕੀਮਤ ਦਾ ਪੱਜ ਲਾ ਕੇ ਬਾਦਸ਼ਾਹ ਪਾਸ ਸ਼ਿਕਾਇਤ ਕੀਤੀ, ਪਰ ਬਾਦਸਾਹ ਨੇ ਕੋਈ ਪਰਵਾਹ ਨ ਕੀਤੀ। ਕੌਲਾਂ ਅੰਮ੍ਰਿਤਸਰ ਵਿਚ ਬੜਾ ਪਵਿਤਰ ਜੀਵਨ ਬਤੀਤ ਕਰਦੀ ਸੀ। ਇਕ ਦਿਨ ਉਸ ਨੂੰ ਖਿਆਲ ਆਇਆ ਕਿ ਉਸ ਦੀ ਸੰਤਾਨ ਕੋਈ ਨਹੀਂ। ਕੋਈ ਯਾਦਗਾਰ ਤੇ ਹੋਣੀ ਚਾਹੀਦੀ ਹੈ? ਉਸ ਨੇ ਇਹ ਖਿਆਲ ਗੁਰੂ ਜੀ ਕੋਲ ਪਰਗਟ ਕੀਤਾ। ਮਹਾਰਾਜ ਨੇ ਫੁਰਮਾਇਆ, "ਤੇਰੀ ਅਜੇਹੀ ਯਾਦਗਾਰ ਬਨਾਵਾਂਗਾ, ਜੋ ਸਦਾ ਕਾਇਮ ਰਹੇਗੀ।" ਬਾਬਾ ਬੁਢਾ ਜੀ ਨੂੰ ਹੁਕਮ ਦੇਕੇ ੧੬੯੧ ਵਿਚ ਕੌਲਸਰ ਬਣਵਾਉਣਾ ਅਰੰਭ ਕੀਤਾ ਜੋ ੧੬੯੪ ਵਿਚ ਮੁਕੰਮਲ ਹੋਇਆ। ਕੌਲਾ ਨੇ ਸਾਰਾ ਜੀਵਨ ਸਾਧ

ਸੰਗਤ ਤੇ ਸਿਖ ਧਰਮ ਵਿਚ ਬਤੀਤ ਕੀਤਾ ਤੇ ੧੬੯੫ ਵਿਚ ਉਸ ਦਾ ਦੇਹਾਂਤ ਕਰਤਾਰ ਪੁਰ ਵਿਚ ਹੋਇਆ ।

ਬਿਬੇਕਸਰ–ਗੁਰੂ ਜੀ ਨੇ ੧੬੯੫ ਵਿਚ ਬਿਬੇਕਸਰ ਬਣਾਇਆ ਹੈ ਇਸ ਦਾ ਅਰਥ ਹੈ–ਬਿਬੇਕੀ ਸਿਖਾਂ ਦਾ ਅਸਥਾਨ। ਇਥੇ ਬੈਠ ਕੇ ਆਪ ਸਿਖਾਂ ਨੂੰ ਉਪਦੇਸ਼ ਕਰਦੇ ਸਨ । ਸ੍ਰੀ ਅੰਮ੍ਰਿਤਸਰ ਵਿਚ ਪੰਜ ਸਰੋਵਰ ਹਨ–ਅੰਮ੍ਰਿਤ ਸਰੋਵਰ, ਸੰਤੋਖਸਰ, ਰਾਮਸਰ, ਕੌਲਸਰ ਤੇ ਬਿਬੇਕਸਰ। ਇਨ੍ਹਾਂ ਵਿਚੋਂ ਪਿਛਲੇ ਦੋ ਛੇਵੇਂ ਪਾਤਸ਼ਾਹ ਜੀ ਨੇ ਬਣਵਾਏ ਹਨ ।

ਨਾਨਕ ਮਤੇ ਨੂੰ–ਸਤਿਗੁਰੂ ਜੀ ਪੰਜਾਬ ਵਿਚ ਸਨ ਕਿ ਨਾਨਕ ਮਤਾ (ਯੂ. ਪੀ.) ਤੋਂ ਪ੍ਰੇਮੀ ਸਿਖ ਅਲਮਸਤ ਨੇ ਖਬਰ ਭੇਜੀ ਕਿ ਜੋਗੀਆਂ ਨੇ ਇਸ ਅਸਥਾਨ ਦੀ ਨਿਰਾਦਰੀ ਕੀਤੀ ਹੈ ਉਸ ਨੂੰ ਮਾਰਿਆ ਹੈ ਇਹ ਖਬਰ ਸੁਣ ਕੇ ਕੁਝ ਸੂਰਬੀਰ ਸਿੱਖਾਂ ਨੂੰ ਨਾਲ ਲੈ ਕੇ ਮਹਾਰਾਜ ਨਾਨਕ ਮਤੇ ਨੂੰ ਰਵਾਨਾ ਹੋਏ । ਯੂ. ਪੀ. ਵਿਚੋਂ ਹੁੰਦੇ ਨਾਨਕ ਮਤੇ ਪੁਜੇ। ਜੋਗੀਆਂ ਨੂੰ ਫੜਨ ਲਈ ਹੁਕਮ ਦਿਤਾ ਗਿਆ। ਉਹ ਡਰਦੇ ਮਾਰੇ ਨੱਠ ਗਏ। ਆਪ ਨੇ ਅਲਮਸਤ ਨੂੰ ਧੀਰਜ ਦਿਤਾ। ਨਾਨਕ ਮਤੇ ਦਾ ਗੁਰਦਵਾਰਾ ਬਣਾਇਆ ਗਿਆ। ਸੜਿਆ ਪਿਪਲ ਫਿਰ ਹਰਾ ਕੀਤਾ ਗਿਆ।

ਇਸ ਇਲਾਕੇ ਦੇ ਰਾਜੇ ਬਾਜ਼ ਬਹਾਦਰ ਨੇ ਗੁਰੂ ਜੀ ਦੇ ਦਰਸ਼ਨ ਕੀਤੇ ਤੇ ਉਪਦੇਸ਼ ਸੁਣ ਕੇ ਨਿਹਾਲ ਹੋਇਆ। ਉਦਾਸੀਆਂ ਦੇ ਚਾਰ ਮੁਖੀ ਹੋਏ ਹਨ–ਬਾਲੂ ਹਸਨਾਂ, ਫੂਲ, ਗੋਂਦਾ ਤੇ ਅਲਮਸਤ ਇਹ ਚਾਰ ਧੂੰਏਂ ਅਰਥਾਤ ਪ੍ਰਚਾਰ ਦੇ ਕੇਂਦਰ ਕਹੇ ਜਾਂਦੇ ਹਨ। ਅਲਮਸਤ ਉਨ੍ਹਾਂ ਵਿਚੋਂ ਇਕ ਹੈ। ਨਾਨਕ ਮਤੇ ਵਿਚ ਗੁਰਦਵਾਰੇ ਦੀ ਸੰਭਾਲ ਅਤੇ ਸਿਖੀ ਦਾ ਪ੍ਰਚਾਰ ਕਰ ਕੇ ਗੁਰੂ ਜੀ ਵਾਪਸ ਆਏ।

ਕਸ਼ਮੀਰ ਨੂੰ–ਇਸ ਤੋਂ ਬਾਅਦ ਆਪ ਨੇ ਕਸ਼ਮੀਰ ਦਾ ਦੌਰਾ ਕੀਤਾ। ਇਸ ਦਾ ਕਾਰਣ ਇਹ ਸੀ ਕਿ ਸ਼ਾਹੀ ਰੁਹਬਦੇ ਕਾਰਣ

## ਕਸ਼ਮੀਰ ਜਾਣਾ

ਕਸ਼ਮੀਰ ਵਿਚ ਬਹੁਤ ਸਾਰੇ ਹਿੰਦੂ ਮੁਸਲਮਾਨ ਬਣ ਰਹੇ ਸਨ। ਮੁਹਸਨ ਫ਼ਾਨੀ ਲਿਖਦਾ ਹੈ ਕਿ ਇਕ ਹਿੰਦੂ ਲੜਕਾ ਮੁਸਲਮਾਨ ਹੋਣ ਲਗਾ ਤਾਂ ਪ੍ਰਤਾਪ ਮਲ ਗਿਆਨੀ ਨੇ ਉਸਨੂੰ ਕਿਹਾ, "ਜੇ ਖਾਣ ਪੀਣ ਜਾ ਕਿਸੇ ਹੋਰ ਬੇਧਨ ਕਰਕੇ ਮੁਸਲਮਾਨ ਬਣਦਾ ਹੈਂ ਤਾਂ ਸਿਖ ਕਿਉਂ ਨਹੀਂ ਬਣ ਜਾਂਦਾ ? ਸਿਖਾਂ ਵਿਚ ਖਾਣ ਪੀਣ ਦੀ ਖੁਲ੍ਹ ਹੈ।"

ਸ੍ਰੀ ਨਗਰ ਦੇ ਭਾਈ ਸਾਈਂ ਦਾਸ ਬ੍ਰਾਹਮਣ ਗੁਰੂ ਕੇ ਸਿਖ ਸਨ। ਉਸ ਦੀ ਮਾਤਾ ਭਾਗ ਭਰੀ ਭੀ ਡਾਢੇ ਪ੍ਰੇਮ ਤੇ ਸਿਦਕ ਨਾਲ ਯਾਦ ਕਰ ਰਹੀ ਸੀ। ਗੁਰੂ ਜੀ ਅੰਮ੍ਰਿਤਸਰੋਂ ਚਲ ਕੇ ਲਾਹੌਰ, ਗੁਜਰਾਂ ਵਾਲਾ ਤੇ ਵਜ਼ੀਰਾਬਾਦ ਤੋਂ ਹੁੰਦ ਭਿੰਬਰ ਦੇ ਰਸਤੇ ਚੌਮੁਖ ਪੁਜੇ। ਇਥੇ ਭਾਈ ਬੀਰਨ ਦੱਤ ਨੂੰ ਸਿਖੀ ਬਖਸੀ। ਇਨ੍ਹਾਂ ਦੀ ਸੰਤਾਨ ਨੂੰ ਹੁਣ ਤਕ ਭਾਈ ਪਦਵੀ ਨਾਲ ਯਾਦ ਕੀਤਾ ਜਾਦਾ ਹੈ। ਇਕ ਦਿਨ ਆਪਨੇ ਕਟੂ ਸ਼ਾਹ ਦੇ ਘਰ ਨਿਵਾਸ ਕੀਤਾ। ਜੋ ਮੁਸਲਮਾਨ ਤੋਂ ਸਿਖ ਬਣਿਆ ਸੀ। ਇਥੋਂ ਚਲ ਕੇ ਸ੍ਰੀ ਨਗਰ ਪੁਜੇ ਤਾਂ ਸਾਈਂ ਦਾਸ ਤੇ ਭਾਗ ਭਰੀ ਦੀ ਪ੍ਰਸੰਨਤਾ ਦੀ ਕੋਈ ਹੱਦ ਨਾ ਰਹੀ। ਮਾਈ ਨੇ ਕਤ ਕੇ ਹਜ਼ੂਰ ਦੀ ਪੁਸ਼ਾਕ ਬਣਾ ਕੇ ਰੱਖੀ ਸੀ। ਆਪ ਨੇ ਮੰਗ ਕੇ ਉਹ ਪੁਸ਼ਾਕ ਪਹਿਨੀ। ਸੱਚੇ ਪਾਤਸ਼ਾਹ ਦੀ ਮੌਜੂਦਗੀ ਵਿਚ ਮਾਤਾ ਭਾਗ ਭਰੀ ਦਾ ਚਲਾਣਾ ਹੋਇਆ।

ਸ੍ਰੀ ਨਗਰ ਵਿਚ ਗੁਰੂ ਜੀ ਠਹਿਰੇ ਹੋਏ ਸਨ ਕਿ ਕਸ਼ਮੀਰ ਦੀਆਂ ਸੰਗਤਾਂ ਦਰਸਨ ਕਰਨ ਆਈਆਂ। ਕੁਝ ਪ੍ਰੇਮੀ ਭਾਈ ਕਟੂ ਸ਼ਾਹ ਦੇ ਘਰ ਠਹਿਰੇ। ਉਹਨਾਂ ਪਾਸ ਸ਼ਹਿਦ ਦਾ ਕੁੱਪਾ ਸੀ। ਭਾਈ ਜੀ ਨੇ ਉਹਨਾਂ ਨੂੰ ਕਿਹਾ, 'ਥੋਹੜਾ ਜਿਹਾ ਸ਼ਹਿਦ ਮੈਨੂੰ ਖਾਣ ਲਈ ਦੇ ਦਿਓ, ਮੇਰਾ ਜੀਅ ਕਰਦਾ ਹੈ।' ਸਿਖਾਂ ਨੇ ਉਤਰ ਦਿਤਾ, 'ਇਹ ਸ਼ਹਿਦ ਛੇਵੇਂ ਸਤਿਗੁਰਾਂ ਲਈ ਹੈ, ਤੈਨੂੰ ਕਿਵੇਂ ਦੇ ਦੇਹੀਏ ?' ਜਦ ਸੰਗਤ ਗੁਰੂ ਜੀ ਪਾਸ ਪੁਜੀ ਤੇ ਸ਼ਹਿਦ ਪੇਸ਼ ਕੀਤਾ, ਤਾਂ ਕੀ ਵੇਖਣ ਕਿ ਉਸ ਵਿਚ ਕੀੜੇ ਪੈ ਗਏ ਹਨ ਤੇ ਖਰਾਬ ਹੋ ਚੁਕਾ ਹੈ। ਸਤਿਗੁਰ

ਨੇ ਫੁਰਮਾਇਆ, "ਇਹ ਮੇਰੇ ਸਿੱਖ ਨੂੰ ਨਹੀਂ ਦਿਤਾ, ਇਸ ਕਰ ਕੇ ਖਰਾਬ ਹੋਇਆ ਹੈ। ਸਿਖ ਨੂੰ ਕੋਈ ਚੀਜ਼ ਦੇਣੀ, ਗੁਰੂ ਦੇ ਭੇਟ ਕਰਨੀ ਹੈ।'

ਕਸ਼ਮੀਰ ਵਿਚ ਭਾਈ ਸਾਈਂ ਦਾਸ ਤੋਂ ਬਿਨਾਂ ਭਾਈ ਝੰਡਾ ਜੀ ਬੜੇ ਸਿਦਕੀ ਸਿਖ ਹੋਏ ਹਨ। ਇਹ ਸ਼ਿਕਾਰ ਵੇਲੇ ਗੁਰੂ ਜੀ ਦੇ ਨਾਲ ਜਾਂਦੇ ਸਨ। ਇਕ ਦਿਨ ਗੁਰੂ ਜੀ ਕਿਸੇ ਬਾਗ 'ਚ ਗਏ, ਝੰਡੇ ਨੂੰ ਬੂਹੇ ਅਗੇ ਖੜਾ ਕਰ ਗਏ ਤੇ ਆਪ ਦੂਸਰੇ ਪਾਸਿਉਂ ਚਲੇ ਗਏ। ਗੁਰੂ ਜੀ ਦਾ ਹੁਕਮ ਸਮਝ ਕੇ ਭਾਈ ਝੰਡਾ ਜੀ ਤਿੰਨ ਦਿਨ ਖੜੇ ਰਹੇ। ਇਕ ਦਿਨ ਲੰਗਰ ਲਈ ਲਕੜੀਆਂ ਦਾ ਹੁਕਮ ਦਿਤਾ। ਝੰਡਾ ਜੀ ਸਭ ਤੋਂ ਪਹਿਲਾ ਲੈ ਆਏ। ਇਹ ਸਿਦਕ ਵੇਖਕੇ ਸਤਿਗੁਰ ਨੇ ਆਪ ਨੂੰ ਸਿਖੀ ਦਾ ਪ੍ਰਚਾਰਕ ਥਾਪਿਆ। ਕਸ਼ਮੀਰ ਦੇ ਪ੍ਰਚਾਰ ਦੀ ਸੰਭਾਲ ਲਈ ਪਿਛੋਂ ਭਾਈ ਗੜ੍ਹੀਏ ਨੂੰ ਭੇਜਿਆ ਗਿਆ। ਉਸ ਨੂੰ ਹੁਕਮ ਸੀ ਕਿ ਜੋ ਕਾਰ-ਭੇਟ ਆਵੇ ਉਹ ਲੰਗਰ ਰਾਹੀਂ ਗਰੀਬਾਂ ਨੂੰ ਛਕਾ ਦੇਣੀ।

ਕਸ਼ਮੀਰ ਤੋਂ ਵਾਪਸੀ—

ਕੁਝ ਚਿਰ ਕਸ਼ਮੀਰ ਵਿਚ ਨਿਵਾਸ ਕਰ ਕੇ ਸਿਖੀ ਪਰਚਾਰ ਕਰਦੇ ਬਾਰਾਂ ਮੂਲੇ ਦੇ ਰਸਤੇ ਵਾਪਸ ਆਏ। ਜਦ ਗੁਜਰਾਤ ਪੁਜੇ ਤਾਂ ਲੋਕਾਂ ਨੇ ਮਖੌਲ ਕੀਤਾ। ਗੁਰੂ ਜੀ ਨੇ ਹਸ ਕੇ ਫੁਰਮਾਇਆ, "ਗੁਜਰਾਤ ਮਸਖ਼ਰੀ ਪੜ੍ਹ ਕੇ ਖ਼ਲ।" ਪੀਰ ਸ਼ਾਹ ਦੌਲਾ ਨੇ ਸੁਆਗਤ ਕੀਤਾ। ਮਹਾਰਾਜ ਗੁਜਰਾਤ ਵਿਚ ਰਾਮ ਚੰਦ ਛਿਬਰ ਦੇ ਘਰ ਠਹਿਰੇ। ਇਥੇ ਸੈਂਕੜੇ ਹਿੰਦੂ ਮੁਸਲਮਾਨ ਦਰਸ਼ਨ ਕਰਨ ਆਏ। ਸ਼ਾਹ ਦੌਲੇ ਦਾ ਚੇਲਾ ਜਹਾਂਗੀਰ ਵੀ ਆਇਆ ਉਸ ਨੇ ਪ੍ਰਸ਼ਨ ਕੀਤੇ:—

੧. ਔਰਤ ਕੀ ਤੇ ਫਕੀਰੀ ਕੀ ?

੨. ਹਿੰਦੂ ਕੀ ਤੇ ਪੀਰੀ ਕੀ ?

੩. ਪੁਤਰ ਕੀ ਤੇ ਵੈਰਾਗ ਕੀ ?

੪. ਦੌਲਤ ਕੀ ਤੇ ਤਿਆਗ ਕੀ ?

ਗੁਰੂ ਜੀ ਨੇ ਉਤਰ ਦਿਤਾ :-

੧. ਔਰਤ ਈਮਾਨ ।

੨. ਪੁਤਰ ਨਿਸ਼ਾਨ ।

੩. ਦੌਲਤ ਗੁਜ਼ਰਾਨ ।

੪. ਫਕੀਰ ਨਾ ਹਿੰਦੂ ਨਾ ਮੁਸਲਮਾਨ ।

ਇਸ ਉਪਦੇਸ ਵਿਚ ਜੀਵਨ ਫਿਲਾਸਫ਼ੀ ਦੀ ਕਿੰਨੀ ਅਸਲੀਅਤ ਬਿਆਨ ਕੀਤੀ ਹੈ ? ਔਰਤ ਨੂੰ ਮਰਦ ਦਾ ਈਮਾਨ ਦਸਣਾ ਸਮਾਜ ਲਈ ਕਿਤਨੀ ਆਦਰਸ਼ਕ ਗੱਲ ਹੈ ? ਬੁਧ ਨੇ ਭਿਖਸ਼ੂਆਂ ਨੂੰ ਕਿਹਾ ਸੀ, "ਇਸਤਰੀ ਨਾਲ ਗਲ ਨਹੀਂ ਕਰਨੀ ।" ਈਸਾ ਨੇ ਕਿਹਾ ਸੀ, "ਔਰਤ ਮੇਰਾ ਤੁਝ ਸੇ ਕਿਆ ਕਾਮ ?" ਵਰਤਮਾਨ ਸਮੇਂ ਵਿਚ ਪੱਛਮ ਨੇ ਇਸਤਰੀ ਨੂੰ ਸਮਾਜ ਵਿਚ ਬਰਾਬਰੀ ਦਿਤੀ ਹੈ, ਪਰ ਮਜ਼੍ਹਬ ਵਿਚ ਨਹੀਂ । ਕੋਈ ਇਸਤਰੀ ਪਾਦਰੀ ਨਹੀਂ ਬਣ ਸਕਦੀ । ਇਸਲਾਮ ਵਿਚ ਇਸਤਰੀ ਇਮਾਮ ਨਹੀਂ ਬਣ ਸਕਦੀ । ਅਰਬੀ ਵਿਚ ਔਰਤ ਦੇ ਅਰਥ ਹੀ ਨੀਵੇਂ ਹਨ । ਇਹ ਸਿੱਖੀ ਨੇ ਮੰਨਿਆ ਹੈ ਕਿ ਮਰਦਾਂ ਦਾ ਇਖ਼ਲਾਕ ਤੇ ਚਾਲ-ਚਲਨ ਚੰਗਾ ਰੱਖਣ ਲਈ ਔਰਤ ਈਮਾਨ ਹੈ । ਇਸ ਦਾ ਇਹ ਭਾਵ ਵੀ ਹੈ ਕਿ ਕਿਸੇ ਕੌਮ ਜਾਂ ਦੇਸ਼ ਦਾ ਧਰਮ, ਈਮਾਨ ਤੇ ਸਤਿਕਾਰ ਇਸਤਰੀਆਂ ਹੀ ਰਖਦੀਆਂ ਹਨ । ਪਿਉ ਦੀ ਥਾਵੇਂ ਮਾਂ ਦੇ ਸੰਸਕਾਰ ਵਧੇਰੇ ਅਸਰ ਕਰਦੇ ਹਨ ।

ਗੁਜਰਾਤ ਵਿਚ ਉਪਦੇਸ਼ ਦੇ ਕੇ ਵਜ਼ੀਰਾਬਾਦ ਆਏ । ਇਥੋਂ ਭਾਈ ਕੇ ਮੱਟੂ ਆ ਬਿਰਾਜੇ । ਇਥੇ ਹਰਿਗੋਬਿੰਦ ਨਾਮੀ ਬ੍ਰਾਹਮਣ ਦਰਸ਼ਨ ਕਰਨ ਆਇਆ । ਉਸ ਨੂੰ ਤਮਾਕੂ ਪੀਣ ਦੀ ਵਾਦੀ ਸੀ, ਇਸ ਲਈ ਉਸ ਦੀਆਂ ਮੁਛਾਂ ਪੀਲੀਆਂ ਵੇਖ ਕੇ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

ਸਤਿਗੁਰ ਨੇ ਫੁਰਮਾਇਆ, "ਤੇਰਾ ਨਾਮ ਹਰਿਗੋਬਿੰਦ ਹੈ ਤੇ ਪੀਂਦਾ ਤਮਾਕੂ ਹੈਂ। ਕੀ ਇਹ ਚੰਗੀ ਗਲ ਹੈ?" ਹਜ਼ੂਰ ਦੇ ਬਚਨ ਸੁਣ ਕੇ ਉਸ ਨੇ ਜਗਤ-ਜੂਠ ਨੂੰ ਤਿਆਗ ਦਿਤਾ ਤੇ ਸਿਖ ਬਣਿਆ। ਇਸ ਦੀ ਸੰਤਾਨ ਨੂੰ ਹੁਣ ਤਕ 'ਭਾਈ' ਪਦਵੀ ਨਾਲ ਯਾਦ ਕੀਤਾ ਜਾਂਦਾ ਹੈ। ਬੀਰਾਂ ਮਿਸਲਾਂ ਦੇ ਸਮੇਂ ਜਦ ਸੂਬਾ ਲਾਹੌਰ ਨੇ ਐਮਨਾਬਾਦ ਦੇ ਗਿਰਦੇ ਸਿੰਘਾਂ ਨੂੰ ਮਾਰਨ ਲਈ ਫੌਜ ਚੜ੍ਹਾਈ, ਤਾਂ ਭਾਈ ਹਰਿਗੋਬਿੰਦ ਦੀ ਸੰਤਾਨ ਵਿਚੋਂ ਭਾਈ ਜਸਪਤ ਰਾਇ ਪ੍ਰਸ਼ਾਦੇ ਪਕਾ ਕੇ ਜੰਗਲ ਵਿਚ ਬੀੰਡਾ ਵਜਾਂਦੇ ਤੇ ਭੁਖੇ ਸਿੰਘਾਂ ਨੂੰ ਪ੍ਰਸ਼ਾਦ ਛਕਾਣ ਦੀ ਸੇਵਾ ਕਰਦੇ ਰਹੇ। ਭਾਈ ਕੇ ਮੱਟੂ ਵਿਚ ਛੇਵੇਂ ਪਾਤਸ਼ਾਹ ਦਾ ਗੁਰਦਵਾਰਾ ਖਾਰਾ ਸਾਹਿਬ ਹੈ। ਇਥੋਂ ਹੀ ਆਪ ਮੰਡਿਆਲੀ ਵਿਖੇ ਦਯਾ ਰਾਮ ਦੀ ਸਪੁਤਰੀ ਮਹਾਂ ਦੇਵੀ ਜੀ ਨਾਲ ਸ਼ਾਦੀ ਕਰਨ ਲਈ ਗਏ। ਮੱਟੂ ਤੋਂ ਚਲ ਕੇ ਹਾਫ਼ਜ਼ਾਬਾਦ, ਸ਼ਰਕ ਪੁਰ, ਸ੍ਰੀ ਨਨਕਾਣੇ ਸਾਹਿਬ ਤੋਂ ਹੁੰਦੇ ਹੋਏ ਅੰਮ੍ਰਿਤਸਰ ਪੁਜੇ।

ਪਹਾੜੀ ਇਲਾਕੇ ਵਿਚ ਪ੍ਰਚਾਰ--੧੬੭੪ ਵਿਚ ਗੁਰੂ ਜੀ ਨੇ ਨਾਲਾ ਅੜ੍ਹ, ਦੂਨ ਤੇ ਪਹਾੜੀ ਇਲਾਕੇ ਦਾ ਦੌਰਾ ਕੀਤਾ। ਰਾਜਾ ਤਾਰਾ ਚੰਦ ਦੇ ਪ੍ਰੇਮ ਕਰਕੇ ਟਿੱਕਾ ਗੁਰਦਿਤਾ ਜੀ ਪਾਸੋਂ ਕੀਰਤ ਪੁਰ ਦੀ ਨੀਂਹ ਰਖਾਈ। ਇਥੇ ਹੀ ਪੀਰ ਬੁਢਣ ਸਾਹ ਨੇ ਦਰਸ਼ਨ ਕਰਕੇ ਕਿਹਾ, "ਮੇਰੀ ਇੱਛਾ ਹੈ ਕਿ ਗੁਰੂ ਨਾਨਕ ਰੂਪ ਵਿਚ ਦਰਸ਼ਨ ਦੇਵੋ।" ਮਹਾਰਾਜ ਨੇ ਸੰਤ ਸਰੂਪ ਬਾਬਾ ਗੁਰਦਿਤਾ ਜੀ ਨੂੰ ਪੇਸ਼ ਕੀਤਾ। ਸਾਈਂ ਬੁਢਣ ਸ਼ਾਹ ਦਰਸਨ ਕਰਕੇ ਨਿਹਾਲ ਹੋਇਆ।

ਕੀਰਤ ਪੁਰ ਉਹ ਪਵਿਤਰ ਅਸਥਾਨ ਹੈ ਜਿਥੇ ਸਤਵੇਂ ਤੇ ਅਠਵੇਂ ਪਾਤਸਾਹ ਦਾ ਅਵਤਾਰ ਤੇ ਬਾਬਾ ਰਾਮ ਰਾਇ ਜੀ ਦਾ ਜਨਮ ਹੋਇਆ। ਛੇਵੇਂ ਪਾਤਸਾਹ, ਸ੍ਰੀ ਗੁਰੂ ਹਰਿ ਰਾਇ ਸਾਹਿਬ ਤੇ ਬਾਬਾ ਗੁਰਦਿਤਾ ਜੀ ਇਥੇ ਹੀ ਸਮਾਏ ਹਨ। ਇਸ ਥਾਂ ਦਾ ਨਾਂ ਪਤਾਲ ਪੁਰੀ ਹੈ।

## ਮਾਲਵੇ ਵਿਚ ਪ੍ਰਚਾਰ–

ਛੇਵੇਂ ਪਾਤਸਾਹ ਨੇ ਮਾਲਵੇ ਵਿਚ ਦੌਰਾ ਕੀਤਾ। ਡਰੋਲੀ ਵਾਲੇ ਭਾਈ ਸਾਈਂ ਦਾਸ ਤੇ ਰਾਮੋ ਦੇ ਘਰ ਨਿਵਾਸ ਕਰ ਕੇ ਸਾਰੇ ਇਲਾਕੇ ਵਿਚ ਸਿਖੀ ਪ੍ਰਚਾਰ ਦੀ ਵਰਖਾ ਕੀਤੀ। ਇਕ ਦਿਨ ਆਪ ਦੀਵਾਨ ਵਿਚ ਸਜੇ ਹੋਏ ਸਨ ਕਿ ਪਿੰਡ ਵੱਡੇ ਘਰ ਦੇ ਸਿਖ ਭਾਈ ਆਕਲ ਦੀ ਪੁਤਰੀ ਸੌਹਰੇ ਜਾਂਦੀ ਡੋਲੇ ਵਿਚ ਬੈਠੀ ਦੀਵਾਨ ਪਾਸੇਂ ਲੰਘੀ। ਇਸ ਦਾ ਪਤੀ 'ਸਾਧੂ' ਤੇ ਸਹੁਰਾ 'ਰੂਪਾ' ਦੋਵੇਂ ਸਖੀ ਸਰਵਰ ਦੇ ਉਪਾਸ਼ਕ ਸਨ। ਬੀਬੀ ਡੋਲੇ ਵਿਚੋਂ ਨਿਕਲ ਕੇ ਸੰਗਤ ਵਿਚ ਆ ਗਈ। ਉਨ੍ਹਾਂ ਦੋਹਾਂ ਨੇ ਬਹੁਤ ਬੁਰਾ ਮਨਾਇਆ, ਪਰ ਜਦ ਦੋਵੇਂ ਸਤਿਗੁਰ ਦੇ ਹਜ਼ੂਰ ਗਏ ਤਾਂ ਇਨ੍ਹਾਂ ਦੇ ਮਨ ਭੀ ਸਿਖੀ ਵਲ ਪਰੇਰੇ ਗਏ। ਪਿਉ-ਪੁਤਰ ਸਿਖ ਬਣੇ।

ਡਰੋਲੀ ਤੋਂ ਇਕ ਦਿਨ ਗੁਰੂ ਜੀ ਸ਼ਿਕਾਰ ਨੂੰ ਗਏ। ਗਰਮੀ ਦੀ ਰੁਤ ਸੀ। ਭਾਈ ਸਾਧੂ ਤੇ ਰੂਪਾ ਖੇਤ ਵਿਚ ਕੰਮ ਕਰ ਰਹੇ ਸਨ। ਜਦ ਇਹਨਾਂ ਨੂੰ ਪਿਆਸ ਲਗੀ ਤੇ ਪਾਣੀ ਪੀਣ ਲਗੇ ਤਾਂ ਉਹ ਪਾਣੀ ਬਹੁਤ ਠੰਢਾ ਸੀ। ਪ੍ਰੇਮ ਵਿਚ ਆ ਕੇ ਪਿਉ-ਪੁਤਰ ਨੇ ਅਰਦਾਸ ਕੀਤੀ, "ਸਚੇ ਪਾਤਸ਼ਾਹ! ਇਹ ਪਾਣੀ ਆਪ ਦੇ ਪੀਣ ਯੋਗ ਹੈ।" ਗਰੀਬ ਨਿਵਾਜ ਘੋੜੇ ਤੇ ਸਵਾਰ ਹੋ ਕੇ ਆ ਨਿਕਲੇ ਤੇ ਗਰੀਬ ਸਿਖਾਂ ਦਾ ਪ੍ਰੇਮ ਭਰਿਆ ਜਲ ਛਕਿਆ। ਪ੍ਰਸੰਨ ਹੋ ਕੇ ਇਸ ਪ੍ਰਵਾਰ ਨੂੰ ਦੇਗ–ਤੇਗ ਚਲਾਉਣ ਲਈ ਇਕ ਕੜਛਾ ਤੇ ਖੰਡਾ ਬਖਸ਼ਿਆ। ੧੬੯੮ ਵਿਚ ਰੂਪਾ ਨਾਮੀ ਨਗਰ ਵਸਾਇਆ। ਭਾਈ ਸਾਹਿਬ ਬਾਗੜੀਆਂ ਇਸ ਘਰਾਣੇ ਵਿਚੋਂ ਹਨ।

ਮਾਲਵੇ ਦਾ ਦੌਰਾ ਕਰਕੇ ਵਾਪਸ ਅੰਮ੍ਰਿਤਸਰ ਆਏ। ਇਕ ਦਿਨ ਸੰਗਤ ਵਿਚ ਹੁਕਮ ਹੋਇਆ, "ਕੋਈ ਸਿਖ ਜਪੁਜੀ ਸਾਹਿਬ ਦਾ ਸੁਧ ਪਾਠ ਸੁਣਾਵੇ।" ਭਾਈ ਗੁਪਾਲੇ ਹਾਫਜ਼ਾਬਾਦੀ ਨੇ ਪਾਠ ਕੀਤਾ। ਜਿਉਂ ਜਿਉਂ ਉਹ ਪਾਠ ਕਰਦਾ ਗਿਆ, ਮਹਾਰਾਜ

ਸਿੰਘਾਸਨ ਖਾਲੀ ਕਰਦ ਗਏ। ਸਮਾਪਤੀ ਪਰ ਆਪ ਨੇ ਬਚਨ ਕੀਤਾ, "ਭਾਈ ਗੁਪਾਲਿਆ ! ਕੁਝ ਮੰਗ।" ਉਸ ਨੇ ਉਤਰ ਦਿਤਾ, "ਸਚੇ ਪਾਤਸ਼ਾਹ ! ਇਕ ਘੋੜਾ ਬਖਸ਼ੋ, ਮੈਂ ਪਾਠ ਦੀ ਸਮਾਪਤੀ ਪਰ ਇਹ ਚਿਤਵ ਰਿਹਾ ਸਾਂ।" ਗੁਰੂ ਸਾਹਿਬ ਨੇ ਫੁਰਮਾਇਆ, "ਅਸੀਂ ਗੁਰਬਾਣੀ ਦੇ ਸ਼ੁਧ ਪਾਠ ਬਦਲੇ ਤੈਨੂੰ ਆਪਣੇ ਸਿੰਘਾਸਨ ਤੇ ਬਰਾਬਰ ਬਿਠਾਣ ਲਈ ਤਿਆਰ ਸਾਂ। ਤੂੰ ਘੋੜਾ ਮੰਗਿਆ ਹੈ, ਇਸ ਲਈ ਘੋੜਾ ਦਿਤਾ ਜਾਂਦਾ ਹੈ" ਇਸ ਤੋਂ ਬਾਣੀ ਦਾ ਸਤਿਕਾਰ ਪ੍ਰਗਟ ਹੁੰਦਾ ਹੈ।

ਸਿਦਕ ਦੀ ਪ੍ਰੀਖਿਆ—

ਸ੍ਰੀ ਅੰਮ੍ਰਿਤਸਰ ਵਿਚ ਦੀਪ ਮਾਲਾ ਦਾ ਮੇਲਾ ਹੋਇਆ ਤੇ ਬੜੀ ਦੂਰੋਂ ਦੂਰੋਂ ਸੰਗਤਾਂ ਆਈਆਂ। ਸਿਖਾਂ ਨੇ ਪ੍ਰਸ਼ਨ ਕੀਤਾ, "ਸਚੇ ਪਾਤਸ਼ਾਹ ! ਸਿਖੀ-ਸਿਦਕ ਨਿਭਾਉਣਾ ਬਹੁਤ ਕਠਨ ਹੈ।" ਕੋਲੋਂ ਭਾਈ ਗੁਰਦਾਸ ਜੀ ਨੇ ਉਤਰ ਦਿਤਾ, "ਜਿਸਨੇ ਸਿਖੀ ਨੂੰ ਸਮਝਿਆ ਹੈ, ਉਸ ਲਈ ਸਿਖੀ-ਸਿਦਕ ਨਿਭਾਉਣਾ ਕੋਈ ਔਖੀ ਗੱਲ ਨਹੀਂ।" ਵਾਰਾਂ ਵਿਚੋਂ ਇਹ ਪੌੜੀ ਵੀ ਸੁਣਾਈ—"ਜੇ ਮਾਂ ਹੋਵੇ ਯਾਰਨੀ ਪੁਤ ਕਿਉਂ ਪਤਾਰੇ।" ਇਸ ਦੀ ਅੰਤਮ ਤੁਕ ਹੈ, 'ਜੇ ਗੁਰ ਸਾਂਗ ਵਰਤਦਾ ਸਿਖ ਸਿਦਕ ਨਾ ਹਾਰੇ।" ਸਤਿਗੁਰੂ ਨੇ ਇਹ ਬਚਨ ਸੁਣ ਕੇ ਅਨੁਭਵ ਕੀਤਾ ਕਿ ਭਾਈ ਜੀ ਨੂੰ ਆਪਣੀ ਸਿਖੀ ਤੇ ਮਾਨ ਹੈ। ਗੁਰਮਤ ਵਿਚ 'ਹਉਮੈ' ਨੂੰ 'ਦੀਰਘ ਰੋਗ' ਦਸਿਆ ਹੈ। ਸਤਿਗੁਰ ਸਿਖਾਂ ਦੇ ਇਸ ਰੋਗ ਨੂੰ ਕਟਵੇ ਆਏ ਹਨ।

ਆਪ ਨੇ ਭਾਈ ਗੁਰਦਾਸ ਜੀ ਨੂੰ ਰੁਪਿਆ ਦੇ ਕੇ ਘੋੜੇ ਖਰੀਦਣ ਲਈ ਕਾਬਲ ਭੇਜ ਦਿਤਾ। ਉਥੇ ਭਾਈ ਸਾਹਿਬ ਦੇ ਤੰਬੂ ਵਿਚੋਂ ਚੋਰਾਂ ਨੇ ਰੁਪਿਆ ਕੱਢ ਲਿਆ। ਆਪ ਬਦਨਾਮੀ ਤੋਂ ਡਰਦੇ ਮਾਰੇ ਕਾਂਸ਼ੀ ਚਲੇ ਗਏ। ਇਥੇ ਖੂਬ ਸਤਿਸੰਗ ਦੀ ਰੌ ਜਾਰੀ ਹੋਈ। ਰਾਜਾ ਤੇ ਉਸ ਦੇ ਨਾਲ ੭੦੦ ਆਦਮੀ ਸਿਖ ਬਣੇ। ਜਦ ਗੁਰੂ ਜੀ

ਨੂੰ ਪਤਾ ਲੱਗਾ ਤਾਂ ਆਪ ਨੇ 'ਸੰਗਤ ਦੇ ਨਾਮ ਹੁਕਮ-ਨਾਮਾ ਲਿਖਿਆ–"ਭਾਈ ਜੀ ਰੁਪਈਆ ਲੈ ਕੇ ਨੱਠ ਗਏ ਹਨ, ਉਨ੍ਹਾਂ ਨੂੰ ਮੁਸ਼ਕਾਂ ਬੰਨ੍ਹ ਕੇ ਭੇਜੋ।" ਜਦ ਸਿਖ ਹੁਕਮ-ਨਾਮਾ ਲੈ ਕੇ ਪੁਜਾ ਤਾਂ ਉਸ ਵਕਤ ਭਾਈ ਸਾਹਿਬ ਸੰਗਤ ਵਿਚ ਉਪਦੇਸ਼ ਕਰ ਰਹੇ ਸਨ। ਸਿਖ ਨੇ ਹੁਕਮ-ਨਾਮਾ ਸੰਗਤ ਦੇ ਸਾਹਮਣੇ ਰਖਿਆ। ਸਾਰਿਆਂ ਦੇ ਪੈਰਾਂ ਥਲਿਓਂ ਮਿਟੀ ਨਿਕਲ ਗਈ। ਭਾਈ ਜੀ ਸ੍ਰੀ ਗੁਰੂ ਅਮਰ ਦਾਸ ਜੀ ਦੇ ਭਤੀਜੇ, ਸ੍ਰੀ ਭਾਨੀ ਜੀ ਦੇ ਭਰਾ, ਸਿਖੀ ਵਿਚ ਸਭ ਤੋਂ ਵਡੇ ਵਿਦਵਾਨ, ਪੁਰਾਣੇ ਪਰਚਾਰਕ ਤੇ ਵਡੀ ਉਮਰ ਵਾਲੇ ਸਨ। ਹੁਕਮ ਸੁਣ ਕੇ ਹਉਮੈਂ ਤੇ ਸਿਦਕ ਵਿਚਕਾਰ ਖਿੱਚੋਤਾਣ ਹੋਈ। ਇਕ ਪਾਸੇ ਰਾਜ ਸਭਾ ਦਾ ਮਾਨ ਤੇ ਸਤਿਕਾਰ ਸੀ। ਦੂਜੇ ਪਾਸੇ ਚੋਰ ਬਣ ਕੇ ਮੁਸ਼ਕਾਂ ਬੰਨ੍ਹਵਾਣੀਆਂ। ਬੜੀ ਕਠਨ ਪ੍ਰੀਖਿਆ ਸੀ। 'ਹਉਮੈ' ਉਤੇ ਸਿਖੀ ਸਿਦਕ ਤੇ ਪ੍ਰੇਮ ਗਾਲਿਬ ਆ ਗਿਆ। ਆਪ ਮੁਸ਼ਕਾਂ ਬੰਨ੍ਹਵਾ ਕੇ ਅੰਮ੍ਰਿਤਸਰ ਪੁਜੇ। ਜਦ ਸੰਗਤ ਵਿਚ ਆਏ ਤਾਂ ਸਤਿਗੁਰ ਨੇ ਪੁਛਿਆ, 'ਕਿਉਂ ਭਾਈ ਜੀ ਤੁਸੀਂ ਕਿਹਾ ਸੀ, ਸਿਖ ਸਿਦਕ ਨਾ ਹਾਰੇ।' ਤੁਸੀਂ ਰੁਪਏ ਗਵਾ ਕੇ ਕਾਂਸੀ ਹੀ ਨੱਠ ਕੇ ਚਲੇ ਗਏ ?" ਭਾਈ ਸਾਹਿਬ ਨੇ ਰੁਕੇ ਹੋਏ ਕੰਠ ਤੇ ਭਰੇ ਹੋਏ ਨੇਤਰਾਂ ਨਾਲ ਕਿਹਾ, "ਜੇ ਗੁਰ ਭਰਮਾਏ ਸਾਂਗ ਕਰੇ ਕਿਆ ਸਿਖ ਵਿਚਾਰਾ ?" ਪ੍ਰੇਮ ਤੇ ਸਿਦਕ ਵੇਖ ਕੇ ਮਹਾਰਾਜ ਨੇ ਆਪ ਨੂੰ ਛਾਤੀ ਨਾਲ ਲਾਇਆ।

ਸ੍ਰੀ ਚੰਦ ਮਿਲਾਪ–

ਇਕ ਵੇਰ ਗੁਰੂ ਜੀ ਬਾਰਠ ਵਿਚ ਬਾਬਾ ਸ੍ਰੀਚੰਦ ਨੂੰ ਮਿਲਣ ਲਈ ਗਏ। ਬਾਬਾ ਜੀ ਨੇ ਆਪ ਦਾ ਸੁਆਗਤ ਕੀਤਾ।

ਬਾਬਾ ਜੀ–ਆਪ ਦੇ ਕਿਤਨੇ ਸਾਹਿਬਜ਼ਾਦੇ ਹਨ ?

ਗੁਰੂ ਜੀ–ਅਕਾਲ ਪੁਰਖ ਦੇ ਬਖਸ਼ੇ ਹੋਏ ਪੰਜ ਪੁਤਰ ਹਨ।

ਬਾਬਾ ਜੀ–ਸਾਰੇ ਆਪਣੇ ਕੋਲ ਹੀ ਰਖਣੇ ਜੇ ਕਿ ਕੋਈ ਸਾਨੂੰ

ਵੀ ਦੇਣਾ ਜੇ ?

ਗੁਰੂ ਜੀ–ਇਹ ਸਾਡਾ ਵੱਡਾ ਸਾਹਿਬਜ਼ਾਦਾ ਗੁਰਦਿੱਤਾ ਨਾਲ ਹੈ, ਆਪ ਦੀ ਸੇਵਾ ਲਈ ਹਾਜ਼ਰ ਹੈ।

ਇਹ ਸੁਣ ਕੇ ਬਾਬਾ ਸ੍ਰੀ ਚੰਦ ਜੀ ਨੇ ਸੇਲੀ ਟੋਪੀ ਸ੍ਰੀ ਗੁਰਦਿੱਤਾ ਜੀ ਨੂੰ ਦੇ ਕੇ ਕਿਹਾ, "ਗੁਰ ਗੱਦੀ ਤਾਂ ਅਗੇ ਹੀ ਤੁਹਾਡੇ ਘਰ ਵਿਚ ਸੀ, ਸਾਡੇ ਪਾਸ ਥੋਹੜਾ ਜਿਹਾ ਤਪ ਤੇ ਫ਼ਕੀਰੀ ਸੀ, ਇਹ ਭੀ ਲਉ, ਆਪ ਦੀ ਭੇਟ ਕਰਦਾ ਹਾਂ।" ਉਸ ਦਿਨ ਤੋਂ ਬਾਬਾ ਗੁਰਦਿਤਾ ਜੀ ਬਾਬਾ ਸ੍ਰੀ ਚੰਦ ਜੀ ਦੇ ਜਾਨਸ਼ੀਨ ਬਣ ਗਏ। ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ ਵਿਚ ਲਿਖਦੇ ਹਨ:–

ਬਾਬਾ ਗੁਰਦਿਤਾ ਜੀ ਤੋਂ ਅਗੇ–
ਬਾਲੂ ਹਸਨਾ ਫੂਲ ਪੁਨ, ਗੋਂਦਾ ਅਰ ਅਲਮਸਤ।
ਮੁਖ ਉਦਾਸੀ ਇਹ ਭਏ ਬਹੁਰੋ ਸਾਧ ਸਮਸਤ।
ਭਾਵ–ਉਨ੍ਹਾਂ ਤੋਂ ਸਿਖੀ ਦੇ ਪ੍ਰਚਾਰਕ ਉਦਾਸੀ ਚਲੇ ਹਨ।

ਉਦਾਸੀਆਂ ਦੇ ਚਾਰ ਧੂਏਂ ਤੇ ਛੇ ਬਖਸ਼ਸ਼ਾਂ ਹਨ। ਜਿਨ੍ਹਾਂ ਵਿਚੋਂ ਬਾਲੂ ਹਸਨਾ ਤੇ ਅਲਮਸਤ ਦੇ ਦੋ ਧੂਏਂ ਹਨ। ਸੁਥਰੇ ਸ਼ਾਹ ਦੀ ਬਖਸ਼ਸ਼ ਛੇਵੇਂ ਸਤਿਗੁਰੂ ਤੋਂ ਹੋਈ ਹੈ। ਸ਼ਾਹਜਹਾਂ ਦੇ ਸਮੇਂ ਜੰਗ ਸ਼ੁਰੂ ਹੋ ਗਏ। ਇਸ ਲਈ ਸਿਖੀ ਪ੍ਰਚਾਰ ਉਦਾਸੀਆਂ ਦੇ ਸਪੁਰਦ ਕੀਤਾ ਗਿਆ।

ਕਾਬਲ ਵਿਚ ਭਾਈ ਕਟਾਰੂ ਤੇ ਤਿਲੋਕਾ ਛੇਵੀਂ ਪਾਤਸ਼ਾਹੀ ਦੇ ਸਮੇਂ ਅਤੇ ਬਲਖ਼ ਵਿਚ ਸਾਧ ਨਾਮੀ ਪ੍ਰਚਾਰਕ ਹੋਏ। ਸਾਧ ਦਾ ਜ਼ਿਕਰ ਮੁਹਸਨ ਫ਼ਾਨੀ ਨੇ ਆਪਣੀ ਪੁਸਤਕ 'ਦਬਿਸਤਾਨਿ-ਮਜ਼ਾਬ' ਵਿਚ ਕੀਤਾ ਹੈ ਕਿ ਉਹ ਬੜਾ ਬ੍ਰਹਮ-ਗਿਆਨੀ ਸੀ।ਉਪ੍ਰੋਕਤ ਪ੍ਰਚਾਰਕਾਂ ਤੋਂ ਸਾਬਤ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਿਛੋਂ ਸਿਖੀ ਪ੍ਰਚਾਰ ਨੂੰ ਦੂਰ ਦੂਰ ਫੈਲਾਣ ਦਾ ਕੰਮ ਛੇਵੇਂ ਪਾਤਸ਼ਾਹ ਨੇ ਕੀਤਾ ਹੈ।

*
* *

# ਸਤਾਈਵਾਂ ਵਿਆਖਿਆਨ

## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਜੰਗ
## ਜੰਗਾਂ ਦੇ ਕਾਰਣ ਤੇ ਨਤੀਜੇ

ਭਾਰਤ ਵਰਸ ਦੇ ਰਾਜਨੀਤਕ ਪੁਰਸਾਂ ਨੇ ਲੜਾਈ ਦੇ ਤਿੰਨ ਕਾਰਣ ਮੰਨੇ ਹਨ:–੧. ਜ਼ਰ, ੨. ਜੋਰੂ, ੩. ਜ਼ਮੀਨ।

ਜ਼ਰ ਤੇ ਜ਼ਮੀਨ ਲਈ ਜੰਗ ਅਜੇ ਭੀ ਹੁੰਦੇ ਹਨ। ਇਸਤ੍ਰੀਆਂ ਲਈ ਲੜਾਈ ਓਦੋਂ ਹੁੰਦੀ ਸੀ ਜਦ ਮਨੁਖ ਕਬੀਲਿਆਂ ਦੀ ਸ਼ਕਲ ਵਿਚ ਰਹਿੰਦਾ ਸੀ ਤੇ ਇਕ ਕਬੀਲੇ ਨੂੰ ਦੂਜੇ ਦੇ ਟਾਕਰੇ ਤੇ ਨਸਲ ਵਧਾਣ ਦੀ ਲੋੜ ਹੁੰਦੀ ਸੀ। ਕਈ ਸਿਆਣਿਆਂ ਦਾ ਖਿਆਲ ਹੈ ਕਿ ਪੱਛਮੀ ਕੌਮਾਂ ਦਾ ਝਗੜਾ ਤੇ ਜੰਗ, ਤਾਕਤ (Power) ਦੌਲਤ (Money) ਤੇ ਰਾਜ (Dominaion) ਵਧਾਉਣ ਲਈ ਹੁੰਦੇ ਹਨ। ਜਰਮਨੀ ਦੇ ਫਿਲਾਸਫਰ ਨੇਟਸੇ ਨੇ ਕਿਹਾ ਹੈ, "ਜੋ ਮਨੁਖ ਸੁਭਾਵਿਕ ਨਿਰਬਲ ਹਨ ਤੇ ਆਪਣੀ ਜੀਵਨ ਸਕਤੀ ਗੁਆ ਬੈਠੇ ਹਨ, ਜੋ ਜ਼ਿੰਦਗੀ ਦੀ ਦੌੜ ਵਿਚ ਹਾਰ ਗਏ ਹਨ, ਉਨ੍ਹਾ ਦੇ ਜੀਵਨ ਦੀ ਕੀ ਲੋੜ ਹੈ?" ਵਾਗਨਰ ਕਹਿੰਦਾ ਹੈ, "ਜੇ ਤੁਸੀਂ ਅਮਨ ਲੱਭਣਾ ਚਾਹੋ ਤਾਂ ਕਬਰਾਂ ਵਿਚ ਮਿਲੇਗਾ, ਜਿਥੇ ਮੁਰਦੇ ਦੱਬੇ ਪਏ ਹਨ। ਜੀਉਂਦੇ ਮਨੁਖਾਂ ਵਿਚ ਖਿਚੋਤਾਣ ਰਹਿੰਦੀ ਹੈ।" ਡਾਰਵਿਨ ਤੇ ਮਾਲਥਿਸ ਕਹਿੰਦੇ ਹਨ, "ਮੁਲਕਾਂ ਦੀ ਵਧੀ ਹੋਈ ਆਬਾਦੀ ਜੰਗ ਦਾ ਕਾਰਣ ਹੁੰਦੀ ਹੈ। ਤਕੜੀਆਂ ਕੌਮਾਂ ਜੀਉਂਦੀਆਂ ਹਨ ਤੇ ਮਾੜੀਆਂ ਤੇ ਨਿਰਬਲ ਮਿੱਟ ਜਾਂਦੀਆਂ ਹਨ। ਜੀਵਨ ਲਈ ਘੋਲ

ਹੋ ਰਿਹਾ ਹੈ। ਜੋ ਤਕੜੇ ਹੋਣਗੇ ਬਚਣਗੇ* ! ਜੀਉਣ ਦੇ ਯੋਗ ਹੀ ਜੀਉਣਗੇ" ਦਾ ਸਿਧਾਂਤ ਦਸਿਆ ਹੈ। ਮਾਲਥਿਸ ਵਧੀ ਹੋਈ ਆਬਾਦੀ ਨੂੰ ਘਟ ਕਰਨ ਲਈ ਬੀਮਾਰੀ, ਕਾਲ, ਖਾਨਾ ਜੰਗੀ ਤੇ ਵਡੀ-ਜੰਗ ਸਾਧਨ ਦਸਦਾ ਹੈ। ਸਾਂਝੀਵਾਲਤਾ ਦੇ ਪਰਚਾਰਕ ਕਾਰਲ ਮਾਰਕਸ ਤੇ ਲੈਨਿਨ ਕਹਿੰਦੇ ਹਨ:--"ਜੰਗ ਸਰਮਾਏਦਾਰੀ ਤੇ ਸਹਿਨਸਾਹੀਅਤ ਲਈ ਹੁੰਦਾ ਹੈ। ਨਹੀਂ ਤੇ ਜਿਥੇ ਆਬਾਦੀ ਵਧ ਗਈ ਹੈ ਉਥੇ ਸਾਇੰਸ ਨੇ ਪੈਦਾਵਾਰ ਭੀ ਵਧਾ ਦਿਤੀ ਹੈ। ਭੁਖ ਤੇ ਬੇਕਾਰੀ ਜੰਗ ਦੇ ਕਾਰਣ ਹਨ।" ਈਸਾਈਆਂ ਤੇ ਮੁਸਲਮਾਨਾਂ ਦੇ ਮਜ਼ਬ ਦੇ ਨਾਮ ਪਰ ਬੜੇ ਜੰਗ ਹੋਏ ਹਨ। ਸਾਡੇ ਦੇਸ ਦੇ ਨੇਤਾ ਮਹਾਤਮਾ ਗਾਂਧੀ ਕਹਿੰਦੇ ਸਨ, "ਹੁਣ ਤਕ ਦਾ ਇਤਿਹਾਸ ਬਾਦਸ਼ਾਹਾਂ ਤੇ ਜੰਗਾਂ ਦਾ ਇਤਿਹਾਸ ਹੈ ਭਵਿਖਤ ਵਿਚ ਇਤਿਹਾਸ ਮਨੁਖਾਂ ਦਾ ਹੋਵੇਗਾ।"†

ਹਕਸਲੇ ਦੀ ਰਾਇ ਹੈ-"ਮਨੁਖ ਜਥੇ ਬੰਦ ਹੋ ਕੇ ਆਪਣੀ ਜਾਤੀ ਦੀ ਕਤਲਾਮ ਕਰਨ ਵਿਚ ਲਾਸਾਨੀ ਹੈ।"

ਅਸਲ ਗੱਲ ਇਹ ਹੈ ਕਿ ਲੜਾਈ ਦਾ ਜਜ਼ਬਾ ਮਨੁਖ ਦੇ ਗਿਆਨ ਵਿਚ ਨਹੀਂ, ਸੁਭਾਵ ਵਿਚ ਪਾਇਆ ਜਾਂਦਾ ਹੈ। ਲਹੂ ਦੇ ਪਰਮਾਣੂਆਂ ਵਿਚ ਵੀ ਇਹ ਮੌਜੂਦ ਹੈ। ਜਦੋਂ ਕਿਸੇ ਬੀਮਾਰੀ ਦੇ ਕੀਟਾਣੂ ਬਾਹਰੋਂ ਹਮਲਾ ਕਰਦੇ ਹਨ, ਲਹੂ ਦੇ ਬਲਵਾਨ ਕੀਟਾਣੂ ਉਨ੍ਹਾਂ ਨਾਲ ਲੜਦੇ ਹਨ। ਜੇ ਉਹ ਹਾਰ ਜਾਣ ਤਾਂ ਮਨੁਖ ਬੀਮਾਰ

---

*ਅਮ੍ਰੀਕਾ ਵਿਚ ਅਜ ਤੋਂ ਚਾਰ ਸੋ ਸਾਲ ਪਹਿਲੇ ਉਸ ਦੇ ਅਸਲੀ ਵਸਨੀਕ ਰੈਡ ਇੰਡੀਅਨ ੧੦ ਲੱਖ ਸਨ। ੧੯੩੧ ਵਿਚ ਘਟ ਕੇ ੨ ਲੱਖ ੯੬ ਹਜ਼ਾਰ ਰਹਿ ਗਏ। ਅਫਰੀਕਾ ਵਿਚ ੧੯੯੨ ਵਿਚ ਕਾਲੇ ਲੋਕ ੨੫ ਕ੍ਰੋੜ ੬੦ ਲੱਖ ਸਨ। ੧੯੩੧ ਦੀ ਸੰਖਿਆ ਵਿਚ ੧੪ਕ੍ਰੋੜ ੨੪ਲੱਖ ਰਹਿ ਗਏ ਹਨ। ('ਵਿਸ਼ਵ ਭਾਰਤੀ' ਜਿਲਦ ੬ ਪੰਨਾ ੧੧੨੩-੨੬)॥ ਦੇਖੋ† "ਹਰੀਜਨ" ੩੦ ਅਪ੍ਰੈਲ ੧੯੩੮

ਹੋ ਜਾਂਦਾ ਹੈ। ਇਹੀ ਨਿਯਮ ਜਾਨਵਰਾਂ ਤੇ ਬਨਾਸਪਤੀ ਉਤੇ ਲਾਗੂ ਹੁੰਦਾ ਹੈ, ਪਰ ਮਨੁਖ ਸਿਆਣਾ ਤੇ ਅਮਨ ਪਸੰਦ ਹੈ। ਜੰਗ ਤੋਂ ਬਚ ਸਕਦਾ ਹੈ।

ਕੀ ਜੰਗ ਸਰਮਾਏਦਾਰੀ ਦੀ ਲੁਟ ਖਸੁਟ, ਦੂਜੀਆਂ ਕੌਮਾਂ ਨੂੰ ਗੁਲਾਮ, ਬਨਾਣ ਉਨ੍ਹਾਂ ਨੂੰ ਅਧੀਨ ਰਖਣ ਤੇ ਤਾਕਤ ਦੇ ਅਭਿਮਾਨ ਤੋਂ ਉਚੇ ਹੋਕੇ ਵੀ ਹੋ ਸਕਦੀ ਹੈ ?

ਸਿੱਖ ਇਤਿਹਾਸ ਇਸ ਦਾ ਉਤਰ ਦਿੰਦਾ ਹੈ ਕਿ ਪਰਉਪਕਾਰ, ਨੇਕੀ, ਦੀਨ ਦਖੀਆਂ ਦੀ ਰਖਿਆ, ਧਰਮ ਤੇ ਦੇਸ਼ ਦੀ ਆਜ਼ਾਦੀ ਲਈ ਲੋੜ ਪਵੇ ਤਾਂ ਜੰਗ ਕਰੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜੀਵਨ ਇਸ ਗੱਲ ਵਿਚ ਸਭ ਤੋਂ ਪਹਿਲੇ ਸਾਡੀ ਅਗਵਾਈ ਕਰਦਾ ਹੈ। ਹਜ਼ੂਰ ਨੇ ਜੰਗ ਕੀਤੇ ਹਨ, ਪਰ ਦੌਲਤ ਲਈ ਨਹੀਂ। ਕੋਈ ਹਕੂਮਤ ਬਣਾਉਣ ਜਾਂ ਲੋਕਾਂ ਤੇ ਰੁਹਬ ਪਾਉਣ ਲਈ ਨਹੀਂ। ਤਲਵਾਰ ਉਠਾਈ ਹੈ, ਸ਼ਕਤੀ ਪੈਦਾ ਕੀਤੀ ਹੈ, ਪਰ ਇਹ ਕੁਝ ਕਰ ਕੇ ਫਿਰ ਲੜਾਈ ਨੂੰ ਟਾਲਿਆ ਹੈ। ਸੰਸਾਰ ਤੇ ਇਹ ਪਰਗਟ ਕੀਤਾ ਹੈ ਕਿ ਜੰਗ ਕਰਕੇ ਲਹੂ ਵਹਾਣਾ ਗੁਰੂਆਂ ਦਾ ਆਦਰਸ਼ ਨਹੀਂ। ਜਦ ਕੋਈ ਵਾਹ ਨਾ ਚਲੇ ਫਿਰ ਤਲਵਾਰ ਉਠਾਣੀ ਚਾਹੀਦੀ ਹੈ। ਮਹਾਂ ਭਾਰਤ ਵਿਚ ਕਿਹਾ ਹੈ: "ਸ਼ਾਂਤ ਮਈ ਇਕ ਚੰਗਾ ਅਸੂਲ ਹੈ ਪਰ ਕਿਸੇ ਚੰਗੇ ਕੰਮ ਲਈ ਸ਼ਸਤ੍ਰ ਫੜ ਕੇ ਜੁਧ ਕਰਨਾ ਭੀ ਨੇਕ ਕੰਮ ਹੈ।" *ਮਨੂੰ ਜੀ ਕਹਿੰਦੇ ਹਨ, "ਜਦ ਕਿਸੇ ਸਾਧੂ ਪੁਰਸ ਨੂੰ ਕੋਈ ਅਜਿਹਾ ਕੰਮ ਕਰਨਾ ਪਵੇ, ਜਿਸ ਨਾਲ ਕਿਸੇ ਨੂੰ ਖੇਦ ਹੋਵੇ ਤਾਂ ਇਸ ਦੀ ਜ਼ਿੰਮੇਂਵਾਰੀ ਉਸ ਆਦਮੀ ਦੇ ਸਿਰ ਹੋਵੇਗੀ ਜੋ ਉਸ ਨੂੰ ਸਖਤ ਕੰਮ ਕਰਨ ਲਈ ਮਜਬੂਰ ਕਰਦਾ ਹੈ।" ਨੀਤੀ ਦਾ ਬਚਨ ਹੈ, "ਕੰਡਾ ਚੁਭ ਜਾਏ ਤਾਂ ਪਹਿਲੇ ਹੱਥਾ ਨਾਲ ਕੱਢੋ। ਜੇ ਨਹੀਂ ਨਿਕਲਦਾ ਤਾਂ ਫਿਰ ਕੰਡੇ ਨਾਲ ਕੰਡਾ ਕਢੋ।" ਸਿਖੀ ਨੇ ਪਹਿਲੇ ਸਾਂਤ-ਮਈ ਦੇ ਆਦਰਸ ਨੂੰ ਪੂਰਨ ਕੀਤਾ

*ਸ਼ਾਂਤੀ ਪਰਬ।

ਹੈ, ਪਰ ਜਦ ਵੇਖਿਆ ਕਿ ਜਾਬਰ ਦਾ ਮਨ ਨਹੀਂ ਪਤੀਜਦਾ, ਤਦ ਤਲਵਾਰ ਪਕੜੀ ਹੈ। ਕਈ ਸੌ ਵਰ੍ਹਿਆਂ ਦੀ ਗੁਲਾਮੀ ਨੇ ਭਾਰਤ ਨੂੰ ਸ਼ਕਤੀ ਤੋਂ ਘ੍ਰਿਣਤ ਕਰ ਦਿਤਾ ਸੀ। ਸੂਰਬੀਰਤਾ, ਅਣਖ ਤੇ ਸ਼ਹੀਦਾਂ ਦੀ ਤਰ੍ਹਾਂ ਮਰਨਾ ਭੁਲਾ ਦਿਤਾ ਜੀ। ੭੧੨ ਈਸਵੀ ਵਿਚ ਅਰਬ ਵਿਚੋਂ ਉਠ ਕੇ ਮੁਹੰਮਦ ਬਿਨ ਕਾਸਮ ਨੇ ਸਿੰਧ ਤੇ ਹਮਲਾ ਕੀਤਾ। ਇਸ ਤੋਂ ਪਿਛੋਂ ਮੁਸਲਮਾਨਾਂ ਦੇ ਹੋਰ ਹਮਲੇ ਹੋਏ। ਸੰਨ ੧੦੦੦ ਤੋਂ ੧੦੨੬ ਈਸਵੀ ਤਕ ਮਹਿਮੂਦ ਨੇ ਭਾਰਤ ਤੇ ਸਤਾਰਾਂ ਹਮਲੇ ਕੀਤੇ। ਪੰਜਾਬ ਦੇ ਰਾਜਾ ਜੇ ਪਾਲ ਨੇ ਉਸ ਤੋਂ ਹਾਰ ਖਾ ਕੇ ਚਿਖਾ ਵਿਚ ਸੜਕੇ ਆਤਮਘਾਤ ਕੀਤਾ। ਕਈ ਸੌ ਸਾਲਾਂ ਤੀਕ ਪੰਜਾਬ 'ਚ ਕੋਈ ਸ਼ਖਸੀਅਤ ਅਜਿਹੀ ਪੈਦਾ ਨਹੀਂ ਹੋਈ, ਜਿਸ ਨੇ ਤਲਵਾਰ ਉਠਾਕੇ ਦੇਸ ਦੀ ਰਖਿਆ ਕੀਤੀ ਹੋਵੇ। ਗੁਰੂ ਸਾਹਿਬ ਨੇ ਸਿਖਾਂ ਨੂੰ ਧਰਮ ਤੇ ਦੇਸ਼ ਦੀ ਰਖਿਆ ਲਈ ਤਿਆਰ ਕੀਤਾ ਤੇ ਕਿਹਾ:-

ਯਵਨਨ ਕੀ ਬਾਹਿ ਸਹੰਸਰ ਨਹੀਂ, ਮੁਖ ਚਾਰ ਨ ਨੈਨ ਹਜ਼ਾਰ ਨਹੀਂ।
ਨਹੀਂ ਧਾਰ ਕੇ ਉਨਕੇ ਸਰੀਰ ਬਨੇ, ਲਕੜੀ ਕੀ ਤੇਰੀ ਤਲਵਾਰ ਨਹੀਂ।
ਅਧਿਕ ਨਹੀਂ ਬਲ ਮੇਂ ਤੁਮਸੇ ਵੋਹ ਸਿੰਘ ਨਹੀਂ ਤੁਮ ਸਿਆਰ ਨਹੀਂ।
ਉਠ ਕਰ ਤੁਰਕਨ ਕੋ ਰਣ ਮਹਿ, ਕਿਉ ਦੇਤੇ ਤੁਮ ਪਛਾੜ ਨਹੀਂ ?

ਗੁਰੂ ਜੀ ਨੇ ਜੰਗ ਕਿਉਂ ਕੀਤੇ ? ਕਦੋਂ ਤੇ ਕਿਥੇ ਕੀਤੇ ? ਕ੍ਰਮ ਅਨੁਸਾਰ ਉਨ੍ਹਾਂ ਪਰ ਵਿਚਾਰ ਕਰਦੇ ਹਾਂ। ਇਨ੍ਹਾਂ ਜੁਧਾਂ ਦਾ ਫਲ ਕੀ ਹੋਇਆ ? ਇਹ ਭੀ ਦਸਦੇ ਹਾਂ।

## (੧) ਸ੍ਰੀ ਅੰਮ੍ਰਿਤਸਰ ਦੀ ਜੰਗ ਸੰਮਤ ੧੬੮੫-

ਜਿਸ ਤਰ੍ਹਾਂ ਅਕਬਰ ਦੀ ਮੌਤ ਪਿਛੋਂ ਮੁਗਲ-ਨੀਤੀ ਗੁਰੂ ਘਰ ਦੇ ਵਿਰੁਧ ਹੋ ਗਈ ਸੀ ਤੇ ਕੁਝ ਚਿਰ ਪਿਛੋਂ ਠੀਕ ਹੋਈ, ਇਸੇ

---

*'ਗੀਤਾ-ਰਹਸਜ ਪੰਨਾ ੩੯੬-੯੭। ਕ੍ਰਿਤ-ਲੋਕ ਮਾਨਯ ਤਿਲਕ।

# ਅੰਮ੍ਰਿਤਸਰ ਦਾ ਜੰਗ

ਤਰ੍ਹਾਂ ਜਹਾਂਗੀਰ ਦੀ ਮੌਤ ਪਿਛੋਂ ਹੋਇਆ। ਉਹ ਸੰਮਤ ੧੬੮੪ (੧੬੨੭ ਈ:) ਵਿਚ ਜੇਹਲਮ ਦੇ ਪਾਸ ਮਰ ਗਿਆ ਤੇ ਸ਼ਾਹਜਹਾਂ ਤਖ਼ਤ ਤੇ ਬੈਠਾ। ਉਸ ਦੀ ਨਾ-ਤਜਰਬੇਕਾਰੀ ਤੋਂ ਫ਼ਾਇਦਾ ਉਠਾ ਕੇ ਪੰਜਾਬ ਦੇ ਹਾਕਮਾਂ ਤੇ ਗੁਰੂ ਘਰ ਦੇ ਦੋਖੀਆਂ ਨੇ ਸਮਾਂ ਤਾੜ ਕੇ ਗੁਰੂ ਜੀ ਵਿਰੁਧ ਬਾਦਸ਼ਾਹ ਪਾਸ ਸ਼ਕਾਇਤਾਂ ਕਰਨੀਆਂ ਸ਼ੁਰੂ ਕਰ ਦਿਤੀਆਂ। ਸ਼ਾਹ ਜਹਾਂ ਨੇ ਦਰਬਾਰ ਕੀਤਾ। ਪੰਜਾਬ ਦੇ ਪਹਾੜੀ ਰਾਜੇ ਸੱਦੇ ਤੇ ਨਾਲ ਹੀ ਗੁਰੂ ਜੀ ਨੂੰ ਭੀ ਸਦਿਆ। ਇਕ ਦਿਨ ਬਾਦਸ਼ਾਹ ਸ਼ਿਕਾਰ ਗਿਆ, ਆਪ ਨੂੰ ਭੀ ਨਾਲ ਲੈ ਗਿਆ। ਝੱਲ ਵਿਚੋਂ ਸੇਰਨੀ ਨਿਕਲੀ। ਉਹ ਗੁਰੂ ਕੇ ਸਿੱਖ ਭੱਲਣ ਨੇ ਭੂਰਾ ਸੁਟ ਕੇ ਡਾਂਗ ਨਾਲ ਕੁੱਟ ਸੁੱਟੀ। ਬਾਦਸ਼ਾਹ ਸਿੱਖ ਦੀ ਦਲੇਰੀ ਵੇਖਕੇ ਹੈਰਾਨ ਰਹਿ ਗਿਆ। ਦਰਬਾਰੀਆਂ ਨੇ ਉਸ ਨੂੰ ਭੜਕਾਇਆ ਕਿ ਗੁਰੂ ਐਹੋ ਜਿਹੇ ਆਦਮੀ ਰਖਦਾ ਹੈ। ਇਹ ਕਿਸੇ ਵੇਲੇ ਬਗ਼ਾਵਤ ਕਰੇਗਾ। ਬਾਦਸ਼ਾਹ ਨੇ ਗੁਰੂ ਜੀ ਦੀ ਫ਼ੌਜ ਤੇ ਸ਼ਸਤ੍ਰ ਰਖਣ ਤੇ ਕੁਝ ਪਾਬੰਦੀਆਂ ਲਾਈਆਂ ਤੇ ਪੰਜਾਬ ਦੇ ਹਾਕਮਾਂ ਨੇ ਸਿੱਖਾਂ ਨੂੰ ਤੰਗ ਕਰਨਾ ਸ਼ੁਰੂ ਕਰ ਦਿਤਾ। ਸਿੱਖ ਇਨ੍ਹਾਂ ਗੱਲਾਂ ਨੂੰ ਕਿਵੇਂ ਸਹਾਰਦੇ ?

ਚਤਰ ੧੬੮੫ ਵਿਚ ਬਾਬਾ ਗੁਰਦਿਤਾ ਜੀ ਦੀ ਸ਼ਾਦੀ ਦਾ ਦਿਨ ਨੀਯਤ ਕੀਤਾ ਗਿਆ। ਵਟਾਲੇ ਵਿਚ ਸ਼ਾਦੀ ਹੋਈ।

ਇਕ ਦਿਨ ਲਾਹੌਰ ਤੋਂ ਮੀਰ-ਸ਼ਿਕਾਰੀ ਸ਼ਿਕਾਰ ਖੇਡਦੇ ਅੰਮ੍ਰਿਤਸਰ ਦੇ ਪਾਸ ਆ ਨਿਕਲੇ। ਅੱਗੇ ਸਿੱਖ ਭੀ ਸ਼ਿਕਾਰ ਕਰ ਰਹੇ ਸਨ। ਮੀਰਾਂ ਦਾ ਬਾਜ਼ ਛੱਪੜ ਤੇ ਬੈਠਾ ਹੋਇਆ ਸੀ, ਸਿੱਖਾਂ ਨੂੰ ਕੀ ਪਤਾ ਸੀ ਕਿ ਕਿਸ ਦਾ ਹੈ ? ਉਨ੍ਹਾਂ ਨੇ ਫੜ ਲਿਆ। ਇਸ ਤੋਂ ਦੋਹਾਂ ਵਿਚਕਾਰ ਝਗੜਾ ਹੋ ਗਿਆ। ਮੀਰ-ਸ਼ਿਕਾਰੀ ਲਾਹੌਰ ਜਾ ਕੇ ਕਹਿਣ ਲਗੇ, "ਅੱਜ ਸਿੱਖਾਂ ਨੇ ਬਾਜ਼ ਨੂੰ ਹੱਥ ਪਾਇਆ ਹੈ। ਤਾਂ ਕੱਲ ਤਾਜ ਨੂੰ ਪਾਉਣਗੇ।" ਬਸ ਫੇਰ ਕੀ ਸੀ, ਸੂਬੇ ਨੇ ਅੰਮ੍ਰਿਤਸਰ ਤੇ ਸ਼ਾਹੀ ਫ਼ੌਜ ਚੜ੍ਹਾ ਦਿਤੀ। ਗੁਰੂ ਜੀ ਨੂੰ ਪਤਾ ਨਹੀਂ ਸੀ ਕਿ

ਇਕ ਸਾਧਾਰਨ ਗੱਲ ਤੇ ਜੰਗ ਹੋ ਪੈਣੀ ਹੈ। ਆਪ ਨੇ ਕੋਈ ਤਿਆਰੀ ਨਹੀਂ ਕੀਤੀ ਹੋਈ ਸੀ। ਇਸ ਜੁਧ ਵਿਚ ਕਾਠ ਦੀ ਤੋਪ ਚਲਾਣੀ ਇਸ ਗੱਲ ਦਾ ਸਬੂਤ ਹੈ। ਦੂਸਰੇ ਬੀਬੀ ਵੀਰੋ ਦਾ ਵਿਆਹ ਰਚਿਆ ਹੋਇਆ ਸੀ। ਜੰਗ ਦੀ ਖਬਰ ਪਹੁੰਚਦਿਆਂ ਹੀ ਪੰਜ ਸੌ ਸਿੱਖਾਂ ਦਾ ਇਕ ਜਥਾ ਆਇਆ। ਉਨ੍ਹਾਂ ਨੇ ਬੇਨਤੀ ਕੀਤੀ, "ਸਾਡੇ ਪਾਸ ਭੇਟ ਕਰਨ ਲਈ ਕੋਈ ਪਦਾਰਥ ਨਹੀਂ, ਬਹੁਤ ਗਰੀਬ ਹਾਂ, ਕੇਵਲ-ਸੀਸ ਭੇਟ ਕਰਨ ਆਏ ਹਾਂ।" ਇਸ ਤਰ੍ਹਾਂ ਹੋਰ ਭੀ ਸੂਰਬੀਰ ਇਕੱਠੇ ਹੁੰਦੇ ਗਏ। ਲਾਹੌਰ ਤੋਂ ਰਸੂਲ ਖਾਂ ੭੦੦੦ ਫੌਜ ਲੈ ਕੇ ਪੁਜ ਗਿਆ। ੨੩ ਜੇਠ ੧੬੮੫ ਨੂੰ ਪਿਪਲੀ ਸਾਹਿਬ ਦੇ ਲਾਗੇ ਸਿਖਾਂ ਤੇ ਮੁਗਲਾਂ ਵਿਚਕਾਰ ਜੰਗ ਸ਼ੁਰੂ ਹੋ ਗਈ। ਗੁਰੂ ਜੀ ਆਪ ਤੇ ਭਾਈ ਬਿਧੀ ਚੰਦ, ਜੇਠਾ ਪਿਰਾਣਾ ਤੇ ਪੈਂਦੇ ਖਾਂ ਸਿਖ ਫੌਜ ਦੀ ਕਮਾਨ ਕਰ ਰਹੇ ਸਨ। ਪਹਿਲੇ ਦਿਨ ਦੀ ਜੰਗ ਵਿਚ ਸਿੱਖਾਂ ਨੇ ਦੁਸ਼ਮਨਾਂ ਨੂੰ ਪਛਾੜ ਕੇ ਰੱਖ ਦਿਤਾ। ਮੁਗਲ ਲਾਹੌਰ ਜਾ ਵੜੇ। ਦੂਜੇ ਦਿਨ ਫਿਰ ਸਖਤ ਲੜਾਈ ਹੋਈ। ਤੀਸਰੇ ਦਿਨ ਮੁਖਲਸ ਖਾਂ ਨੇ ਸ਼ਾਹੀ ਫੌਜ ਦੀ ਕਮਾਨ ਕੀਤੀ ਅਤੇ ਸਖਤ ਲੜਾਈ ਹੋਈ। ਸਿਖ ਲੋਹ ਗੜ੍ਹ ਚੋਂ ਗੋਲਾ ਬਾਰੀ ਕਰਦੇ ਰਹੇ। ਭਾਈ ਮੋਹਰੀ ਤਰਖਾਣ ਖੇਮ ਕਰਨ ਵਾਲੇ ਨੇ ਕਾਠ ਦੀ ਤੋਪ ਚਲਾਈ। ਗੁਰੂ ਜੀ ਨੇ ਸਿੰਘੇ ਪ੍ਰੋਹਤ ਤੇ ਬਾਵਿਕ ਰਬਾਬੀ ਨੂੰ ਹੁਕਮ ਦਿੱਤਾ ਕਿ ਉਹ ਬੀਬੀ ਵੀਰੋ ਤੇ ਪ੍ਰਵਾਰ ਨੂੰ ਝਬਾਲ ਪੁਚਾਉਣ। ਸਖਤ ਲੜਾਈ ਹਈ। ਮੁਗਲ ਫ਼ੌਜ ਨੇ ਸ਼ਹਿਰ ਨੂੰ ਲੁਟਿਆ। ਆਖ਼ਰ ਮੁਗਲਾਂ ਦੇ ਪੈਰ ਉਖੜ ਗਏ। ਸਿਖਾਂ ਵਲੋਂ ਸਿੰਘਾ ਪ੍ਰੋਹਤ, ਭਾਨਾ, ਸੋਭਾ, ਮੋਹਨ ਤੇ ਗੁਪਾਲਾ ਆਦਿਕ ਸ਼ਹੀਦ ਹੋਏ। ਗੁਰੂ ਜੀ ਦੇ ਖੰਡੇ ਨੇ ਮੁਖਲਸ ਖਾਂ ਨੂੰ ਟੋਟੇ ਟੋਟੇ ਕਰਕੇ ਰੱਖ ਦਿਤਾ। ਉਸ ਦੇ ਮਰਨ ਦੀ ਦੇਰ ਸੀ ਕਿ ਸ਼ਾਹੀ ਫ਼ੌਜ ਤਿੱਤਰ ਹੋ ਗਈ। ਗੁਰੂ ਜੀ ਨੇ ਸ਼ਹੀਦ ਸਿੱਖਾਂ ਦਾ ਸਸਕਾਰ ਕੀਤਾ ਤੇ ੨੬ ਜੇਠ ੧੬੮੫ ਨੂੰ ਝਬਾਲ ਵਿਚ ਬੀਬੀ

ਵੀਰੋ ਜੀ ਦੀ ਸ਼ਾਦੀ ਮੱਲੇ ਪਿੰਡ ਦੇ ਭਾਈ ਸਾਧੂ ਰਾਮ ਨਾਲ ਕੀਤੀ। ਇਸ ਦੀ ਯਾਦ ਵਿਚ ਗੁਰਦਵਾਰਾ ਬੀਬੀ ਵੀਰੋ ਹੁਣ ਤੀਕ ਮੌਜੂਦ ਹੈ।

ਮੇਕਾਲਫ਼ ਲਿਖਦਾ ਹੈ ਕਿ ਯੁਧ ਅੰਮ੍ਰਿਤਸਰੋਂ ਚਾਰ ਮੀਲ ਤਕ ਦੱਖਣ ਵਲ ਭੀ ਹੁੰਦਾ ਰਿਹਾ ਸੀ ਉਥੇ ਗੁਰੂ ਜੀ ਦੀ ਜਿੱਤ ਦੀ ਯਾਦ ਵਿਚ ਗੁ: ਸੰਗਰਾਣਾ ਸਾਹਿਬ ਬਣਾਇਆ ਗਿਆ। ਇਸੇ ਥਾਂ ਦੇ ਨੇੜੇ ਪਿੰਡ ਚੱਬਾ ਹੈ, ਜਿਥੋਂ ਦੀ ਮਾਈ ਸੁਲੱਖਣੀ ਨੂੰ ਸਤਿਗੁਰਾਂ ਨੇ ਸੱਤ ਪੁਤਰਾਂ ਦੀ ਅਸ਼ੀਰਵਾਦ ਦਿੱਤੀ ਸੀ।

## (੨) ਸ੍ਰੀ ਹਰਿ ਗੋਬਿੰਦ ਪੁਰ ਦਾ ਜੰਗ ੧੬੮੭–

ਇਹ ਦੂਸਰੀ ਜੰਗ ਹੈ ਜੋ ਜਾਲੰਧਰ ਦੇ ਹਾਕਿਮ ਅਬਦੁਲਾ ਖ਼ਾਂ ਨਾਲ ਹੋਈ। ਗੁਰੂ ਜੀ ਕਰਤਾਰ ਪੁਰੋਂ ਚਲ ਕੇ ਸ੍ਰੀ ਹਰਿ ਗੋਬਿੰਦਪੁਰ ਨੂੰ ਗਏ। ਬਰਸਾਤ ਨੂੰ ਇਥੇ ਨਿਵਾਸ ਕੀਤਾ। ਇਸ ਇਲਾਕੇ ਦੇ ਸ਼ਾਹੀ ਮਾਲ ਗੁਜ਼ਾਰ ਭਗਵਾਨ ਦਾਸ ਘੇਰੜ ਤੇ ਉਸ ਦੇ ਆਦਮੀਆਂ ਨੇ ਸਿੱਖਾਂ ਨਾਲ ਝਗੜਾ ਕੀਤਾ। ਲੜਾਈ ਹੋ ਪਈ। ਜਿਸ ਵਿਚ ਘੇਰੜ ਮਾਰਿਆ ਗਿਆ। ਉਸਦੇ ਪੁਤਰ ਰਤਨਚੰਦ ਨੇ ਅਬਦੁਲਾ ਖਾਂ ਸੂਬਾ ਜਲੰਧਰ ਪਾਸ ਸ਼ਿਕਾਇਤ ਕੀਤੀ। ਸੂਬਾ ਅਗੇ ਹੀ ਵਿਰੋਧੀ ਸੀ, ਉਸ ਨੇ ਚੜ੍ਹਾਈ ਕਰ ਦਿਤੀ। ੧੭ ਅੱਸੂ ੧੬੮੭ ਨੂੰ ਸ਼ਾਮ ਵੇਲੇ ਮੁਗਲ ਫੌਜ ਤੇ ਸਿੱਖਾਂ ਦੀ ਟੱਕਰ ਹੋਈ। ਅਬਦੁੱਲਾ ਖਾਂ ਦੇ ਨਾਲ ਉਸ ਦੇ ਪੁਤਰ ਨਬੀ ਬਖਸ਼ ਤੇ ਰਹੀਮ ਬਖਸ਼ ਵੀ ਸਨ। ਇਸ ਤੋਂ ਬਿਨਾਂ ਅਕਬਰ ਖਾਂ ਤੇ ਸ਼ੇਰ ਅਹਿਮਦ ਖਾਂ, ਬੈਰਾਮ ਖਾਂ ਤੇ ਇਮਾਮ ਬਖਸ ਆਦਿਕ ਸਰਦਾਰ ਵੀ ਸਨ। ਸਿੱਖ ਫੌਜ ਦੀ ਕਮਾਨ ਭਾਈ ਬਿਧੀ ਚੰਦ, ਜੱਟੂ, ਕਲਿਆਣਾ ਪਿਰਾਗਾ, ਤੋਤਾ ਤੇ ਮਥਰਾ ਕਰ ਰਹੇ ਸਨ। ਸ਼ਾਮ ਦਾ ਸਮਾਂ ਸੀ। ਅਬਦੁਲਾ ਖਾਂ ਨੇ ਛੇ ਹਜ਼ਾਰ ਫੌਜ ਨਾਲ ਹਮਲਾ ਕੀਤਾ। ਰਣ ਤੱਤਾ ਹੋ ਗਿਆ। ਪਹਿਲੀ

ਲੜਾਈ ਵਿਚ ਹੀ ਭਾਈ ਮਥਰੇ ਨੇ ਬੈਰਾਮ ਖਾਂ ਨੂੰ ਮਾਰ ਦਿਤਾ। ਜੁਧ ਹੁੰਦਿਆਂ ਰਾਤ ਪੈ ਗਈ। ਦੋਵੇਂ ਲਸ਼ਕਰ ਆਪਣੇ ਠਿਕਾਣੇ ਚਲੇ ਗਏ।

ਦੂਜੇ ਦਿਨ ਫਿਰ ਸਖਤ ਜੰਗ ਹੋਇਆ। ਇਸ ਵਿਚ ਭਾਈ ਨਾਨੋ ਅਲੀ ਬਖਸ਼ ਨੂੰ ਮੁਕਾ ਕੇ ਆਪ ਭੀ ਸ਼ਹੀਦ ਹੋ ਗਏ। ਗੁਰੂ ਸਾਹਿਬ ਆਪ ਹਰ ਪਾਸੇ ਸਿੱਖ ਮੋਰਚਿਆਂ ਦੀ ਸੰਭਾਲ ਕਰਦੇ ਸਨ। ਦੂਜੇ ਦਿਨ ਦੀ ਲੜਾਈ ਵਿਚ ਸਿੱਖਾਂ ਦਾ ਪੱਲਾ ਭਾਰੀ ਰਿਹਾ।

ਤੀਸਰੇ ਦਿਨ ਚੜ੍ਹਦੇ ਨਾਲ ਹੀ ਦੋਹਾਂ ਦਲਾਂ ਦਾ ਟਾਕਰਾ ਸ਼ੁਰੂ ਹੋ ਗਿਆ। ਭਾਈ ਬਿਧੀ ਚੰਦ ਨੇ ਰਤਨ ਚੰਦ ਘੇਰੜ ਨੂੰ ਪਕੜ ਲਿਆ। ਉਸ ਪਾਜੀ ਨੇ ਤਰਲੇ ਕਰ ਕੇ ਜਾਨ ਬਚਾਈ। ਭਾਈ ਸਕਤੂ ਨੇ ਸੂਬੇ ਦੇ ਪੁਤਰ ਕਰੀਮ ਬਖਸ਼ ਨੂੰ ਝਟਕਾ ਦਿਤਾ। ਇਸ ਪਰ ਘੋਰ ਜੁਧ ਹੋਇਆ। ਭਾਈ ਪਰਸੂ, ਸ਼ਕਤੂ, ਭਾਮਾ, ਗੱਜਣ ਤੇ ਤੋਤਾ ਆਦਿਕ ਮੁਖੀ ਸਿਖ ਸ਼ਹੀਦ ਹੋਏ। ਰਾਣਾ ਪ੍ਰਤਾਪ ਸਿੰਘ ਤੇ ਰਾਇ ਜੀਵੇ ਨੇ ਖੂਬ ਜੌਹਰ ਵਿਖਾਏ। ਅਬਦੁਲਾ ਖਾਂ, ਚੰਦੂ ਦੇ ਪੁਤਰ ਕਰਮ ਚੰਦ ਤੇ ਰਤਨ ਚੰਦ ਘੇਰੜ ਨੇ ਗੁਰੂ ਸਾਹਿਬ ਪਰ ਹਮਲਾ ਕੀਤਾ। ਆਪ ਨੇ ਵਾਰੋ ਵਾਰੀ ਤਿੰਨੇ ਝਟਕਾ ਦਿਤੇ। ਬਸ ਫਿਰ ਕੀ ਸੀ, ਸ਼ਾਹੀ ਫੌਜ ਨੱਠ ਖਲੋਤੀ।

ਗੁਰੂ ਜੀ ਦੀ ਫਤਹ ਹੋਈ। ਸੂਬਾ ਜਾਲੰਧਰ ਦੇ ਬਚੇ ਸਿਪਾਹੀ ਜਾਲੰਧਰ ਨੂੰ ਮੁੜ ਗਏ। ਦੂਜੇ ਦਿਨ ਸਵੇਰੇ ਮਹਾਰਾਜ ਨੇ ਸ਼ਹੀਦ ਹੋਏ ਸਿਖਾਂ ਦਾ ਸੰਸਕਾਰ ਕੀਤਾ। ਮੁਗਲ ਸਿਪਾਹੀਆਂ ਦੀਆਂ ਲੋਥਾਂ ਨੂੰ ਵੀ ਦਬਾਇਆ ਗਿਆ। ਇਸ ਥਾਂ ਗੁਰੂ ਜੀ ਨੇ ਦਮਦਮਾ ਬਣਵਾਇਆ ਜੋ ਹੁਣ ਤੀਕ ਮੌਜੂਦ ਹੈ।

(੩) ਗੁਰੂ ਸਰ, ਮਰਾਝ ਦੀ ਜੰਗ ੧੬੮੮—

ਸ੍ਰੀ ਹਰਿ ਗੋਬਿੰਦ ਪੁਰ ਦੀ ਜੰਗ ਜਿਤ ਕੇ ਗੁਰੂ ਜੀ ਪਰਵਾਰ ਸਮੇਤ ਮਰਾਝ ਚਲੇ ਗਏ। ਜੋ ਆਪ ਨੇ ੧੬੮੪ ਵਿਚ ਵਸਾਇਆ

ਸੀ। ਮਰਾਝ ਦੀ ਸਾਖੀ ਇਹ ਹੈ:-ਕਿ ਇਸ ਦੇ ਪਾਸ ਮਾੜੀ ਵਿਖੇ ਕੌੜੇ ਭੁਲਰਾਂ ਦੇ ਵਡੇਰੇ ਦਾ ਮੇਲਾ ਲਗਦਾ ਸੀ। ਮੇਲੇ ਪਰ ਇਕੱਠੇ ਹੋਏ ਲੋਕਾਂ ਨੂੰ ਗੁਰੂ ਜੀ ਨੇ ਸਿੱਖੀ ਦਾ ਉਪਦੇਸ਼ ਕੀਤਾ। ਇਸ ਇਲਾਕੇ ਵਿਚ ਮਰਾਝ ਦੀ ਸੰਤਾਨ ਸਿੱਧੂ ਜੱਟ, ਪਚਾਧੇ ਤੇ ਭਟੀਆਂ ਦੇ ਉਜਾੜੇ ਹੋਏ ਟਪਰੀ ਵਾਸਾਂ ਵਾਂਗੂ ਫਿਰਦੇ ਸਨ। ਇਨ੍ਹਾਂ ਵਿਚੋਂ ਮੋਹਣ ਤੇ ਉਸ ਦੇ ਪੁਤਰ ਰੂਪ ਚੰਦ ਤੇ ਕਾਲਾ ਗੁਰੂ ਕੇ ਸਿਖ ਬਣੇ। ਇਨ੍ਹਾਂ ਬੇਨਤੀ ਕੀਤੀ, "ਗਰੀਬ ਨਿਵਾਜ਼, ਸਾਡਾ ਕੋਈ ਠਿਕਾਣਾ ਨਹੀਂ, ਕਿਰਪਾ ਕਰਕੇ ਕੌੜੇ ਭੁਲਰਾਂ ਪਾਸੋਂ ਪਿੰਡ ਬੰਨ੍ਹਣ ਲਈ ਥੋੜੀ ਜੇਹੀ ਜ਼ਮੀਨ ਲੈ ਦੇਵੋ।" ਮਹਾਰਾਜ ਨੇ ਭੁਲਰਾਂ ਦੇ ਮੁਖੀ ਲਾਲ ਤੇ ਬਘੇਲੇ ਨੂੰ ਕਿਹਾ ਕਿ ਇਨ੍ਹਾਂ ਗਰੀਬ ਭਰਾਵਾਂ ਨੂੰ ਥੋਹੜੀ ਜਿਹੀ ਭੋਇੰ ਦੇ ਦਿਓ, ਪਰ ਉਨ੍ਹਾਂ ਕੋਈ ਗੱਲ ਨਾ ਮੰਨੀ। ਆਪ ਨੇ ਕਾਲੇ ਦੇ ਪੁਤਰਾਂ ਨੂੰ ਕਿਹਾ, "ਜਿਥੇ ਰਾਤ ਪੈ ਜਾਵੇ ਜਾਂ ਕੇ ਪਿੰਡ ਬੰਨ੍ਹ ਲਓ।" ਉਹ ਹੁਕਮ ਮੰਨ ਕੇ ਚਲੇ ਗਏ। ਗੁਰੂ ਕੇ ਹੁਕਮ ਅਨੁਸਾਰ ਮਰਾਝ ਦੀ ਮੋਹੜੀ ਗੱਡੀ। ਇਸ ਪਰ ਗੁੱਸਾ ਖਾ ਕੇ ਕੌੜੇ ਭੁਲਰਾਂ ਨੇ ਜੈਦ ਪਿਰਾਣੇ ਨੂੰ ਨਾਲ ਲੈ ਕੇ ਮਰਾਝ ਕਿਆਂ ਤੇ ਹੱਲਾ ਕਰ ਦਿਤਾ। ਸਤਿਗੁਰੂ ਨੇ ਉਨ੍ਹਾਂ ਦੀ ਸਹਾਇਤਾ ਕੀਤੀ। ਇਸ ਲਈ ਭੁਲਰਾਂ ਨੂੰ ਹਾਰ ਹੋਈ ਤੇ ਜੈਦ ਮਾਰਿਆ ਗਿਆ।

ਇਸੇ ਮਰਾਝ ਵਿਚੋਂ ਬਾਹੀਆ ਬਣਿਆ ਤੇ ਫੂਲਵੰਸ ਦਾ ਆਰੰਭ ਹੋਇਆ। ਜਿਸ ਵਿਚੋਂ ਪਟਿਆਲਾ ਨਾਭਾ ਤੇ ਜੀਂਦ ਆਦਿਕ ਰਿਆਸਤਾਂ ਬਣੀਆਂ ਸਨ।

ਗੁਰੂ ਸਰ ਦਾ ਮਰਾਝ ਦਾ ਜੰਗ ਵਰਣਨ ਕਰਨ ਤੋਂ ਪਹਿਲੇ ਇਕ ਗੱਲ ਦਸਣੀ ਜ਼ਰੂਰੀ ਹੈ ਕਿ ਉਸ ਵਕਤ ਹਕੂਮਤ ਦਾ ਵਰਤਾਉ ਸਿੱਖਾਂ ਨਾਲ ਕੀ ਸੀ? ਕਾਬਲ ਤੇ ਪਸ਼ੌਰ ਤੋਂ ਭਾਈ ਤਾਰਾ ਚੰਦ ਤੇ ਬਖਤ ਮਲ ਸੰਗਤ ਸਮੇਤ ਗੁਰੂ ਜੀ ਦੇ ਦਰਸ਼ਨ ਕਰਨ ਆਏ। ਇਨ੍ਹਾਂ ਨਾਲ ਘੋੜਿਆਂ ਦੇ ਸੁਦਾਗਰ ਭਾਈ ਕਰੋੜੀ

ਮਲ ਭੀ ਸਨ। ਉਹ ਦੋ ਸੁੰਦਰ ਘੋੜੇ ਦਿਲ ਬਾਗ਼ ਤੇ ਗੁਲ ਬਾਗ਼, ਗੁਰੂ ਜੀ ਲਈ ਲਿਆਏ। ਜਦ ਲਾਹੌਰ ਪੁਜੇ ਤਾਂ ਸੂਬੇ ਨੇ ਖੋਹ ਲਏ। ਮੁਹੱਸਨ ਫ਼ਾਨੀ ਲਿਖਦਾ ਹੈ ਕਿ ਭਾਈ ਸਾਧ ਨੇ ਤਿੰਨ ਅਰਾਕੀ ਘੋੜੇ ਲਿਆਂਦੇ, ਉਹ ਖਲੀਲ ਬੇਗ ਹਾਕਮ ਨੇ ਖੋਹ ਲਏ। ਇਕ ਸਿਖ ਭਾਗ ਮਲ ਗੁਰੂ ਜੀ ਲਈ ਦੁਸ਼ਾਲੇ ਲਿਆਇਆ ਉਹ ਭੀ ਧਕੇ ਨਾਲ ਖੱਸ ਲਏ। ਇਸ ਦੀ ਪੁਕਾਰ ਗੁਰੂ ਜੀ ਤਕ ਪੁਜੀ ਆਪ ਨੇ ਭਾਈ ਬਿਧੀ ਚੰਦ ਨੂੰ ਮਾਲਵੇ ਵਿਚੋਂ ਭੇਜਿਆ। ਉਨ੍ਹਾਂ ਨੇ ਲਾਹੌਰ ਵਿਚ ਆਕੇ ਪਹਿਲੇ ਜੋਤਸ਼ੀਆਂ ਦਾ ਰੂਪ ਧਾਰ ਕੇ ਘੋੜਿਆਂ ਦਾ ਪਤਾ ਕੀਤਾ। ਫਿਰ ਘਾਹੀਆ ਬਣ ਕੇ ਕਿਲੇ ਵਿਚੋਂ ਕੱਢ ਕੇ ਲੈ ਆਏ।

ਸ੍ਰੀ ਹਰਿ ਗੋਬਿੰਦ ਪੁਰ ਨੂੰ ਉਜਾੜਨ ਦਾ ਜਤਨ ਭਗਵਾਨ ਦਾਸ ਘੇਰੜ ਨੇ ਕੀਤਾ ਤੇ ਸੂਬਾ ਜਾਲੰਧਰ ਨੇ ਉਸ ਦੀ ਮਦਦ ਕੀਤੀ। ਹਿੰਦੂਆਂ ਤੇ ਜਜ਼ੀਆ ਲਾਇਆ ਗਿਆ। ਜਿਸ ਦੇ ਵਿਰੁਧ ਭਾਈ ਸੀਤਲ ਦਾਸ ਮੁਲਤਾਨ ਨੇ ਆਵਾਜ਼ ਉਠਾਈ, ਤਦ ਹਟਾਇਆ ਗਿਆ। ਇਨ੍ਹਾਂ ਗੱਲਾਂ ਤੋਂ ਪਤਾ ਲਗਦਾ ਹੈ ਕਿ ਉਸ ਵਕਤ ਸਿਖਾਂ ਦੀ ਜਾਨ ਤੇ ਮਾਲ ਖਤਰੇ ਵਿਚ ਸੀ। ਗੁਰੂ ਜੀ ਲਈ ਹਕੂਮਤ ਨਾਲ ਲੜਨ ਤੋਂ ਬਿਨਾਂ ਹੋਰ ਚਾਰਾ ਹੀ ਕੀ ਸੀ? ਇਕ ਪਾਸੇ ਹਾਕਮ ਧੱਕੇ ਸ਼ਾਹੀ ਕਰ ਰਹੇ ਸਨ, ਦੂਜੇ ਪਾਸੇ ਬਾਦਸ਼ਾਹ ਦੀ ਮਨਜ਼ੂਰੀ ਨਾਲ ਕਮਰ ਬੇਗ ਤੇ ਲਲਾ ਬੇਗ ਦੀ ਕਮਾਨ ਥਲੇ ਵੀਹ ਹਜ਼ਾਰ ਦੇ ਲਗ ਭਗ ਫੌਜ ਗੁਰੂ ਜੀ ਦੇ ਵਿਰੁਧ ਚੜ੍ਹਾਈ ਗਈ। ਇਹ ਸ਼ਾਹੀ ਸੈਨਾ ਮਾਘ ਸੰਮਤ ੧੬੮੮ ਨੂੰ ਸਤਲੁਜੋਂ ਪਾਰ ਹੋਈ। ਗੁਰੂ ਜੀ ਭੀ ਤਿਆਰ ਸਨ। ਆਪ ਨੇ ਨਥਾਣੇ ਦੀ ਢਾਬ ਦੇ ਪਾਸ ਮੋਰਚਾ ਬਣਾਇਆ। ਭਾਈ ਬਿਧੀ ਚੰਦ, ਜੇਠਾ ਜੀ, ਜਤੀ ਮੱਲ, ਮਾਲਵੇ ਦੇ ਸੂਰਬੀਰ ਰਾਇ ਜੋਧ ਤੇ ਸਲੇਮ ਸਿੱਖ ਫੌਜ ਲੈ ਕੇ ਦੇਖ ਭਾਲ ਕਰ ਰਹੇ ਸਨ। ਮਰਾਝਕਿਆਂ ਨੇ ਭੀ ਵਧ ਚੜ੍ਹ ਕੇ ਹਿੱਸਾ

ਗਿਆ। ਸ਼ਾਹੀ ਫ਼ੌਜਾਂ ਨੇ ਪਹੁੰਚ ਕੇ ਪਹਿਲੇ ਹਸਨ ਖਾਂ ਨੂੰ ਵਕੀਲ ਬਣਾ ਕੇ ਹਜ਼ੂਰ ਜੀ ਵਲ ਭੇਜਿਆ, ਪਰ ਹਜ਼ੂਰ ਨੇ ਉਸ ਦੀਆਂ ਸ਼ਰਤਾਂ ਪਰਵਾਨ ਨਾ ਕੀਤੀਆਂ। ਮਾਘ ਸੁਦੀ ਪੰਚਮੀ ਨੂੰ ਸ਼ਾਮ ਵੇਲੇ ਮਾਰੂ ਵੱਜ ਗਿਆ। ਦੋਹਾਂ ਦਲਾਂ ਦਾ ਟਾਕਰਾ ਹੋ ਪਿਆ। ਸ਼ਾਹੀ ਫੌਜ ਜੰਗਲ ਵਿਚ ਸੀ, ਸਿੱਖਾਂ ਨੇ ਪਾਣੀ ਦੀ ਢਾਬ ਕਾਬੂ ਕੀਤੀ ਹੋਈ ਸੀ। ਸ਼ਾਹੀ ਫੌਜ ਅਗੇ ਵਧੀ, ਅਗੋਂ ਝਾੜਾਂ ਵਿਚੋਂ ਸਿਖਾਂ ਨੇ ਬਾਰਾਂ ਤੇਰਾਂ ਸੌ ਬੰਦੂਕਾਂ ਚਲਾ ਗੋਲੀਆਂ ਦੀ ਬੁਛਾੜ ਲਾ ਦਿਤੀ। ਪਹਿਲੇ ਹੱਲੇ ਵਿਚ ਹੀ ਹਜ਼ਾਰ ਬਾਰਾਂ ਸੌ ਮੁਗ਼ਲ ਸਿਪਾਹੀ ਫੁੰਡ ਦਿਤੇ। ਸ਼ਾਹੀ ਫੌਜ ਵਿਚ ਇਕ ਵੇਰ ਤਾਂ ਹਲ ਚਲ ਮਚ ਗਈ। ਲੜਦਿਆਂ ਲੜਦਿਆਂ ਰਾਤ ਪੈ ਗਈ ਜਿਸ ਕਰ ਕੇ ਲੜਾਈ ਰੁਕ ਗਈ। ਦੂਜੇ ਦਿਨ ਸਵੇਰੇ ਖ਼ੂਬ ਰਣ ਤੱਤਾ ਹੋ ਗਿਆ। ਖ਼ੂਬ ਤਲਵਾਰ ਚੱਲੀ, ਗੋਲੀਆਂ ਤੇ ਤੀਰਾਂ ਦੀ ਬਰਖਾ ਹੋਈ। ਸਿਖ ਤੇ ਉਸ ਥਾਂ ਦੇ ਗਿੜੇ ਹੋਏ ਸਨ, ਮੁਗ਼ਲਾਂ ਲਈ ਬੜੀ ਮੁਸੀਬਤ ਆਈ। ਇਕ ਤੇ ਰੁਤ

ਸੰਸਕਾਰ ਕੀਤਾ ਗਿਆ।

ਸ਼ਾਹੀ ਸੈਨਾ ਦੇ ਬਚੇ ਹੋਏ ਸਿਪਾਹੀ ਲਾਹੌਰ ਨੂੰ ਨੱਠ ਗਏ। ਸਿੱਖਾਂ ਨੇ ਫ਼ਤੇਹ ਦੇ ਨਗਾਰੇ ਵਜਾਏ। ਜਿਸ ਥਾਂ ਤੇ ਇਹ ਜੰਗ ਹੋਇਆ, ਉਥੇ ਗੁਰਦੁਆਰਾ ਗੁਰੂ ਸਰ ਬਣਿਆ ਹੈ। ਇਹ ਨਥਾਨੇ ਪਿੰਡ ਦੇ ਪਾਸ ਹੈ। ਰਾਮ ਪੁਰ ਫੂਲ ਸਟੇਸ਼ਨ ਤੋਂ ਨੇੜੇ ਹੀ ਹੈ।

## (੪) ਕਰਤਾਰਪੁਰ ਦਾ ਜੰਗ ਪੈਂਦੇ ਖਾਂ ਨਾਲ, ੧੬੯੧–

ਗੁਰੂ ਸਰ ਦੇ ਜੰਗ ਤੋਂ ਬਾਅਦ ਸਤਿਗੁਰੂ ੧੬੯੯ ਵਿਚ ਕੀਰਤਨ ਪੁਰ ਆ ਗਏ। ਪੰਜ ਮਹੀਨੇ ਇਥੇ ਰਹੇ। ਪੈਂਦੇ ਖਾਂ ਨੂੰ ਆਪ ਨੇ ਸਫ਼ੈਦ ਬਾਜ਼, ਜੜਾਊ ਮੁਠ ਵਾਲੀ ਤਲਵਾਰ, ਪੁਸ਼ਾਕ ਤੇ ਘੋੜਾ ਬਖ਼ਸ਼ਿਆ। ਪੈਂਦੇ ਖਾਂ ਦਾ ਜਵਾਈ ਉਸਮਾਨ ਖਾਨ ਇਨ੍ਹਾਂ ਚੀਜ਼ਾਂ ਨੂੰ ਵੇਖ ਕੇ ਸੜ-ਭੁਜ ਗਿਆ। ਉਸ ਨੇ ਇਹ ਚੀਜ਼ਾਂ ਮੰਗ ਲਈਆਂ। ਪੈਂਦੇ ਖ਼ਾਂ ਨੇ ਦੇ ਦਿਤੀਆਂ। ਉਸਮਾਨ ਖ਼ਾਂ ਨੇ ਪੈਂਦੇ ਖਾਂ ਨੂੰ ਭੜਕਾਇਆ "ਤੂੰ ਪਠਾਣ ਦਾ ਪੁਤਰ ਹੋ ਕੇ ਗੁਰੂ ਦੀ ਨੌਕਰੀ ਕਰੇਂ? ਕੀ ਸਾਨੂੰ ਸ਼ਾਹੀ ਫੌਜ ਵਿਚ ਥਾਂ ਨਹੀਂ? ਤੇਰੇ ਬਿਨਾਂ ਗੁਰੂ ਪਾਸ ਸੂਰਮਾ ਕਿਹੜਾ ਹੈ?" ਤਅੱਸਬ ਨੂੰ ਭੜਕਾ ਕੇ ਗੁਰੂ ਜੀ ਦੇ ਵਿਰੁਧ ਕੀਤਾ। ਇਕ ਦਿਨ ਪੈਂਦੇ ਖ਼ਾਂ ਦਾ ਜਵਾਈ ਦਰਬਾਰੀ ਪੁਸ਼ਾਕ ਪਹਿਨ ਕੇ ਸ਼ਿਕਾਰ ਗਿਆ। ਅਗੇ ਟਿੱਕਾ ਗੁਰਦਿੱਤਾ ਜੀ ਵੀ ਸ਼ਿਕਾਰ ਖੇਡ ਰਹੇ ਸਨ। ਉਸਮਾਨ ਖਾਂ ਨੇ ਉਨ੍ਹਾਂ ਦਾ ਬਾਜ਼ ਪਕੜ ਕੇ ਛੁਪਾ ਲਿਆ। ਸਿੱਖਾਂ ਦੇ ਮੰਗਣ ਪਰ ਮੁਕਰ ਗਿਆ। ਪੈਂਦੇ ਖਾਂ ਨੂੰ ਗੁਰੂ ਜੀ ਨੇ ਪੁਛਿਆ ਪਰ ਉਸ ਦਾ ਮਨ ਭੀ ਬਦਲ ਚੁਕਾ ਸੀ। ਇਸ ਲਈ ਉਸ ਨੇ ਭੀ ਝੂਠ ਬੋਲਿਆ। ਇਸ ਪਰ ਗੁਰੂ ਜੀ ਨੇ ਉਸਨੂੰ ਨੌਕਰੀਓਂ ਅਲਹਿਦਾ ਕਰ ਦਿਤਾ।

ਬਹੁਤ ਚਿਰ ਦੀ ਗੁਲਾਮੀ ਦੇ ਕਾਰਣ ਹਿੰਦੁਸਤਾਨ ਵਿਚ ਗਦਾਰ ਪੈਦਾ ਹੁੰਦੇ ਰਹੇ ਹਨ। ਇਥੇ ਆਚਰਨ ਦੀ ਉਸਾਰੀ ਤੇ ਮਜ਼ਬੂਤੀ ਨਹੀਂ ਰਹੀ। ਪੈਂਦੇ ਖਾਂ, ਜਿਸ ਨੂੰ ਸਤਿਗੁਰੂ ਨੇ ਪੁਤਰ

ਲਿਆ। ਕਮਰ ਬੇਗ ਨੇ ਪਹੁੰਚ ਕੇ ਪਹਿਲੇ ਹਸਨ ਖਾਂ ਨੂੰ ਵਕੀਲ ਬਣਾ ਕੇ ਗੁਰੂ ਜੀ ਵਲ ਭੇਜਿਆ, ਪਰ ਹਜ਼ੂਰ ਨੇ ਉਸ ਦੀਆਂ ਸ਼ਰਤਾਂ ਪਰਵਾਨ ਨਾ ਕੀਤੀਆਂ। ਮਾਘ ਸੁਦੀ ਪੰਚਮੀ ਨੂੰ ਸ਼ਾਮ ਵੇਲੇ ਮਾਰੂ ਵੱਜ ਗਿਆ। ਦੋਹਾਂ ਦਲਾਂ ਦਾ ਟਾਕਰਾ ਹੋ ਪਿਆ। ਸਾਹੀ ਫੌਜ ਜੰਗਲ ਵਿਚ ਸੀ, ਸਿੱਖਾਂ ਨੇ ਪਾਣੀ ਦੀ ਢਾਬ ਕਾਬੂ ਕੀਤੀ ਹੋਈ ਸੀ। ਸ਼ਾਹੀ ਫੌਜ ਅਗੇ ਵਧੀ, ਅਗੋਂ ਝਾੜਾਂ ਵਿਚੋਂ ਸਿਖਾਂ ਨੇ ਬਾਰਾਂ ਤੇਰਾਂ ਸੌ ਬੰਦੂਕਾਂ ਚਲਾ ਗੋਲੀਆਂ ਦੀ ਬੁਛਾੜ ਲਾ ਦਿਤੀ। ਪਹਿਲੇ ਹੱਲੇ ਵਿਚ ਹੀ ਹਜ਼ਾਰ ਬਾਰਾਂ ਸੌ ਮੁਗਲ ਸਿਪਾਹੀ ਫੁੰਡ ਦਿਤੇ। ਸਾਹੀ ਫੌਜ ਵਿਚ ਇਕ ਵੇਰ ਤਾਂ ਹਲ ਚਲ ਮਚ ਗਈ। ਲੜਦਿਆਂ ਲੜਦਿਆਂ ਰਾਤ ਪੈ ਗਈ ਜਿਸ ਕਰ ਕੇ ਲੜਾਈ ਰੁਕ ਗਈ। ਦੂਜੇ ਦਿਨ ਸਵੇਰੇ ਖੂਬ ਰਣ ਤੱਤਾ ਹੋ ਗਿਆ। ਖੂਬ ਤਲਵਾਰ ਚੱਲੀ, ਗੋਲੀਆਂ ਤੇ ਤੀਰਾਂ ਦੀ ਬਰਖਾ ਹੋਈ। ਸਿਖ ਤੇ ਉਸ ਥਾਂ ਦੇ ਗਿਝੇ ਹੋਏ ਸਨ, ਮੁਗਲਾਂ ਲਈ ਬੜੀ ਮੁਸੀਬਤ ਆਈ। ਇਕ ਤੇ ਰੁਤ ਸਰਦ, ਦੂਸਰੇ ਜੰਗਲ, ਤੀਸਰੇ ਪਾਣੀ ਦਾ ਘਾਟਾ ਫਿਰ ਮੁਕਾਬਲਾ ਸਿਖਾਂ ਨਾਲ, ਇਹਨਾਂ ਸਾਰੀਆਂ ਗੱਲਾਂ ਨੇ ਸ਼ਾਹੀ ਸੈਨਾਂ ਨੂੰ ਬੇ-ਦਿਲ ਕਰ ਦਿਤਾ। ਘਮਸਾਣ ਦਾ ਰਣ ਮਚਿਆ। ਖੂਨ ਨਾਲ ਧਰਤੀ ਲਾਲ ਹੋ ਗਈ। ਹਰ ਪਾਸੇ ਲੋਥਾਂ ਹੀ ਨਜ਼ਰ ਆਉਂਦੀਆਂ ਸਨ। ਲਲਾ ਬੇਗ ਘੋੜਾ ਛੋੜ ਕੇ ਮਹਾਰਾਜ ਦੇ ਪਾਸ ਪੁਜਾ ਤੇ ਕਹਿਣ ਲੱਗਾ, "ਖਲਕਤ ਨੂੰ ਕਿਉਂ ਮਰਵਾਂਦੇ ਹੋ, ਆਓ ਆਪ ਲੜ ਕੇ ਫੈਸਲਾ ਕਰੀਏ।" ਬੀਰਤਾ ਦੇ ਪੁੰਜ ਸਤਿਗੁਰੂ ਮੈਦਾਨ ਵਿਚ ਆ ਗਏ। ਦੁੰਦ ਜੁਧ ਹੋਇਆ। ਪਹਿਲੇ ਤੀਰਾਂ ਨਾਲ ਲੜਾਈ ਹੋਈ। ਅਖੀਰ ਵਿਚ ਸਤਿਗੁਰੂ ਦੀ ਖੜਗ ਨਾਲ ਲੱਲਾ ਬੇਗ ਮਾਰਿਆ ਗਿਆ। ਉਸ ਦੇ ਡਿੱਗਣ ਦੀ ਦੇਰ ਸੀ ਕਿ ਸ਼ਾਹੀ ਸੈਨਾ ਭੱਜ ਖਲੋਤੀ। ਇਸ ਜੰਗ ਵਿਚ ਗੁਰੂ ਕੇ ਸੇਰ ਭਾਈ ਜੇਠਾ ਜੀ, ਭੈਮਾ, ਕਟਾਰਾ ਆਦਿਕ ੧੨੭੩ ਸਿਖ ਸ਼ਹੀਦ ਹੋਏ। ਇਨ੍ਹਾਂ ਦਾ ਅੰਤਮ

ਸੰਸਕਾਰ ਕੀਤਾ ਗਿਆ ।

ਸ਼ਾਹੀ ਸੈਨਾ ਦੇ ਬਚੇ ਹੋਏ ਸਿਪਾਹੀ ਲਾਹੌਰ ਨੂੰ ਨੱਠ ਗਏ । ਸਿੱਖਾਂ ਨੇ ਫ਼ਤੇਹ ਦੇ ਨਗਾਰੇ ਵਜਾਏ । ਜਿਸ ਥਾਂ ਤੇ ਇਹ ਜੰਗ ਹੋਇਆ, ਉਥੇ ਗੁਰਦੁਆਰਾ ਗੁਰੂ ਸਰ ਬਣਿਆ ਹੈ । ਇਹ ਨਥਾਨੇ ਪਿੰਡ ਦੇ ਪਾਸ ਹੈ । ਰਾਮ ਪੁਰ ਫੂਲ ਸਟੇਸ਼ਨ ਤੋਂ ਨੇੜੇ ਹੀ ਹੈ ।

## (੪) ਕਰਤਾਰਪੁਰ ਦਾ ਜੰਗ ਪੈਂਦੇ ਖਾਂ ਨਾਲ, ੧੬੯੧–

ਗੁਰੂ ਸਰ ਦੇ ਜੰਗ ਤੋਂ ਬਾਅਦ ਸਤਿਗੁਰੂ ੧੬੮੯ ਵਿਚ ਕੀਰਤਨ ਪੁਰ ਆ ਗਏ । ਪੰਜ ਮਹੀਨੇ ਇਥੇ ਰਹੇ । ਪੈਂਦੇ ਖਾਂ ਨੂੰ ਆਪ ਨੇ ਸਫ਼ੈਦ ਬਾਜ਼, ਜੜਾਊ ਮੁਠ ਵਾਲੀ ਤਲਵਾਰ, ਪੁਸ਼ਾਕ ਤੇ ਘੋੜਾ ਬਖਸ਼ਿਆ । ਪੈਂਦੇ ਖਾਂ ਦਾ ਜਵਾਈ ਉਸਮਾਨ ਖਾਨ ਇਨ੍ਹਾਂ ਚੀਜ਼ਾਂ ਨੂੰ ਵੇਖ ਕੇ ਸੜ-ਭੁਜ ਗਿਆ । ਉਸ ਨੇ ਇਹ ਚੀਜ਼ਾਂ ਮੰਗ ਲਈਆਂ । ਪੈਂਦੇ ਖ਼ਾਂ ਨੇ ਦੇ ਦਿਤੀਆਂ। ਉਸਮਾਨ ਖ਼ਾਂ ਨੇ ਪੈਂਦੇ ਖਾਂ ਨੂੰ ਭੜਕਾਇਆ "ਤੂੰ ਪਠਾਣ ਦਾ ਪੁਤਰ ਹੋ ਕੇ ਗੁਰੂ ਦੀ ਨੌਕਰੀ ਕਰੇਂ ? ਕੀ ਸਾਨੂੰ ਸ਼ਾਹੀ ਫ਼ੌਜ ਵਿਚ ਥਾਂ ਨਹੀਂ ? ਤੇਰੇ ਬਿਨਾਂ ਗੁਰੂ ਪਾਸ ਸੂਰਮਾ ਕਿਹੜਾ ਹੈ ?" ਤਅੱਸਬ ਨੂੰ ਭੜਕਾ ਕੇ ਗੁਰੂ ਜੀ ਦੇ ਵਿਰੁਧ ਕੀਤਾ । ਇਕ ਦਿਨ ਪੈਂਦੇ ਖ਼ਾਂ ਦਾ ਜਵਾਈ ਦਰਬਾਰੀ ਪੁਸ਼ਾਕ ਪਹਿਨ ਕੇ ਸ਼ਿਕਾਰ ਗਿਆ । ਅਗੋ ਟਿੱਕਾ ਗੁਰਦਿੱਤਾ ਜੀ ਵੀ ਸ਼ਿਕਾਰ ਖੇਡ ਰਹੇ ਸਨ । ਉਸਮਾਨ ਖਾਂ ਨੇ ਉਨ੍ਹਾਂ ਦਾ ਬਾਜ਼ ਪਕੜ ਕੇ ਛੁਪਾ ਲਿਆ । ਸਿੱਖਾਂ ਦੇ ਮੰਗਣ ਪਰ ਮੁਕਰ ਗਿਆ । ਪੈਂਦੇ ਖਾਂ ਨੂੰ ਗੁਰੂ ਜੀ ਨੇ ਪੁਛਿਆ ਪਰ ਉਸ ਦਾ ਮਨ ਭੀ ਬਦਲ ਚੁਕਾ ਸੀ । ਇਸ ਲਈ ਉਸ ਨੇ ਭੀ ਝੂਠ ਬੋਲਿਆ । ਇਸ ਪਰ ਗੁਰੂ ਜੀ ਨੇ ਉਸਨੂੰ ਨੌਕਰੀਓਂ ਅਲਹਿਦਾ ਕਰ ਦਿਤਾ ।

ਬਹੁਤ ਚਿਰ ਦੀ ਗੁਲਾਮੀ ਦੇ ਕਾਰਣ ਹਿੰਦੁਸਤਾਨ ਵਿਚ ਗਦਾਰ ਪੈਦਾ ਹੁੰਦੇ ਰਹੇ ਹਨ । ਇਥੇ ਆਚਰਨ ਦੀ ਉਸਾਰੀ ਤੇ ਮਜ਼ਬੂਤੀ ਨਹੀਂ ਰਹੀ । ਪੈਂਦੇ ਖਾਂ, ਜਿਸ ਨੂੰ ਸਤਿਗੁਰੂ ਨੇ ਪੁਤਰ

ਖੇਡਦਿਆਂ ਨਵਾਬ ਰਹਿਮਤ ਖਾਂ ਰੋਪੜੀਏ ਨਾਲ ਟੱਕਰ ਹੋਈ। ਥੋੜੀ ਜਿਹੀ ਜੰਗ ਤੋਂ ਬਾਅਦ ਉਹ ਮਾਰਿਆ ਗਿਆ।

੧੬੯੫ ਵਿਚ ਗੁਰੂ ਜੀ ਕੁਰਖੇਤਰ ਤੋਂ ਵਾਪਸ ਆ ਰਹੇ ਸਨ ਕਿ ਬ੍ਰਾਹਮਣ ਮਾਜਰੇ ਦੇ ਪਾਸ ਪਠਾਣਾਂ ਨਾਲ ਟੱਕਰ ਹੋ ਪਈ। ਆਪ ਨੇ ਉਨ੍ਹਾਂ ਦੇ ਖੂਬ ਦੰਦ ਖੱਟੇ ਕੀਤੇ। ਪਠਾਣ ਹਾਰ ਖਾ ਕੇ ਨੱਠ ਗਏ।

ਮੁਹੱਸਨ ਫਾਨੀ ਲਿਖਦਾ ਹੈ ਕਿ ਗੁਰੂ ਜੀ ਦੀ ਸੇਵਾ ਵਿਚ ੩੦੦ ਸਵਾਰ ਤੇ ੬੦ ਤੋਪਚੀ ਹਰ ਵਕਤ ਰਹਿੰਦੇ ਸਨ। ੭੦੦ ਘੋੜਾ ਅਸਤਬਲ ਵਿਚ ਰਹਿੰਦਾ ਸੀ। ਬੀਰਤਾ ਦੇ ਪੁੰਜ ਨੇ ਕੀਰਤ ਪੁਰ ਵਿਚ ਪੀਰ ਕੈਵਾਨੀ, ਫ਼ਾਜ਼ਿਲ ਈਰਾਨੀ ਤੇ ਹਸਨ ਅਲੀ ਨੂੰ ਆਤਮਿਕ ਉਪਦੇਸ਼ ਦੇਕੇ ਨਿਹਾਲ ਕੀਤਾ। ਭਾਈ ਬਿਧੀ ਚੰਦ ਤੇ ਬੁਢਣ ਸ਼ਾਹ ਦੇ ਪ੍ਰੇਮੀ ਸੁੰਦਰ ਸ਼ਾਹ ਨੂੰ ਪ੍ਰਚਾਰ ਲਈ ਦੇਵ ਨਗਰ (ਅਯੁਧਿਆ ਦੇ ਪਾਸ) ਭੇਜਿਆ, ਭਾਈ ਸਾਹਿਬ ਉਥੇ ਹੀ ਸਮਾਏ। ਉਨ੍ਹਾਂ ਦੀ ਸੰਤਾਨ ਨੇ ਬਿਭੂਤੀ ਲਿਆ ਕੇ ਸੁਰ ਸਿੰਘ ਵਿਚ ਅਸਥਾਨ ਬਣਾਇਆ।

੧੬੯੫ ਵਿਚ ਬਾਬਾ ਗੁਰਦਿਤਾ ਜੀ ਦਾ ਚਲਾਣਾ ਹੋਇਆ। ਇਸ ਸਬੰਧੀ ਇਤਿਹਾਸ ਵਿਚ ਲਿਖਿਆ ਹੈ ਕਿ ਬਾਬਾ ਜੀ ਇਕ ਸਿੱਖ ਦੀ ਲੜਕੀ ਨਾਲ ਸ਼ਾਦੀ ਕਰਨਾ ਚਾਹੁੰਦੇ ਸਨ ਪਰ ਗੁਰੂ ਜੀ ਨੇ ਆਪ ਨੂੰ ਕਿਹਾ, "ਇਸ ਸਿਖ ਨੂੰ ਅਸੀਂ ਆਪਣਾ ਪੁਤਰ ਕਹਿ ਚੁਕੇ ਹਾਂ, ਇਸ ਦੀ ਬੇਟੀ ਨਾਲ ਤੁਹਾਨੂੰ ਸ਼ਾਦੀ ਨਹੀਂ ਕਰਨੀ ਚਾਹੀਦੀ।" ਇਕ ਸਾਖੀ ਹੋਰ ਆਉਂਦੀ ਹੈ ਕਿ ਬਾਬਾ ਜੀ ਪਾਸੋਂ ਇਕ ਦਿਨ ਸ਼ਿਕਾਰ ਵਿਚ ਇਕ ਗਊ ਮਾਰੀ ਗਈ, ਉਸ ਨੂੰ ਆਪ ਕਰਾਮਾਤ ਨਾਲ ਜ਼ਿੰਦਾ ਕਰਨਾ ਚਾਹੁੰਦੇ ਸਨ। ਛੇਵੇਂ ਪਾਤ-ਸ਼ਾਹ ਨੇ ਜਿਸ ਤਰ੍ਹਾਂ ਬਾਬਾ ਅਟੱਲ ਜੀ ਨੂੰ ਅੰਮ੍ਰਿਤਸਰ ਦੇ ਖੱਤਰੀਆਂ ਦੇ ਮੁੰਡੇ ਨੂੰ ਜੀਵਣ ਤੋਂ ਰੋਕਿਆ ਸੀ ਤੇ ਕਿਹਾ ਸੀ, "ਕਰਾਮਾਤ ਨਾਮ ਕਹਿਰ ਦਾ ਹੈ।" ਇਸੇ ਤਰ੍ਹਾਂ ਬਾਬਾ ਜੀ ਨੂੰ ਭੀ ਰੋਕਿਆ ਕਿ

ਇਹ ਕੰਮ ਠੀਕ ਨਹੀਂ ਕੀਤਾ। ਇਸ ਪਰ ਉਹ ਆਪ ਸਮਾ ਗਏ। ਬਾਬਾ ਜੀ ਨੇ ਜਿਥੇ ਮੋਈ ਹੋਈ ਗਊ ਜਿਵਾਈ ਸੀ, ਉਸ ਥਾਂ ਦਾ ਨਾਂ ਗੁਰਦਵਾਰਾ ਜਿੰਦਵੜੀ ਹੈ।

ਬਾਬਾ ਜੀ ਦਾ ਦੇਹੁਰਾ ਕੀਰਤਪੁਰ ਵਿਚ ਪ੍ਰਸਿਧ ਹੈ। ਇਹ ਰਾਜਾ ਭੂਪ ਸਿੰਘ ਰੋਪੜ ਨੇ ਬਣਵਾਇਆ ਹੈ।

ਪ੍ਰਵਾਰ ਵਿਚੋਂ ਬਾਬਾ ਗੁਰਦਿੱਤਾ ਜੀ, ਸ੍ਰੀ ਅਟੱਲ ਰਾਇ ਜੀ ਤੇ ਅਣੀ ਰਾਇ ਜੀ ਸਮਾ ਚੁਕੇ ਸਨ। ਧੀਰ ਮਲ ਗੁਰੂ ਘਰ ਦਾ ਦੋਖੀ ਸੀ। ਵੈਰਾਗ ਮੂਰਤਿ ਸ੍ਰੀ ਗੁਰੂ ਤੇਗ ਬਹਾਦਰ ਆਉਣ ਵਾਲੇ ਭਿਆਨਕ ਸਮੇਂ ਲਈ ਅਦੁਤੀ ਕੁਰਬਾਨੀ ਕਰਨ ਲਈ ਤਪ ਕਰ ਰਹੇ ਸਨ। ਇਸ ਲਈ ਗੁਰ-ਗੱਦੀ ੧੬੯੮ ਵਿਚ ਬਾਬਾ ਗੁਰਦਿੱਤਾ ਜੀ ਦੇ ਪੁਤਰ ਸ੍ਰੀ ਹਰਿ ਰਾਇ ਜੀ ਨੂੰ ਦਿਤੀ ਗਈ। ਮੀਰੀ ਪੀਰੀ ਦੇ ਮਾਲਕ, ਭਗਤੀ ਤੇ ਸ਼ਕਤੀ ਦੇ ਅਵਤਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸਿਖਾਂ ਨੂੰ ਜੀਵਨ ਤੇ ਭਾਰਤ ਵਰਸ਼ ਨੂੰ ਬੀਰਤਾ ਤੇ ਅਣਖ ਦੇ ਕੇ ਚੇਤਰ ਸੁਦੀ ੫ ਸੰਮਤ ੧੭੦੧ ਨੂੰ ਕੀਰਤਪੁਰ ਵਿਖੇ ਜੋਤੀ ਜੋਤ ਸਮਾਏ। ਆਪ ਦਾ ਸਮਾਉਣਾ ਕੋਈ ਸਾਧਾਰਨ ਘਟਨਾ ਨਹੀਂ ਸੀ। ਜਿਸ ਵਕਤ ਮਹਾਰਾਜ ਦਾ ਪਵਿਤਰ ਸਰੀਰ ਚਿਖਾ ਵਿਚ ਰਖਿਆ ਗਿਆ, ਉਸ ਵਕਤ ਰਾਜਾ ਰਾਮ ਪ੍ਰਤਾਪ ਸਿੰਘ ਰਾਜਪੂਤ ਤੇ ਸ਼ਿਵ ਸਿੰਘ ਬਲਦੀ ਅੱਗ ਵਿਚ ਮਹਾਰਾਜ ਦੇ ਚਰਨਾਂ ਨਾਲ ਲਿਪਟ ਕੇ ਸੱਚ ਖੰਡ ਪਧਾਰ ਗਏ। ਵਿਯੋਗ ਅਤੇ ਕਰੁਣਾ ਰਸ ਵਿਚ ਭਰੇ ਹੋਏ ਬਹੁਤ ਸਾਰੇ ਪ੍ਰੇਮੀ ਇਸ ਤਰ੍ਹਾਂ ਕਰਨਾ ਚਾਹੁੰਦੇ ਸਨ ਪਰ ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਉਨ੍ਹਾਂ ਨੂੰ ਧੀਰਜ ਦਿਤਾ ਤੇ ਰੋਕਿਆ।

ਕੀਰਤਪੁਰ ਵਿਚ ਸਤਲੁਜ ਦੇ ਕੰਢੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਅੰਤਮ ਸੰਸਕਾਰ ਕੀਤਾ ਗਿਆ, ਉਸ ਅਸਥਾਨ ਦਾ ਨਾਂ ਗੁਰਦਵਾਰਾ ਪਤਾਲ ਪੁਰੀ ਪ੍ਰਸਿਧ ਹੈ।

ਭਾਰਤ ਵਿਚ ਮੁਗਲ ਰਾਜ ਦੇ ਵਿਰੁਧ ਰਾਜਪੂਤਾਂ, ਪੰਜਾਬ ਵਿਚ ਸਿੱਖਾਂ ਤੇ ਦੱਖਣ ਵਿਚ ਮਰਹੱਟਿਆਂ ਨੇ ਤਲਵਾਰ ਉਠਾਈ।

## ਸਿਖੀ ਦੀ ਕਰਾਮਾਤ

ਸਿੱਖਾਂ ਵਿਚ ਸਭ ਤੋਂ ਪਹਿਲੇ ਛੇਵੇਂ ਪਾਤਸ਼ਾਹ ਨੇ ਬੀਰਤਾ ਤੇ ਆਜ਼ਾਦੀ ਦੀ ਜਵਾਲਾ ਪ੍ਰਚੰਡ ਕੀਤੀ।

ਇਥੇ ਇਕ ਗਲ ਦਸਣੀ ਜ਼ਰੂਰੀ ਜਾਪਦੀ ਹੈ ਕਿ ਰਾਜਪੂਤ ਅਗਨੀ ਕੁਲ ਖੱਤਰੀਆਂ ਦੀ ਸੰਤਾਨ ਸਨ। ਉਹ ਖਾਸ ਵੰਸ ਸਨ, ਉਨ੍ਹਾਂ ਨੂੰ ਆਪਣੇ ਖ਼ੂਨ ਦੀ ਪਵਿੱਤਰਤਾ ਵਡਿਆਂ ਦੀ ਗੌਰਵਤਾ, ਰਾਜਪੂਤੀ ਸ਼ਾਨ ਤੇ ਰਾਜਨੀਤਕ ਤਾਕਤ ਦਾ ਮਾਣ ਸੀ। ਇਨ੍ਹਾਂ ਗੱਲਾਂ ਨੂੰ ਮੁਖ ਰਖ ਕੇ ਰਾਜਪੂਤਾਂ ਨੇ ਸੂਰਬੀਰਤਾ ਅਤੇ ਦੇਸ਼ ਦੀ ਆਜ਼ਾਦੀ ਲਈ ਉਹ ਕਾਰਨਾਮੇ ਕੀਤੇ ਹਨ ਜੋ ਇਤਿਹਾਸ ਵਿਚ ਰੌਸ਼ਨ ਹਨ। ਰਾਜਪੂਤ ਅਣਖ ਲਈ ਮਰ ਮਿਟੇ। ਉਨ੍ਹਾਂ ਲਈ ਇਕ ਸਮਾਂ ਅਜਿਹਾ ਵੀ ਆਇਆ ਕਿ ਜਦ ਅਤਿ ਹੀਣੇ ਹੋ ਕੇ ਰਾਜਪੂਤਾਂ ਨੇ ਆਪਣੀਆਂ ਲੜਕੀਆ ਦੇ ਡੋਲੇ ਅਕਬਰ, ਜਹਾਂਗੀਰ ਅਤੇ ਔਰੰਗਜ਼ੇਬ ਨੂੰ ਦਿਤੇ।

ਮਹਾਂਰਾਸ਼ਟਰ ਵਿਚ ਤੁਰਕਾਂ ਦਾ ਏਨਾ ਜ਼ੋਰ ਨਹੀਂ ਸੀ, ਜਿੰਨਾ ਪੰਜਾਬ ਵਿਚ ਸੀ। ਦੱਖਣ ਦੇ ਸ਼ਈਆ ਹਾਕਮ ਬੜੇ ਨਰਮ ਦਿਲ ਸਨ। ਇਸ ਲਈ ਮਰਹੱਟਿਆਂ ਦੀ ਤਾਕਤ ਬਣੀ ਰਹੀ।

ਹਿੰਦੁਸਤਾਨ ਤੇ ਹਮਲਾ ਕਰਕੇ ਆਉਣ ਵਾਲੇ ਪਠਾਣਾਂ ਲੋਧੀਆਂ ਜਾਂ ਮੁਗਲਾਂ ਨੂੰ ਇਸਲਾਮ ਨੇ ਸੂਰਬੀਰ ਨਹੀਂ ਸੀ ਬਣਾਇਆ। ਇਹ ਕੌਮਾਂ ਪਹਿਲੇ ਹੀ ਲੜਾਕੀਆਂ ਸਨ।

ਇਨ੍ਹਾਂ ਦੇ ਟਾਕਰੇ ਤੇ ਪੰਜਾਬ ਵਿਚ ਜੀਵਨ ਪੈਦਾ ਕਰਨਾ ਸਿੱਖੀ ਲਈ ਬਹੁਤ ਕਠਨ ਸੀ। ਇਸ ਮਹਾਨ ਅਤੇ ਕਠਨ ਕੰਮ ਨੂੰ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਸ਼ੁਰੂ ਕੀਤਾ। ਸਿਖੀ ਨੂੰ ਖ਼ੂਨ ਜਾਂ ਨਸਲ ਦੀ ਬਿੱਨਾ 'ਤੇ ਬਹਾਦਰੀ ਨਹੀਂ ਦਿਤੀ ਬਲਕਿ ਨੀਵੀਂ ਜ਼ਾਤੀ ਦੇ ਮਨੁਖਾਂ ਨੂੰ ਬਲਵਾਨ ਬਣਾਇਆ, ਮਨੁਖ ਸੁਭਾਵ ਨੂੰ ਬਦਲਣ ਦੀ ਕਰਾਮਾਤ ਵਿਖਾਈ ਹੈ।

* * *

ਨਿਰਾਲੇ ਸੂਰਬੀਰ

# ਸ੍ਰੀ ਗੁਰੂ ਹਰਿ ਰਾਇ ਜੀ

---

(੧) ਪੰਕ ਬਿਖੇ ਬਸਤਾ ਰਸ ਮੇਂ,
ਰਸ ਊਰਧ ਕੋ ਨਿਸਚਾ ਸਰ ਸੇਰੇਂ।
ਗ੍ਰੀਵ ਲਉ ਨੀਰ ਮੇਂ ਧੀਰ ਧਰੇ,
ਇਕ ਪੈਰ ਖਰੇ ਥਿਰ ਹੈ ਰਵਿ ਹੇਰੇਂ।
ਆਤਪ ਸੀਤ ਸਹੈ ਬਰਖਾ,
ਤਪ ਸਾਧਤ ਯਾ ਬਿਧਿ ਕੂਰ ਘਨੇਰੇਂ।
ਸ੍ਰੀ ਹਰਿ ਰਾਇ ਕੇ ਪਾਇ ਸਮਾਨਤਾ,
ਪਾਇ ਨ ਕੰਜ ਉਪਾਇ ਬਤੇਰੇਂ।

[ਕਵੀ ਚੂੜਾ ਮਣਿ ਭਾਈ ਸੰਤੋਖ ਸਿੰਘ ਜੀ

----

(੨) ਕੋਮਲ ਉਦਾਰ ਚਿਤ, ਵੀਰਤਾ ਕੇ ਪੁੰਜ ਹੈਂ,
ਧੀਰਜ ਕੇ ਧਾਮ ਕੌਨ ਉਪਮਾ ਗਨਾਇ ਜੂ।
ਸੇਵਕ ਸਹਾਈ, ਵਰਦਾਈ ਦੀਨ-ਰੰਕਨ ਕੇ,
ਲਾਜ ਕੇ ਹੈਂ ਰੱਛਕ, ਤੇਜ ਪੁੰਜ ਕੋ ਸਹਾਇ ਜੂ।
ਜਾਕੇ ਨਾਮ ਲੇਤ ਪਾਪ ਕੋਟ ਹੀ ਬਿਲਾਇ ਜਾਤ,
ਜਾਕੇ ਧਿਆਨ ਧਰੇ ਜਮ-ਮਿਰਤ ਹੀ ਪਲਾਇ ਜੂ।
ਦੀਨ ਬੰਧੂ, ਕਰੁਣਾ ਨਿਧਿ, ਸਮਰੱਥ ਅਨੂਪਮ ਹੈਂ,
ਐਸੇ ਮਹਾਰਾਜ ਸ੍ਰੀ ਗੁਰੂ ਹਰਿ ਰਾਇ ਜੂ।

[ਪ੍ਰਤਾਪ ਸਿੰਘ

# ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ

| | |
|---|---|
| ਅਵਤਾਰ ਧਾਰਿਆ | ਮਾਘ ਸੁਦੀ ੧੩, ਸੰਮਤ ੧੬੮੭ |
| ਜਨਮ ਅਸਥਾਨ | ਸ਼ੀਸ਼ ਮਹਿਲ ਕੀਰਤ ਪੁਰ, ਜ਼ਿਲਾ ਹੁਸ਼ਿਆਰ ਪੁਰ। |
| ਮਾਤਾ-ਪਿਤਾ | ਸ੍ਰੀ ਬਾਬਾ ਗੁਰਦਿੱਤਾ ਜੀ, ਮਾਤਾ ਨਿਹਾਲ ਕੌਰ ਜੀ। |
| ਗੁਰਗੱਦੀ | ਚੇਤਰ ਵਦੀ ੧੩, ਸੰਮਤ ੧੬੯੮ |
| ਵਿਆਹ | ਕਿਸ਼ਨ ਕੌਰ ਜੀ (ਸੁਲੱਖਣੀ) |
| ਸੰਤਾਨ | ਬਾਬਾ ਰਾਮ ਰਾਇ ਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ। |
| ਜੋਤੀ ਜੋਤ ਸਮਾਏ | ਕੱਤਕ ਵਦੀ ੯ ਸੰਮਤ ੧੭੧੮ ਕੀਰਤ ਪੁਰ। |

# ਅਠਾਈਵਾਂ ਵਿਆਖਿਆਨ

## ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ

## ਨਿਰਾਲੇ ਸੂਰਬੀਰ, ਸੂਰਬੀਰਤਾ ਤੇ ਪ੍ਰੇਮ ਦੇ ਪੁੰਜ

## ਬਖਸ਼ਸ਼ਾਂ ਦੇ ਮਾਲਕ

ਕੋਮਲਤਾ, ਸੂਰਬੀਰਤਾ ਤੇ ਪ੍ਰੇਮ ਆਮ ਤੌਰ ਤੇ ਇਕ ਥਾਵੇਂ ਨਹੀਂ ਪਾਏ ਜਾਂਦੇ। ਹੀਰਾ ਕਠੋਰ ਤੇ ਗੁਲਾਬ ਦਾ ਫੁਲ ਕੋਮਲ ਹੁੰਦਾ ਹੈ। ਹੀਰਾ ਟੁਟਦਾ ਨਹੀਂ, ਫੁਲ ਨੂੰ ਲੋਕੀ ਹੱਥਾਂ ਨਾਲ ਮਿਧ ਦੇਂਦੇ ਹਨ। ਸ੍ਰੀ ਗੁਰੂ ਹਰਿ ਰਾਇ ਸਾਹਿਬ ਸੂਰਬੀਰਤਾ ਦੇ ਪੁੰਜ, ਪ੍ਰੇਮ ਅਤੇ ਦਿਆ ਦੇ ਭੰਡਾਰ, ਲੋਹੇ ਦੀ ਤਰ੍ਹਾਂ ਸ਼ਖ਼ਤ ਤੇ ਫੁਲਾਂ ਦੀ ਤਰ੍ਹਾਂ ਨਰਮ ਆਚਰਨ ਰਖਦੇ ਸਨ। ਆਪ ਸੂਰਬੀਰ ਜਰਨੈਲ ਸਨ। ੨੨੦੦ ਸਵਾਰ ਹਰ ਵਕਤ ਨਾਲ ਰਖਦੇ ਸਨ। ਸ਼ਿਕਾਰ ਕਰਦੇ ਸਨ ਪਰ ਜਾਨਵਰਾਂ ਨੂੰ ਮਾਰਨ ਦੀ ਥਾਵੇਂ ਜੀਉਂਦਾ ਪਕੜ ਲਿਆਉਂਦੇ ਤੇ ਕਰਤਾਰ ਪੁਰ ਦੇ ਬਾਗ ਵਿਚ ਪਾਲਦੇ ਸਨ। ਗਰੀਬਾਂ ਤੇ ਅਨਾਥਾਂ ਤੇ ਬਖ਼ਸ਼ਸ਼ ਕਰਨੀ ਤੇ ਦੁਖੀਆਂ ਦੀ ਸੇਵਾ ਆਪ ਦੇ ਸੁਭਾਵਿਕ ਗੁਣ ਸਨ।

ਬਾਬਾ ਗੁਰਦਿਤਾ ਜੀ ਦੀ ਸ਼ਾਦੀ ਚੌਧਰੀ ਨਾਰਾਇਨ ਦਾਸ ਵਟਾਲੇ ਦੀ ਸਪੁਤ੍ਰੀ ਨਿਹਾਲ ਕੌਰ ਜੀ ਨਾਲ ਹੋਈ ਜਿਸ ਤੋਂ ਦੋ ਪੁਤਰ-ਧੀਰ ਮਲ ਤੇ ਸ੍ਰੀ ਗੁਰੂ ਹਰਿਰਾਇ ਜੀ ਹੋਏ। ਗੁਰੂ ਜੀ ਦਾ ਅਵਤਾਰ ਮਾਘ ਸੁਦੀ ੧੩ ਸੰਮਤ ੧੬੮੭ ਨੂੰ ਹੋਇਆ। ਆਪ ਬੜੇ ਸੰਤ ਸਰੂਪ, ਹੋਣਹਾਰ ਤੇ ਸ਼ੁਭ ਗੁਣਾਂ ਵਾਲੇ ਸਨ। ਮਾਤਾ ਨਿਹਾਲ ਕੌਰ ਜੀ ਨੇ ਇਕ ਵੇਰ ਧੀਰ ਮੱਲ ਨੂੰ ਛੇਵੇਂ ਸਤਿਗੁਰਾਂ ਦੇ ਪੇਸ਼ ਕੀਤਾ ਤਾਂ ਆਪ, ਨੇ ਉਸ ਦੇ ਲੱਛਣ ਵੇਖ ਕੇ ਫੁਰਮਾਇਆ,

"ਦੂਜਾ ਪ੍ਰਿਥੀਆ ਹੋਵੇਗਾ।" ਸਚਮੁਚ ਐਸਾ ਹੀ ਹੋਇਆ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਦੀ ਵਿਦਿਆ, ਸਿਖਿਆ, ਸ਼ਸਤ੍ਰ ਵਿਦਿਆ ਛੇਵੇਂ ਸਤਿਗੁਰੂ ਦੀ ਨਿਗਰਾਨੀ ਵਿਚ ਹੋਈ। ਇਕ ਦਿਨ ਆਪ ਕਰਤਾਰ ਪੁਰ ਦੇ ਬਾਗ ਵਿਚ ਟਹਿਲ ਰਹੇ ਸਨ ਕਿ ਹਵਾ ਚੱਲ ਪਈ। ਆਪ ਦਾ ਜਾਮਾ ਖਿੰਡਣ ਨਾਲ ਕੁਝ ਫੁਲ ਟੁਟ ਗਏ। ਇਹ ਵੇਖ ਕੇ ਆਪ ਬੂਟਿਆਂ ਪਾਸ ਖਲੋ ਗਏ ਤੇ ਮਨ ਵਿਚ ਕਹਿਣ ਲਗੇ, "ਮੇਰੇ ਜਾਮੇ ਨਾਲ ਇਹ ਬੇਗੁਨਾਹ ਫੁਲ ਕਿਉਂ ਟੁਟ ਗਏ ਹਨ ?" ਆਪ ਸੋਚ ਹੀ ਰਹੇ ਸਨ ਕਿ ਉਤੋਂ ਛੇਵੇਂ ਗੁਰੂ ਜੀ ਆ ਗਏ। ਉਨ੍ਹਾਂ ਫਰਮਾਇਆ, "ਬੇਟਾ ਕੀ ਸੋਚਦਾ ਹੈਂ ?"

ਆਪ ਨੇ ਉਤਰ ਦਿਤਾ, "ਸਚੇ ਪਾਤਸ਼ਾਹ ! ਮੇਰਾ ਜਾਮਾ ਖਿੰਡਣ ਨਾਲ ਇਹ ਬੇ-ਗੁਨਾਹ ਫੁਲ ਟੁਟ ਗਏ ਹਨ। ਇਨ੍ਹਾਂ ਨੂੰ ਦੁਖ ਹੋਇਆ ਹੋਵੇਗਾ।" ਕੋਮਲ-ਚਿਤ ਗੁਰੂ ਜੀ ਦੀ ਇਹ ਗੱਲ ਸੁਣ ਕੇ ਛੇਵੇਂ ਪਾਤਸ਼ਾਹ ਨੇ ਫੁਰਮਾਇਆ, "ਬੇਟਾ ! ਜਦੋਂ ਵਡਾ ਜਾਮਾ ਪਹਿਨੀਏ ਜਾਂ ਵਡੀ ਜ਼ਿਮੇਂਵਾਰੀ ਲਈਏ ਤਦ ਸੰਭਲ ਕੇ ਤੁਰਨਾ ਚਾਹੀਦਾ ਹੈ ਤਾਂ ਕਿ ਕੋਈ ਮਾਸੂਮ ਤੇ ਬੇਗੁਨਾਹ ਨਾ ਮਾਰਿਆ ਜਾਏ।"

ਇਹ ਇਕ ਰਮਜ਼ ਸੀ ਕਿ ਜਿਤਨੀ ਤਾਕਤ ਹੋਵੇ ਉਸ ਨੂੰ ਜ਼ਿਮੇਂਵਾਰੀ ਨਾਲ ਸੰਭਲ ਕੇ ਵਰਤੀਏ। ਸੰਸਾਰ ਦੇ ਇਤਿਹਾਸ ਵਿਚ ਇਹ ਗਲ ਘਟ ਮਿਲਦੀ ਹੈ ਕਿ ਤਾਣ ਹੁੰਦਿਆਂ ਕੋਈ ਨਿਤਾਣਾ ਹੋਵੇ। ਰਾਜਨੀਤਕ ਤਾਕਤ ਤੇ ਦੌਲਤ ਦਾ ਨਸ਼ਾ ਆਦਮੀ ਨੂੰ ਅੰਨ੍ਹਿਆਂ ਕਰ ਦਿੰਦਾ ਹੈ। ਰਾਜਨੀਤੀ ਦੀ ਡਿਕਸ਼ਨਰੀ ਵਿਚ ਤਰਸ, ਖਿਮਾ ਤੇ ਪ੍ਰੇਮ ਸ਼ਬਦ ਹੀ ਕੋਈ ਨਹੀਂ। ਇਕ ਇਸ਼ਾਰੇ ਨਾਲ ਸੈਂਕੜੇ ਆਦਮੀ ਮਾਰ ਦਿਤੇ ਜਾਂਦੇ ਹਨ। ਗਰੀਬਾਂ ਦੀ ਪੁਕਾਰ ਸੁਣੀ ਹੀ ਨਹੀਂ ਜਾਂਦੀ। ਸਤਵੇਂ ਪਾਤਸ਼ਾਹ ਦਾ ਜੀਵਨ

ਤਾਕਤ, ਜ਼ਿੰਮੇਂਵਾਰੀ, ਸੂਰਬੀਰਤਾ, ਪਿਆਰ ਤੇ ਸੇਵਾ ਦਾ ਇਕ ਅਸਚਰਜ ਨਮੂਨਾ ਹੈ। ਆਪ ਨੇ ਫ਼ੌਜਾਂ ਰੱਖੀਆਂ, ਪਰ ਜੰਗ ਕੋਈ ਨਹੀਂ ਕੀਤਾ।

ਸ਼ਾਹ ਜਹਾਂ ਦੇ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਜੰਗ ਕੀਤੇ ਹਨ ਪਰ ਆਪ ਨੇ ਜੰਗ ਨਾ ਕਰਕੇ ਸੰਸਾਰ ਨੂੰ ਦਸਿਆ ਕਿ ਸਿਰਫ ਲੜਨਾ ਸਿੱਖੀ ਦਾ ਆਦਰਸ਼ ਨਹੀਂ। ਇਸ ਤਰ੍ਹਾਂ ਮੁਗਲ ਨੂੰ ਸਮਾਂ ਦਿਤਾ ਹੈ ਕਿ ਉਹ ਆਪਣੀ ਨੀਤੀ ਪਰ ਵਿਚਾਰ ਕਰੇ ਤੇ ਉਸ ਨੂੰ ਠੀਕ ਕਰੇ।

ਸ਼ਾਹ ਜਹਾਂ ਦੀ ਨੀਤੀ ਸਿੱਖਾਂ ਦੇ ਵਿਰੁਧ ਸੀ, ਇਸ ਲਈ ਗੁਰੂ ਜੀ ਨੇ ਉਸ ਨਾਲ ਮਿਲਵਰਤਣ ਨਹੀਂ ਕੀਤਾ। "ਨਹਿੰ ਮਲੇਛ ਕੋ ਦਰਸ਼ਨ ਦੈਂ ਹੈਂ।" ਦੀ ਨੀਤੀ ਉਤੇ ਅਮਲ ਕੀਤਾ ਹੈ। ਕੋਮਲ-ਚਿਤ ਕਿੰਨੇ ਸਨ ? ਇਕ ਵੇਰ ਸ਼ਾਹ ਜਹਾਂ ਦਾ ਪੁਤਰ ਦਾਰਾ ਸ਼ਿਕੋਹ ਬੀਮਾਰ ਹੋ ਗਿਆ। ਹਕੀਮਾਂ ਨੇ ਖਾਸ ਵਜ਼ਨ ਦੇ ਲੌਂਗ ਹਰੜਾਂ ਤੇ ਗਜ ਮੋਤੀ ਦਵਾਈ ਲਈ ਤਜਵੀਜ਼ ਕੀਤੇ। ਇਹ ਚੀਜ਼ਾਂ ਗੁਰੂ ਜੀ ਦੇ ਤੋਸ਼ੇਖਾਨੇ ਵਿਚ ਸਨ। ਆਪ ਨੇ ਦਾਰਾ ਲਈ ਭੇਜੀਆਂ। ਹਕੀਮਾਂ ਨੇ ਦਵਾਈ ਤਿਆਰ ਕੀਤੀ। ਜਿਸ ਨਾਲ ਉਹ ਰਾਜ਼ੀ ਹੋ ਗਿਆ।

੧੬੫੭ ਈ: ਵਿਚ ਸ਼ਾਹਜਹਾਂ ਬੀਮਾਰ ਹੋ ਗਿਆ। ਉਸ ਦੇ ਪੁਤਰਾਂ ਵਿਚੋਂ ਸ਼ੁਜਾਹ ਬੰਗਾਲ ਦਾ, ਮੁਰਾਦ ਗੁਜਰਾਤ ਦਾ, ਦਾਰਾ ਸ਼ਿਕੋਹ ਪੰਜਾਬ ਤੇ ਔਰੰਗਜ਼ੇਬ ਦੱਖਣ ਦਾ ਹਾਕਮ ਸੀ। ਪਿਓ ਦੀ ਬੀਮਾਰੀ ਤੇ ਇਨ੍ਹਾਂ ਵਿਚ ਗੱਦੀ ਲਈ ਝਗੜਾ ਹੋ ਪਿਆ। ਔਰੰਗਜ਼ੇਬ ਤੇ ਮੁਰਾਦ ਨੇ ਮਿਲ ਕੇ ਰਾਜਧਾਨੀ ਵਲ ਵਧਣਾ ਚਾਹਿਆ। ੨੯ ਮਈ ੧੬੫੮ ਈ: ਨੂੰ ਆਗਰੇ ਦੇ ਕੋਲ ਸੰਮੂ ਗੜ੍ਹ ਦੇ ਮੁਕਾਮ ਤੇ ਦਾਰਾ ਨਾਲ ਇਨ੍ਹਾਂ ਦੀ ਲੜਾਈ ਹੋਈ। ਸ਼ਾਹ ਜਹਾਂ ਕੈਦ ਕਰ ਦਿਤਾ ਗਿਆ। ਉਸ ਨੇ ਆਪਣੇ ਭਰਾਵਾਂ, ਖੁਸਰੋ ਤੇ ਪਰਵੇਜ਼ ਨੂੰ ਮਰਵਾਇਆ ਸੀ। ਔਰੰਗਜ਼ੇਬ ਨੇ ਸਾਹ ਜਹਾਂ ਨੂੰ ਕਿਹਾ,

# ਨਿਰਾਲੇ ਸੂਰਬੀਰ

"ਕੀ ਤੁਹਾਨੂੰ ਚੇਤੇ ਨਹੀਂ ਕਿ ਰਾਜ ਤਿਲਕ ਤੋਂ ਪਹਿਲੇ ਖੁਸਰੋ ਤੇ ਪਰਵੇਜ਼ ਨੂੰ ਜਿਨ੍ਹਾਂ ਤੁਹਾਡੇ ਵਿਰੁਧ ਉਂਗਲੀ ਨਹੀਂ ਉਠਾਈ, ਕਿਸ ਤਰ੍ਹਾਂ ਮਰਵਾ ਦਿਤਾ ਸੀ ?"

ਦਾਰਾ ਹਾਰ ਖਾ ਕੇ ਪੰਜਾਬ ਵਲ ਆਇਆ, ਉਸ ਨੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਖਤ ਲਿਖਿਆ। ਆਪ ਕੀਰਤ ਪੁਰ ਨਹੀਂ ਸਨ। ਖਡੂਰ ਆਏ ਹੋਏ ਸਨ। ਇਸ ਲਈ ਦਾਰਾ ਆਪ ਨੂੰ ਇਥੇ ਆ ਕੇ ਮਿਲਿਆ। ਆਪ ਨੇ ਉਸ ਦੀ ਸੇਵਾ ਕੀਤੀ, ਔਰੰਗਜ਼ੇਬ ਦਾ ਫੌਜਦਾਰ ਪਿਛੇ ਆ ਰਿਹਾ ਸੀ। ਆਪ ਨੇ ੨੨੦੦ ਸਵਾਰ ਲੈ ਕੇ ਦਰਿਆ ਬਿਆਸ ਤੋਂ ਪਾਰਲੇ ਕੰਢੇ ਉਸ ਨੂੰ ਰੋਕ ਦਿਤਾ। ਜਦ ਦਾਰਾ ਲਾਹੌਰ ਤੋਂ ਅਗੇ ਮੁਲਤਾਨ ਵਲ ਨਿਕਲ ਗਿਆ, ਉਸ ਵਕਤ ਫੌਜਦਾਰ ਨੂੰ ਲੰਘਣ ਦਿਤਾ।

ਗੁਰੂ ਜੀ ਦੇ ਜੀਵਨ ਸਬੰਧੀ ਇਤਿਹਾਸ ਵਿਚ ਇਕ ਭੁਲੇਖਾ ਪਾਇਆ ਜਾਂਦਾ ਹੈ ਕਿ ਉਨ੍ਹਾਂ ਨੇ ਸੱਤ ਜਾਂ ਅੱਠ ਵਿਆਹ ਕੀਤੇ ਹਨ। ਤ੍ਵਾਰੀਖ ਗੁਰੂ ਖਾਲਸਾ ਨੇ ਚਾਰ ਲਿਖੇ ਹਨ ਤੇ ਦਸਿਆ ਹੈ ਕਿ ਅਨੂਪ ਸ਼ਹਿਰ (ਯੂ. ਪੀ.) ਦੇ ਭਾਈ ਦਯਾ ਰਾਮ ਦੀਆਂ ਚਾਰ ਲੜਕੀਆਂ ਸਨ, ਉਸ ਨੇ ਕੀਰਤ ਪੁਰ ਆ ਕੇ ਚੌਹਾਂ ਦਾ ਵਿਆਹ ਗੁਰੂ ਜੀ ਨਾਲ ਕਰ ਦਿਤਾ। ਮਹਿਮਾ ਪ੍ਰਕਾਸ਼ ਜੋ ਸੂਰਜ ਪ੍ਰਕਾਸ਼ ਤੋਂ ਭੀ ਪਹਿਲੇ ਦੀ ਲਿਖਤ ਹੈ, ਉਸ ਨੇ ਇਕੋ ਮਾਤਾ ਸੁਲੱਖਣੀ ਜੀ ਨਾਲ ਸ਼ਾਦੀ ਹੋਣੀ ਲਿਖੀ ਹੈ। ਵਿਚਾਰਨ ਵਾਲੀ ਗਲ ਹੈ ਕਿ ਵਿਆਹ ਸਮੇਂ ਗੁਰੂ ਜੀ ਦੀ ਆਯੂ ਦੱਸ ਵਰ੍ਹੇ ਦੀ ਸੱਦੀ ਜਾਂਦੀ ਹੈ। ਇਕ ਆਦਮੀ ਦੀਆਂ ਸਤੇ ਲੜਕੀਆਂ ਨਾਲ ਆਪ ਦੀ ਸ਼ਾਦੀ ਹੋਈ ਹੋਵੇ ਤਾਂ ਜੇ ਸਭ ਤੋਂ ਵਡੀ ਦੀ ਉਮਰ ਦਸ ਸਾਲ ਸਮਝੀ ਜਾਵੇ ਤਾਂ ਸਭ ਤੋਂ ਛੋਟੀ ਦੀ ਉਮਰ ਸਵਾ ਸਾਲ ਬਣਦੀ ਹੈ। ਕਿਹੜੇ ਮਾਤਾ ਪਿਤਾ ਹਨ, ਜੋ ਇਸ ਤਰ੍ਹਾਂ ਦੀ ਸ਼ਾਦੀ ਕਰ ਸਕਦੇ ਸਨ ? ਦੂਸਰੇ ਨੰ

ਬਹੁਤ ਸ਼ਾਦੀਆਂ ਸਨ ਤਾਂ ਸੰਤਾਨ ਸਿਰਫ ਇਕ ਵਿਚੋਂ ਮਿਲਦੀ ਹੈ। ਇਸ ਦਾ ਕੀ ਕਾਰਨ? ਇਸ ਲਈ ਮਹਿਮਾ ਪ੍ਰਕਾਸ਼ ਦੀ ਲਿਖਤ ਠੀਕ ਹੈ। ਦਰ ਅਸਲ ਇਕੋ ਸ਼ਾਦੀ ਸੀ।

ਹੁਣ ਅਸੀਂ ਗੁਰੂ ਜੀ ਦੇ ਕੀਤੇ ਹੋਏ ਵਿਸ਼ੇਸ਼ ਕੰਮਾਂ ਦਾ ਵਰਣਨ ਕਰਦੇ ਹਾਂ। ਆਪ ਨੇ ਪ੍ਰਚਾਰ ਲਈ ਬੜਾ ਕੰਮ ਕੀਤਾ ਹੈ। ਉਦਾਸੀਆਂ ਦੀਆਂ ਛੇ ਬਖਸ਼ਸ਼ਾਂ ਹਨ, ਜਿਨ੍ਹਾਂ ਵਿਚੋਂ ਤਿੰਨ ਆਪ ਦੀਆਂ ਹਨ। ਉਹ ਇਹ ਹਨ:-

(੧) ਸੁਥਰੇ ਸ਼ਾਹੀ, ਸੁਥਰੇ ਸ਼ਾਹ ਪਿੰਡ ਬਹਿਰਾਮ ਜ਼ਿਲਾ ਗੁਰਦਾਸ ਪੁਰ ਦਾ ਸੀ। ਇਹ ਜਨਮ ਤੋਂ ਬੜਾ ਕਰੂਪ ਸੀ। ਮਾਤਾ ਪਿਤਾ ਨੇ ਰੂੜੀ ਤੇ ਸੁਟ ਦਿੱਤਾ। ਓਧਰੋਂ ਛੇਵੇਂ ਪਾਤਸ਼ਾਹ ਲੰਘੇ, ਆਪ ਨੇ ਇਸ ਨੂੰ ਉਠਵਾਇਆ। ਸਿਖਾਂ ਨੇ ਕਿਹਾ, "ਇਹ ਬਾਲਕ ਕੋਹਥਰਾ (ਗੰਦਾ) ਹੈ।" ਗੁਰੂ ਜੀ ਨੇ ਫੁਰਮਾਇਆ, "ਸੁਥਰਾ ਹੋਵੇਗਾ।" ਇਹ ਬੜਾ ਹਸਮੁਖ ਆਦਮੀ ਸੀ। ਸਤਵੇਂ ਪਾਤਸ਼ਾਹ ਨੇ ਸੁਥਰੇ ਨੂੰ ਬਖਸ਼ਸ਼ ਕੀਤੀ। ਇਸ ਦੇ ਚੇਲਿਆਂ ਨੇ ਦੂਰ ਦੂਰ ਜਾ ਕੇ "ਹਰਦਮ ਨਾਨਕ ਸ਼ਾਹ ਧਰਮ ਦੇ ਬੇੜੇ ਏਨੇ ਲਾ" ਦਾ ਸੰਦੇਸ਼ ਦਿਤਾ।

(੨) ਭਗਤ ਭਗਵਾਨ, ਆਪ ਬੁਧ ਗਿਆ ਦੇ ਮਹੰਤ ਤੇ ਸੰਨਿਆਸੀ ਸਨ। ਪਹਿਲਾ ਨਾਂ ਦੇਵ ਗਿਰ ਸੀ। ੩੬੦ ਸਾਧੂਆਂ ਦੀ ਮੰਡਲੀ ਲੈ ਕੇ ਪੰਜਾਬ ਆਏ। ਆਪ ਨੇ ਗੁਰੂ ਜੀ ਦੇ ਦਰਸ਼ਨ ਕੀਤੇ। ਡੇਰਾ ਬਾਬਾ ਨਾਨਕ ਵਿਚ ਲਖਮੀ ਦਾਸ ਜੀ ਦੇ ਪੋਤਰੇ ਬਾਬਾ ਮੇਹਰ ਚੰਦ ਜੀ ਨੂੰ ਮਿਲੇ ਪਰ ਆਤਮਿਕ ਸ਼ਾਂਤੀ ਤੇ ਬਰਕਤ ਸਤਵੇਂ ਪਾਤਸ਼ਾਹ ਤੋਂ ਮਿਲੀ। ਇਸ ਲਈ ਦੇਵ ਗਿਰੀ ਤੋਂ ਸਿਖ ਬਣ ਗਏ। ਗੁਰੂ ਜੀ ਨੇ ਆਪ ਦੀ ਸੇਵਾ ਤੇ ਭਗਤੀ ਦੇਖ ਕੇ ਆਪ ਦਾ ਨਾਮ ਭਗਤ ਭਗਵਾਨ ਰਖਿਆ। ਇਨ੍ਹਾਂ ਨੇ ਬਿਹਾਰ ਵਿਚ ਜਾਕੇ ਸਿੱਖੀ ਦਾ ਪ੍ਰਚਾਰ ਕੀਤਾ। ਪਟਨਾ, ਬਰੇਲੀ ਤੇ ਰਾਜ

ਗਿਰੀ ਵਿਚ ਬਹੁਤ ਸਾਰੇ ਡੇਰੇ ਬਣਾਏ, ਰਾਜਗਿਰੀ 'ਚ ਵਡਾ ਡੇਰਾ ਹੈ।

(੩) ਤੀਸਰੀ ਬਖਸ਼ਸ਼ ਭਾਈ ਫੇਰੂ ਸਾਹਿਬ ਦੀ ਹੈ। ਆਪ ਦਾ ਪਹਿਲਾ ਨਾਂ ਸੰਗਤਾ ਸੀ। ਲੰਮੇ ਦੇ ਰਹਿਣ ਵਾਲੇ ਸਨ। ਫੇਰੀ ਦਾ ਕੰਮ ਕਰਦੇ ਕੀਰਤਪੁਰ ਪੁਜੇ। ਭਾਈ ਭਗਤੂ ਜੀ ਦੀ ਸੰਗਤ ਕਰਕੇ ਸਿੱਖ ਬਣੇ। ਕੀਰਤਪੁਰ ਵਿਚ ਆਪ ਲੰਗਰ ਦੀ ਸੇਵਾ ਕਰਦੇ ਸਨ। ਫੇਰੂ ਦਾ ਲੰਗਰ ਮਸ਼ਹੂਰ ਸੀ। ਆਪ ਨੇ ੧੨ ਸਾਲ ਲੰਗਰ ਦੀ ਸੇਵਾ ਕੀਤੀ, ਉਪ੍ਰੰਤ (ਲੰਮੇ ਦੇਸ ਕਸੂਰ ਤੇ ਚੂਨੀਆਂ ਦੇ ਇਲਾਕੇ) ਦੇ ਮਸੰਦ ਨੀਯਤ ਕੀਤੇ ਗਏ।

ਇਕ ਦਿਨ ਇਕ ਸਿਖ ਭਾਈ ਫੇਰੂ ਜੀ ਦੇ ਲੰਗਰ ਵਿਚ ਆਇਆ, ਉਸ ਨੂੰ ਲਾਂਗਰੀ ਨੇ ਪ੍ਰਸ਼ਾਦਾ ਨਾ ਦਿਤਾ ਤੇ ਸੰਬੰਧੀਆਂ ਨੂੰ ਛਕਾ ਦਿਤਾ। ਸਿੱਖ ਨੇ ਕਿਹਾ, "ਫੇਰੂ ਦਾ ਲੰਗਰ ਕਾਣਾ।" ਇਹ ਬਚਨ ਸੁਣ ਕੇ ਭਾਈ ਸਾਹਿਬ ਨੇ ਕਿਹਾ "ਮੈਂ ਕਾਣਾ ਹੋ ਜਾਵਾਂ, ਲੰਗਰ ਗੁਰੂ ਕਾ ਹੈ। ਇਹ ਕਿਉਂ ਕਾਣਾ ਹੋਵੇ ?' ਇਹ ਆਖ ਕੇ ਆਪ ਨੇ ਸਿੱਖ ਦੀ ਬੜੀ ਸੇਵਾ ਕੀਤੀ।

ਦਸਮ ਪਾਤਸ਼ਾਹ ਨੇ ਜਦ ਸਾਰੇ ਮਸੰਦ ਪਕੜ ਮੰਗਵਾਏ ਤਦ ਭਾਈ ਫੇਰੂ ਸਾਹਿਬ ਵੀ ਪਕੜੇ ਹੋਏ ਆਏ। ਆਪ ਨੇ ਆਪਣੀ ਦਾਹੜੀ ਹਥ ਵਿਚ ਪਕੜੀ ਹੋਈ ਸੀ। ਸਚਾ ਪ੍ਰੇਮ, ਸਿਦਕ ਤੇ ਨਿੰਮ੍ਰਤਾ ਦੇਖ ਕੇ ਦਸਮ ਪਾਤਸ਼ਾਹ ਨੇ ਆਪ ਨੂੰ ਬਖਸ਼ ਦਿਤਾ। ਅੱਧੀ ਦਸਤਾਰ, ਨਗਾਰਾ ਤੇ ਨਿਸਾਨ ਬਖਸ਼ ਕੇ ਸੰਗਤ ਸਾਹਿਬ ਭਾਈ ਫੇਰੂ, ਸੱਚੀ ਦਾਹੜੀ ਦਾ ਖਿਤਾਬ ਦਿਤਾ। ਸਿਖ ਰਾਜ ਸਮੇਂ ਸੰਤੋਖ ਦਾਸ ਤੇ ਪ੍ਰੀਤਮ ਦਾਸ ਜੀ ਉਦਾਸੀ ਹੋਏ ਹਨ, ਜਿਨ੍ਹਾਂ ਨੇ ਅੰਮ੍ਰਿਤ ਸਰੋਵਰ ਦੀ ਹੰਸਲੀ ਦੀ ਸੇਵਾ ਕੀਤੀ ਹੈ। ਇਹ ਭਾਈ ਫੇਰੂ ਜੀ ਦੀ ਸ਼ਾਖ ਦੇ ਸਾਧੂ ਸਨ।

ਇਹ ਤਾਂ ਧਾਰਮਿਕ ਬਖਸ਼ਸ਼ਾਂ ਸਨ। ਸਤਵੇਂ ਪਾਤਸ਼ਾਹ ਨੇ ਰੰਕਾਂ ਨੂੰ ਵੀ ਰਾਜ ਦਿਤਾ ਹੈ। ਇਕ ਵੇਰ ਸਤਿਗੁਰੂ ਮਾਲਵੇ ਵਿਚ ਗਏ

ਤਾਂ ਭਾਈ ਕਾਲਾ ਆਪਣੇ ਦੋ ਭਤੀਜਿਆਂ—ਫੂਲ ਅਤੇ ਸੰਦਲੀ ਨੂੰ ਹਜ਼ੂਰ ਦੇ ਪਾਸ ਲਿਆਇਆ। ਉਹ ਦੋਵੇਂ ਬੱਚੇ ਢਿੱਡ ਵਜਾ ਰਹੇ ਸਨ। ਦੀਨ ਦਿਆਲ ਨੇ ਪੁਛਿਆ, "ਇਹ ਢਿੱਡ ਕਿਉਂ ਵਜਾਂਦੇ ਹਨ?" ਕਾਲੇ ਨੇ ਉਤਰ ਦਿਤਾ, "ਇਨ੍ਹਾਂ ਦਾ ਪਿਤਾ ਰੂਪ ਚੰਦ ਗੁਜ਼ਰ ਗਿਆ ਹੈ। ਦੋਵੇਂ ਯਤੀਮ ਹਨ ਤੇ ਪੇਟੋਂ ਭੁਖੇ ਹਨ। ਇਸ ਲਈ ਹਜ਼ੂਰ ਪਾਸੋਂ ਕੁਝ ਖਾਣ ਲਈ ਮੰਗਦੇ ਹਨ। ਕੁਝ ਬਖਸ਼ੀਸ਼ ਚਾਹੁੰਦੇ ਹਨ।"

ਆਪ ਨੇ ਬੱਚਿਆਂ ਦੀ ਦਸ਼ਾ ਦੇਖ ਕੇ ਫੁਰਮਾਇਆ, "ਭਾਈ ਕਾਲਾ, ਇਹ ਕਿਸੇ ਦਿਨ ਇਸ ਇਲਾਕੇ ਦੇ ਮਾਲਕ ਹੋਣਗੇ, ਇਨ੍ਹਾਂ ਦੇ ਘੋੜੇ ਜਮਨਾ ਤਕ ਪਾਣੀ ਪੀਣਗੇ।"

ਜਦ ਕਾਲੇ ਦੀ ਵਹੁਟੀ ਨੂੰ ਪਤਾ ਲਗਾ ਕਿ ਭਤੀਜਿਆਂ ਨੂੰ ਇਹ ਬਖਸ਼ਸ਼ ਹੋ ਗਈ ਹੈ ਤਾਂ ਉਸ ਨੇ ਕਾਲੇ ਨੂੰ ਕਿਹਾ, "ਤੂੰ ਵੀ ਆਪਣੇ ਪੁਤਰਾਂ ਲਈ ਕੁਝ ਮੰਗ।" ਵਹੁਟੀ ਦੇ ਕਹਿਣ ਪਰ ਉਹ ਵੀ ਆਪਣੇ ਪੁਤਰਾਂ ਨੂੰ ਨਾਲ ਲੈ ਗਿਆ। ਮਹਾਰਾਜ ਨੇ ਫੁਰਮਾਇਆ, "ਉਹ ਸਮਾਂ ਤੇ ਲੰਘ ਗਿਆ ਹੈ, ਪਰ ਜਾਹ ਇਹ ਵੀ ਜ਼ਮੀਨ ਦੇ ਮਾਲਕ ਹੋਣਗੇ।"

ਫੂਲ ਦੇ ਪੁਤਰਾਂ ਵਿਚੋਂ ਭਾਈ ਤ੍ਰਿਲੋਕ ਸਿੰਘ ਜੀ ਨਾਭੇ ਤੇ ਜੀਂਦ ਦੇ ਬਜ਼ੁਰਗ ਹੋਏ ਹਨ। ਭਾਈ ਰਾਮ ਸਿੰਘ ਜੀ ਪਟਿਆਲੇ ਅਤੇ ਗਾਘੂ ਜਿਉਂਦਾ ਦੇ ਵਡੇ ਸਨ। ਫੂਲਕਿਆਂ ਨੂੰ ਰਾਜ ਭਾਗ ਦਾ ਵਰ ਦਾਨ ਸਤਵੇਂ ਪਾਤਸ਼ਾਹ ਨੇ ਬਖਸ਼ਿਆ ਹੈ।

ਗੁਰੂ ਜੀ ਦਾ ਲੰਗਰ ਬੜਾ ਆਦਰਸ਼ਕ ਸੀ। ਜਿਸ ਨੂੰ ਸਹੀ ਰਖਣ ਲਈ ਸਿਖਾਂ ਨੂੰ ਉਪਦੇਸ ਕੀਤਾ। ਕੀਰਤ ਪੁਰ ਵਿਚ ਬਹੁਤ ਸਾਰੇ ਲੰਗਰ ਚਲਦੇ ਸਨ। ਇਕ ਦਿਨ ਸੰਗਤ ਵਿਚ ਹਜ਼ੂਰ ਨੇ ਪੁਛਿਆ, "ਕਿਹੜਾ ਕਿਹੜਾ ਸਿਖ ਕਿਸ ਢੰਗ ਨਾਲ ਲੰਗਰ ਦੀ ਸੇਵਾ ਕਰਦਾ ਹੈ?" ਇਕ ਨੇ ਉਤਰ ਦਿਤਾ, "ਜਦ ਕੋਈ ਸਿਖ ਜਾਂ

ਖਾਰਜ ਕਰ ਦਿਤਾ। ਹਜ਼ੂਰ ਕੀਰਤ ਪੁਰ ਨੂੰ ਮੁੜੇ ਤਾਂ ਉਹ ਭੁਲ ਬਖਸ਼ਾਉਣ ਲਈ ਨਾਲ ਆਇਆ। ਛੇ ਮਹੀਨੇ ਕੈਂਪ ਦੇ ਨਾਲ ਰਿਹਾ ਪਰ ਦਰਸ਼ਨ ਨਾ ਹੋਏ।

੧੭੧੧ ਵਿਚ ਸਤਵੇਂ ਪਾਤਸ਼ਾਹ ਕੀਰਤਪੁਰ ਤੋਂ ਕਰਤਾਰ ਪੁਰ ਨੂੰ ਆ ਰਹੇ ਸਨ ਕਿ ਬਹਿਲੋਲ ਪੁਰ ਦੇ ਪਾਸ ਮੁਖਲਸ ਖਾਂ (ਜੋ ਛੇਵੇਂ ਗੁਰੂ ਜੀ ਨਾਲ ਲੜਿਆ ਸੀ) ਦਾ ਪੁਤਰ ਮੁਹੰਮਦ ਯਾਰ ਇਕ ਹਜ਼ਾਰ ਪਠਾਣ ਲੈ ਕੇ ਗੁਰੂ ਜੀ ਦੇ ਪ੍ਰਵਾਰ ਤੇ ਹਮਲਾਵਰ ਹੋਇਆ। ਮਹਾਰਾਜ ਪਿਛੇ ਸਨ। ਉਸ ਵਕਤ ਗੌਰੇ ਨੇ ਖੂਬ ਬੀਰਤਾ ਵਿਖਾਈ ਤੇ ਜੰਗ ਕੀਤੀ। ਸਤਿਗੁਰੂ ਨੇ ਪ੍ਰਸੰਨ ਹੋ ਕੇ ਉਸ ਨੂੰ ਬਖਸ਼ ਦਿਤਾ। ਭਾਈ ਉਦੇ ਸਿੰਘ ਜੀ ਕੈਥਲ ਜਿਨ੍ਹਾਂ ਨੇ ਭਾਈ ਸੰਤੋਖ ਸਿੰਘ ਜੀ ਪਾਸੋਂ ਸੂਰਜ ਪ੍ਰਕਾਸ਼ ਲਿਖਵਾਇਆ—ਭਾਈ ਭਗਤੂ ਤੇ ਗੌਰੇ ਦੀ ਵੰਸ਼ ਵਿਚੋਂ ਸਨ।

ਹੁਣ ਅਸੀਂ ਗੁਰੂ ਜੀ ਦੇ ਜੀਵਨ ਦਾ ਇਕ ਖਾਸ ਕਾਰਨਾਮਾ ਦਸ ਕੇ ਇਸ ਪ੍ਰਕਰਣ ਨੂੰ ਸਮਾਪਤ ਕਰਦੇ ਹਾਂ। ਉਹ ਇਹ ਹੈ ਕਿ ਜਦ ਤੋਂ ਗੁਰੂ ਜੀ ਨੇ ਦਾਰਾ ਦੀ ਸਹਾਇਤਾ ਕੀਤੀ, ਔਰੰਗਜ਼ੇਬ ਨੂੰ ਉਸ ਦਿਨ ਤੋਂ ਰੰਜ ਸੀ। ਉਸ ਵਕਤ ਦੇ ਹਾਲਾਤ ਨੂੰ ਮੁਖ ਰਖ ਕੇ ਬਾਦਸ਼ਾਹ ਨੇ ਗੁਰੂ ਜੀ ਨਾਲ ਲੜਨਾ ਠੀਕ ਨਾ ਸਮਝਿਆ। ਜਦੋਂ ਤਖਤ ਸੰਭਾਲ ਲਿਆ ਫਿਰ ਗੁਰੂ ਜੀ ਨੂੰ ਦਬਾਣਾ ਚਾਹਿਆ। ਔਰੰਗਜ਼ੇਬ ਨੇ ਆਪ ਨੂੰ ਖਤ ਲਿਖਿਆ ਕਿ ਦਿੱਲੀ ਆਉ। ਹਜ਼ੂਰ ਆਪ ਨਾ ਗਏ। ਆਪ ਨੇ ਵਡੇ ਪੁਤਰ ਰਾਮ ਰਾਇ ਨੂੰ ਇਹ ਕਹਿ ਕੇ ਭੇਜਿਆ:—

ਸੁਨੋ ਪੁਤਰ ਮੈਂ ਬਚਨ ਜੋ ਕਹੋਂ,
ਤੁਮਰੇ ਸੰਗ ਸਦਾ ਮੈਂ ਰਹੋਂ।
ਦਿਲੀ ਪਤਿ ਸਉ ਜਾਇ ਤੁਮ ਮਿਲੋ।
ਕਛੂ ਸ਼ੰਕ ਨਹੀਂ ਮਨ ਮਹਿ ਖਿਲੋ।

## ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ

ਜੋ ਪੂਛੇ ਸੋ ਸੱਤ ਕਹਿ ਦੀਜੇ,
ਕੁਛ ਕਰਾਮਾਤ ਪ੍ਰਗਟ ਨਹਿ ਕੀਜੈ।

(ਮਹਿਮਾ ਪ੍ਰਕਾਸ਼)

ਔਰੰਗਜ਼ੇਬ ਬੜਾ ਚਲਾਕ ਸੀ। ਉਹ ਗੁਰ ਗੱਦੀ ਨੂੰ ਜ਼ੇਰ ਕਰਨਾ ਚਾਹੁੰਦਾ ਸੀ। ਜਦ ਰਾਮ ਰਾਇ ਦਿੱਲੀ ਗਿਆ ਤਾਂ ਬਾਦ-ਸ਼ਾਹ ਨੇ ਉਸ ਨੂੰ ਦਰਬਾਰ ਵਿਚ ਬੜਾ ਮਾਣ ਦਿਤਾ। ਇਤਿਹਾਸ ਦਸਦਾ ਹੈ ਕਿ ਗੁਰੂ ਜੀ ਦੀ ਸਿਖਿਆ ਦੇ ਉਲਟ ਰਾਮਰਾਇ ਕਰਾਮਾਤਾਂ ਵਿਖਾਈਆਂ। ਔਰੰਗਜ਼ੇਬ ਇਨ੍ਹਾਂ ਗਲਾਂ ਨੂੰ ਕੀ ਸਮਝਦਾ ਸੀ? ਇਕ ਦਿਨ ਉਸ ਨੇ ਦਰਬਾਰ ਵਿਚ ਰਾਮ ਰਾਇ ਨੂੰ ਪੁਛਿਆ, 'ਬਾਣੀ ਵਿਚ ਇਹ ਕਿਉਂ ਲਿਖਿਆ ਹੈ:-

ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ।
ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ।
ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰੁ।
ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ।

[ਵਾਰ ਆਸਾ ਮ: ੧-੬

"ਇਸਲਾਮ ਦਾ ਨਿਸਚਾ ਹੈ ਕਿ ਮੁਰਦੇ ਨੂੰ ਅੱਗ ਵਿਚ ਨਹੀਂ ਫੂਕਣਾ ਚਾਹੀਦਾ। ਇਕ ਅੱਗ ਦੁਨੀਆ ਦੀ ਹੈ ਅਤੇ ਦੂਜੀ ਦੋਜ਼ਖ ਦੀ ਅੱਗ ਵੀ ਹੈ। ਜਿਸ ਵਿਚ ਗੁਨਹਗਾਰ ਸੜਦੇ ਹਨ। ਇਸ ਲਈ ਬਾਣੀ ਵਿਚ ਇਸਲਾਮ ਦੀ ਵਿਰੋਧਤਾ ਕਿਉਂ ਕੀਤੀ ਗਈ ਹੈ?

ਰਾਮ ਰਾਇ ਸ਼ਾਹੀ ਰੋਹਬ ਵਿਚ ਆ ਗਿਆ। ਉਸ ਨੇ ਉਤਰ ਦਿਤਾ, "ਬਾਦਸ਼ਾਹ ਸਲਾਮਤ, ਮਿਟੀ ਮੁਸਲਮਾਨ ਦੀ ਨਹੀਂ, ਮਿਟੀ ਬੇਈਮਾਨ ਦੀ ਲਿਖਿਆ ਹੈ।' ਇਹ ਸੁਣ ਕੇ ਬਾਦਸ਼ਾਹ ਨੂੰ ਤੇ ਪ੍ਰਸੰਨਤਾ ਹੋਈ ਪਰ ਗੁਰਬਾਣੀ ਤੇ ਗੁਰੂ ਆਸ਼ੇ ਨੂੰ ਉਲਟਣ ਦੇ ਕਾਰਣ ਦਿੱਲੀ ਦੀ ਸਿਖ ਸੰਗਤ ਨੇ ਬਹੁਤ ਬੁਰਾ ਮਨਾਇਆ। ਜਦ ਇਸਦੀ ਖਬਰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਹੋਈ ਤਾਂ ਆਪ ਨੇ

## ਰਾਮ ਰਾਇ ਨੂੰ ਤਿਆਗਣਾ

ਰਾਮ ਰਾਇ ਨੂੰ ਤਿਆਗ ਦਿਤਾ। ਉਹ ਕੀਰਤਪੁਰ ਆਇਆ। ਉਸ ਨੇ ਬਾਰਾਂ ਕੋਹ ਦੀ ਵਿਥ ਤੇ ਕੈਂਪ ਲਾ ਕੇ ਸਤਿਗੁਰਾਂ ਪਾਸੋਂ ਆਪਣੇ ਅਪਰਾਧ ਦੀ ਮਾਫੀ ਮੰਗੀ, ਪਰ ਆਪ ਨੇ ਉਸਨੂੰ ਮੂੰਹ ਨਾ ਲਾਇਆ ਰਾਮ ਰਾਇ ਛਿੱਥਾ ਹੋ ਕੇ ਲਾਹੌਰ ਚਲਾ ਗਿਆ। ਹਾਕਮਾਂ ਨਾਲ ਮਿਲ ਕੇ ਉਸ ਨੇ ਗੁਰਗੱਦੀ ਦੀ ਪ੍ਰਾਪਤੀ ਲਈ ਜਤਨ ਕੀਤੇ। ਉਸ ਨੇ ਧੀਰ ਮੱਲ ਨੂੰ ਵੀ ਖਤ ਲਿਖਿਆ ਕਿ ਗੁਰੂ ਜੀ ਨੂੰ ਕਹੋ ਕਿ ਗੱਦੀ ਮੈਨੂੰ ਦੇਣ, ਨਹੀਂ ਤੇ ਬਹੁਤ ਬੁਰੇ ਨਤੀਜੇ ਨਿਕਲਣਗੇ। ਗੁਰੂ ਜੀ ਨੇ ਉਸ ਦੀ ਕੋਈ ਪਰਵਾਹ ਨਾ ਕੀਤੀ। ਔਰੰਗਜ਼ੇਬ ਨੇ ਰਾਮ ਰਾਇ ਨੂੰ ਡੇਰਾ ਦੂਨ ਦੀ ਜਗੀਰ ਅਤੇ ਸਜਾਦਾ-ਨਸ਼ੀਨ ਦੀ ਪਦਵੀ ਦਿਤੀ। ਇਹ ਪਦਵੀ ਹੁਣ ਤੀਕ ਇਸ ਗੱਦੀ ਦੇ ਮਹੰਤ ਆਪਣੇ ਨਾਂ ਨਾਲ ਵਰਤਦੇ ਹਨ। ਡੇਰਾਦੂਨ ਵਿਚ ਰਾਮਰਾਇ ਦੀ ਸਮਾਧ ਹੈ, ਉਸ ਦੀ ਮੰਦਰ ਕਲਾ ਵੀ ਇਸਲਾਮੀ ਢੰਗ ਦੀ ਹੈ।

ਕੀਰਤਪੁਰ ਵਿਚ ਰੋਮ ਦਾ ਏਲਚੀ ਤੇ ਹੋਰ ਕਈ ਫਕੀਰ ਗੁਰੂ ਜੀ ਦੇ ਦਰਸ਼ਨ ਕਰਨ ਤੇ ਉਪਦੇਸ਼ ਸੁਣਨ ਲਈ ਆਏ। ਉਪਦੇਸ਼ ਸੁਣ ਕੇ ਨਿਹਾਲ ਹੋਏ।

### ਜੋਤੀ ਜੋਤ ਸਮਾਉਣਾ—

ਗੁਰੂ ਸਾਹਿਬ ਔਰੰਗਜ਼ੇਬ ਦੀ ਨੀਤੀ ਅਗੇ ਨਹੀਂ ਝੁਕੇ। ਆਪ ਨੇ ਰਾਮਰਾਇ ਦੀ ਵਿਰੋਧਤਾ ਦੀ ਪਰਵਾਹ ਵੀ ਨਹੀਂ ਕੀਤੀ। ਅਖੀਰ ਛੋਟੇ ਪੁਤਰ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਨੂੰ ਯੋਗ ਸਮਝਕੇ ਗੱਦੀ ਦਿਤੀ ਤੇ ਆਪ ਕਤਕ ਵਦੀ ੯ ਸੰਮਤ ੧੭੧੮ ਨੂੰ ਕੀਰਤਪੁਰ ਵਿਚ ਜੋਤੀ ਜੋਤ ਸਮਾ ਗਏ। ਗੁਰਦਵਾਰਾ ਪਤਾਲ ਪੁਰੀ ਵਿਖੇ ਹਜ਼ੂਰ ਦਾ ਅੰਤਮ ਸੰਸਕਾਰ ਹੋਇਆ। ਛੇਵੇਂ ਸਤਿਗੁਰ ਦੀ ਸਮਾਧ ਦੇ ਨਾਲ ਹੀ ਸਤਲੁਜ ਦੇ ਕੰਢੇ ਸ੍ਰੀ ਗੁਰੂ ਹਰਿਰਾਇ ਸਾਹਿਬ ਦੀ ਸਮਾਧ ਵੀ ਬਣੀ ਹੋਈ ਹੈ।

* * *

## ਬਾਲਾ ਪ੍ਰੀਤਮ

# ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ

(੧) ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸ ਡਿਠੇ ਸਭ ਦੁਖ ਜਾਇ।
(ਚੰਡੀ ੩)

(੨) ਸੁੰਦਰ ਸੂਰਤ ਮਾਧੁਰੀ ਮੂਰਤਿ, ਪੂਰਤਿ ਕਾਮਨਾ ਸਿਖਯਨ ਕੀ।
ਸ਼ਾਂਤੀ ਸਰੂਪ ਧਰੇ ਪ੍ਰਭੁ ਪੂਰਬ ਆਠਮ ਦੇਹ ਸੁ ਨੌਤਨ੧ ਕੀ।
ਜਯੋਂ ਮਹਿ ਪਾਲਕ੨ ਪੋਸ਼ਿਸ਼ ਕੋ ਤਜਿ ਪੈੜ ਪਹਿਰੇ ਹਿਤ ਭਾਂਤਨ ਕੀ।
ਸ੍ਰੀ ਹਰਿ ਕ੍ਰਿਸ਼ਨ ਤਥਾ ਦੁਤ ਪਾਤ ਸੰਗਤਿ ਪ੍ਰੀਤਿ ਕਰੇ ਮਨ ਕੀ।

(੩) ਦੁਖ ਹਰਿ ਲੇਤਿ ਸੁਖ ਬਾਂਛਤ ਕੋ ਦੇਤਿ ਗੁਰ,
ਸਤਿਨਾਮ ਹੇਤੁ ਲਾਇ ਚੇਤਨਾ੪ ਚਿਤਾਵਈ੫।
ਮਨ ਕੇ ਬਿਕਾਰ ਨਾਸ਼ ਕਰੈਂ ਏਕ ਬਾਰ ਗਨ,
ਧੀਰਜ ਧਰਮ ਦਯਾ ਗੁਨ ਕੋ ਬਧਾਵਈਂ।
ਸਮਤਾ ਸੰਤੋਖ, ਸੰਤੋਖ ਸਿੰਘ ਰਿਦੇ ਬਾਸ,
ਸਿਖੀ ਕੋ ਪ੍ਰਕਾਸ਼ ਨੀਕੋ ਸੁਗਮ ਬਤਾਵਈਂ।
ਜਾਨ ਸਿਖ ਆਪਨੇ ਹਰਤਿ ਤੀਨੋ ਤਾਪ ਨੋ,
ਬਿਨਾ ਹੀ ਤਪ ਤਾਪਨੇ ਸੁ ਫਲ ਮਹਾਂ ਪਾਵਈ।
[ਸੂਰਜ ਪ੍ਰਕਾਸ਼ ਰਾਸ ੧੦-੨੯

---

੧. ਨਵੀਨ। ੨. ਰਾਜਾ। ੩. ਕਈ ਤਰ੍ਹਾਂ ਦੀ। ੪. ਬੁਧੀ।
੫. ਯਾਦ।

# ਸ੍ਰੀ ਗੁਰੂ ਹਰਿ ਕਿਸ਼ਨ ਸਾਹਿਬ ਜੀ

| | |
|---|---|
| ਅਵਤਾਰ ਧਾਰਿਆ | ਸਾਵਣ ਵਦੀ ੯ ਸੰਮਤ ੧੭੧੩ |
| ਜਨਮ ਅਸਥਾਨ | ਕੀਰਤ ਪੁਰ ਜ਼ਿਲਾ ਹੁਸਿਆਰ ਪੁਰ |
| ਮਾਤਾ ਪਿਤਾ | ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਮਾਤਾ ਸ੍ਰੀ ਕ੍ਰਿਸ਼ਨ ਕੌਰ ਜੀ । |
| ਗੁਰਗੱਦੀ | ਕਤਕ ਵਦੀ ੮, ਸੰਮਤ ੧੭੧ ਕੀਰਤਪੁਰ ਵਿਚ । |
| ਜੋਤੀ ਜੋਤ ਸਮਾਏ | ਚੇਤਰ ਸੁਦੀ ੧੪ ਸੰਮਤ ੧੭੨ ਦਿਲੀ ਵਿਚ । |

# ਉਨੱਤੀਵਾਂ ਵਿਆਖਿਆਨ

## ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ

### ਮੁਗ਼ਲ-ਨੀਤੀ ਦਾ ਟਾਕਰਾ ਅਤੇ ਗੁਰੂ ਦੀ ਚੋਣ

ਸਿਖ ਸਤਿਗੁਰੂਆਂ ਵਿਚੋਂ ਅਠਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਸਭ ਤੋਂ ਛੋਟੀ ਆਯੂ ਦੇ ਹੋਏ ਹਨ। ਕੋਈ ਸ਼ਖਸੀਅਤ ਛੋਟੀ ਜਾਂ ਵਡੀ ਉਮਰ ਕਰ ਕੇ ਗੁਰੂ ਨਹੀਂ ਮੰਨੀ ਗਈ ਬਲਕਿ ਜਿਥੇ 'ਗੁਰੂ ਜਯੋਤੀ' ਨੇ ਪ੍ਰਕਾਸ਼ ਕੀਤਾ ਹੈ, ਉਹ ਗੁਰੂ ਹੈ। ਹੀਰਾ ਦਿਸਣ ਵਿਚ ਛੋਟਾ ਹੁੰਦਾ ਹੈ ਪਰ ਉਸ ਦੀ ਕੀਮਤ ਬਹੁਤ ਹੁੰਦੀ ਹੈ। ਬਾਵਨ ਚੰਦਨ ਅਕਾਰ ਵਿਚ ਨਿੱਕਾ ਜਿਹਾ ਹੁੰਦਾ ਹੈ ਪਰ ਉਸ ਦੀ ਸੁਗੰਧੀ ਸਾਰੇ ਬਨ ਨੂੰ ਮਹਿਕਾ ਦਿੰਦੀ ਹੈ। ਇਸੇ ਤਰ੍ਹਾਂ ਅਠਵੀਂ ਪਾਤਸ਼ਾਹੀ ਦੀ ਆਯੂ ਭਾਵੇਂ ਛੋਟੀ ਸੀ ਪਰ ਗੁਰੂ-ਜਯੋਤੀ ਦੇ ਪ੍ਰਕਾਸ਼ ਕਰਕੇ ਆਪ ਨੇ ਕੰਮ ਵਡੇ ਕੀਤੇ ਹਨ। ਆਪ ਦੀ ਕਰਨੀ ਵਡੀ ਹੈ।

ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ ਅਵਤਾਰ ਸਾਵਣ ਵਦੀ ੮ ਸੰਮਤ ੧੭੧੩ ਨੂੰ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਘਰ ਮਾਤਾ ਕ੍ਰਿਸ਼ਨ ਕੌਰ ਦੇ ਕੁਖੋਂ ਕੀਰਤਪੁਰ ਵਿਖੇ ਹੋਇਆ। ਰਾਮ ਰਾਇ ਆਪ ਦਾ ਵੱਡਾ ਭਰਾ ਸੀ। ਉਹ ਬੜਾ ਸਿਆਣਾ, ਨੀਤੀ ਨਿਪੁੰਨ, ਸਿਖ ਸੰਗਤਾਂ ਤੇ ਮਸੰਦਾਂ ਵਿਚ ਅਸਰ-ਰਸੂਖ ਰਖਣ ਵਾਲਾ ਸੀ ਪਰ ਔਰੰਗਜ਼ੇਬ ਦੇ ਦਰਬਾਰ ਵਿਚ ਉਸ ਨੇ ਗੁਰਬਾਣੀ ਦੇ ਅਰਥ ਉਲਟਾਉਣ ਦੀ ਜੋ ਗਲਤੀ ਕੀਤੀ, ਉਸ ਨੂੰ ਮੁਖ ਰਖ ਕੇ ਸਤਵੀਂ ਪਾਤਸ਼ਾਹੀ ਨੇ ਮੂੰਹ ਨਹੀਂ ਲਾਇਆ। ਭਾਵੇਂ ਸ੍ਰੀ ਗੁਰੂ ਹਰਿ ਕ੍ਰਿਸ਼ਨ

ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਨੂੰ ਗੱਦੀ ਸਾਹਿਬ ਆਯੂ ਵਿਚ ਬਹੁਤ ਛੋਟੇ ਸਨ ਪਰ ਉਨ੍ਹਾਂ ਨੂੰ ਹਰ ਤਰ੍ਹਾਂ ਯੋਗ ਤੇ ਹੋਣਹਾਰ ਸਮਝ ਕੇ ਕਤਕ ਵਦੀ ੯. ਸੰਮਤ ੧੭੧੮ ਨੂੰ ਗੁਰਗੱਦੀ ਦਿਤੀ ਗਈ। ਰਾਮ ਰਾਏ ਨੂੰ ਇਸ ਤੋਂ ਵਧੀਕ ਕੀ ਖੇਦ ਹੋ ਸਕਦਾ ਸੀ? ਪਹਿਲੇ ਉਸ ਨੇ ਮਸੰਦਾਂ ਅਤੇ ਧੀਰ ਮਲ ਨਾਲ ਸਲਾਹ ਕਰਕੇ ਆਪਣੇ ਆਪ ਨੂੰ ਗੁਰੂ ਮਸ਼ਹੂਰ ਕੀਤਾ ਔਰੰਗਜ਼ੇਬ ਦੇ ਦਰਬਾਰ ਵਿਚ ਰਹਿ ਕੇ ਸਾਜ਼ਸ਼ਾਂ ਕੀਤੀਆਂ ਪਰ ਕੁਝ ਨਾ ਬਣਿਆਂ।

ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਨੂੰ ਇਤਨੀ ਛੋਟੀ ਉਮਰ ਵਿਚ ਗੁਰੂਗੱਦੀ ਮਿਲਣੀ ਇਕ ਸਮਝਣ ਵਾਲੀ ਗੱਲ ਹੈ। ਸਿੱ ਵਿਚ ਗੁਰੂ ਬਾਬਤ ਜੋ ਨਿਸਚਾ ਹੈ ਜਾਂ ਇਤਿਹਾਸਕ ਸਚਾਈਆਂ ਹਨ, ਉਨ੍ਹਾਂ ਨੂੰ ਡੂੰਘੀ ਵਿਚਾਰ ਨਾਲ ਸਮਝੇ ਜਾਂ ਪੜ੍ਹੇ ਬਿਨਾਂ ਕਈ ਸਿਆਣੇ ਲੇਖਕ ਵੀ ਭੁਲੇਖਾ ਖਾ ਗਏ ਹਨ ਕਿ ਕਿਸ ਤਰ੍ਹਾਂ ਛੇ ਸ ਸਾਲ ਦੀ ਉਮਰ ਵਿਚ ਗੁਰੂ ਸਿਖੀ ਦੀ ਆਤਮਿਕ ਰਹਿਨੁਮਾਈ ਕ ਸਕਦਾ ਹੈ? ਜਾਦੂ ਨਾਥ ਸਰਕਾਰ ਇੰਡੀਅਨ ਹਿਸਟਾਰੀਕਲ ਰੀਕਾਰਡ ਕਮਿਸ਼ਨ ਦੇ ਮੁਖੀ ਤੇ ਪ੍ਰਸਿਖ ਇਤਿਹਾਸਕਾਰ ਹਨ ਆਪ ਲਿਖਦੇ ਹਨ, 'ਸਿਖਾਂ ਵਿਚ ਉਸ ਵਕਤ ਸ਼ਖਸੀ ਪੂਜਾ ਸ਼ੁ ਹੋ ਗਈ ਸੀ ਜਦ ਕਿ ਨੌਂ ਅਤੇ ਪੰਜ ਸਾਲ ਦੇ ਬਚਿਆਂ (ਸ੍ਰੀ ਗੁ ਗੋਬਿੰਦ ਸਿੰਘ ਜੀ ਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ) ਨੂੰ ਆਤਮਿ ਅਗਵਾਈ ਕਰਨ ਵਾਲੇ ਮੁਖੀ ਮੰਨ ਲਿਆ ਗਿਆ।''*

ਜਾਦੂ ਨਾਥ ਦੀ ਇਹ ਗੱਲ ਆਤਮਿਕ ਤੇ ਇਤਿਹਾਸ ਦ੍ਰਿਸ਼ਟੀ ਨਾਲ ਬਿਲਕੁਲ ਗਲਤ ਸਿੱਧ ਹੁੰਦੀ ਹੈ। ਅਠਵੇਂ ਗੁ ਜੀ ਨੇ ਰਹਿਨੁਮਾਈ ਵਿਚ ਦੈਵੀ-ਉਚਤਾ ਦਾ ਸਬੂਤ ਦਿਤਾ ਹੈ ਭਾਰਤ ਦੇ ਇਤਿਹਾਸ ਵਿਚ ਭਗਤਾਂ 'ਚੋਂ ਧ੍ਰੂਅ ਤੇ ਪ੍ਰਹਿਲਾਦ

---

*ਹਿਸਟਰੀ ਆਫ਼ ਔਰੰਗਜ਼ੇਬ ਭਾਗ ੩, ਪੰਨਾ ੩੪੭।

ਭਗਤੀ ਆਦਰਸ਼ਕ ਹੈ। ਧ੍ਰੂਅ ਦੀ ਪਦਵੀ ਅਟੱਲ ਮੰਨੀ ਗਈ ਹੈ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਆਤਮਿਕ ਉਨਤੀ ਦਾ ਸਬੰਧ ਉਮਰ ਨਾਲ ਨਹੀਂ। ਕਈ ਮਹਾਂ ਪੁਰਖ ਛੋਟੀ ਉਮਰ ਤੋਂ ਹੀ ਯੋਗ ਤੇ ਹੋਣਹਾਰ ਹੋਏ ਹਨ। ਦੂਸਰੇ ਇਤਿਹਾਸਕ ਦ੍ਰਿਸ਼ਟੀ ਨਾਲ ਵੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਤੇ ਦਸਮ ਪਾਤਸ਼ਾਹ ਨੂੰ ਦੇਖਿਆ ਜਾਵੇ ਤਾਂ ਉਨ੍ਹਾਂ ਨੇ ਕਮਾਲ ਦਰਜੇ ਦੇ ਕੰਮ ਕੀਤੇ ਹਨ।

ਅਠਵੀਂ ਪਾਤਸ਼ਾਹੀ ਦੇ ਦੋ ਖਾਸ ਕੰਮ ਹਨ—ਪਹਿਲਾ ਇਹ ਸੀ ਕਿ ਔਰੰਗਜ਼ੇਬ ਵਰਗੇ ਚਲਾਕ ਦੀ ਕੁਟਲ ਨੀਤੀ ਤੋਂ ਸਿਖੀ ਨੂੰ ਬਚਾਣਾ। ਦੂਸਰਾ ਕੰਮ ਇਹ ਕਿ ਆਪਣੇ ਪਿਛੋਂ ਸਿਖੀ ਲਈ ਯੋਗ ਸ਼ਖ਼ਸੀਅਤ ਦੀ ਚੋਣ ਅਰਥਾਤ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਗਰਤਾ ਦੇਣੀ। ਕਿਸੇ ਪੁਰਖ ਲਈ ਆਪਣੇ ਪਿਛੋਂ ਯੋਗ ਜਾਨਸ਼ੀਨ ਲੱਭਣਾ ਬਹੁਤ ਕਠਨ ਕੰਮ ਹੈ। ਇਸ ਤੋਂ ਬਿਨਾਂ ਕਈ ਖਾਨਦਾਨ, ਕੌਮਾਂ ਤੇ ਸਲਤਨਤਾਂ ਮਿਟ ਗਈਆਂ ਹਨ। ਇਹ ਦੋ ਗੱਲਾਂ ਅਜਿਹੀਆਂ ਹਨ, ਜਿਨ੍ਹਾਂ ਨੂੰ ਕੋਈ ਬੱਚਾ ਨਹੀਂ ਕਰ ਸਕਦਾ। ਛੋਟੀ ਉਮਰ ਵਿਚ 'ਗੁਰੂ-ਜਯੋਤੀ' ਹੀ ਕਰ ਸਕਦੀ ਹੈ। ਔਰੰਗਜ਼ੇਬ ਦੇ ਸਮੇਂ ਸਿਖੀ ਦੀ ਨੀਤੀ ਕੀ ਸੀ? ਇਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਬਣਾਈ ਸੀ—"ਨਹਿ ਮਲੇਛ ਕੋ ਦਰਸ਼ਨ ਦੇ ਹੈਂ।" ਭਾਵ ਉਸ ਵਕਤ ਸਿੱਖੀ ਹਕੂਮਤ ਦੇ ਜ਼ੁਲਮ ਤੇ ਕੁਟਲ ਨੀਤੀ ਨੂੰ ਮੁਖ ਰਖਕੇ ਨਾ-ਮਿਲਵਰਤਨ ਕਰ ਰਹੀ ਸੀ।

ਔਰੰਗਜ਼ੇਬ ਨੂੰ ਗੁਸਾ ਇਸ ਗਲ ਦਾ ਸੀ ਕਿ ਗੁਰੂ ਜੀ ਨੇ ਦਾਰਾ ਦੀ ਮਦਦ ਕੀਤੀ ਹੈ। ਰਾਮ ਰਾਇ ਨੂੰ ਉਹ ਅਧੀਨ ਕਰ ਚੁਕਾ ਸੀ, ਗੁਰ-ਗੱਦੀ ਨੂੰ ਜ਼ੇਰ ਕਰਨਾ ਚਾਹੁੰਦਾ ਸੀ। ਸਿਖੀ ਲਈ ਇਹ ਬੜਾ ਕਠਨ ਸਮਾਂ ਸੀ। ਰਾਮ ਰਾਇ ਨੇ ਬਾਦਸ਼ਾਹ ਪਾਸ ਅਰਜ਼ੀ ਪਾਈ ਕਿ ਗੁਰ-ਗੱਦੀ ਉਸ ਦਾ ਹੱਕ ਹੈ। ਉਸ ਨੂੰ ਗੱਦੀ ਤੋਂ ਵਾਂਝੇ ਇਸ ਲਈ ਰਖਿਆ ਗਿਆ ਕਿ ਉਹ ਹਕੂਮਤ ਨਾਲ

ਮਿਲ-ਵਰਤਨ ਕਰ ਰਿਹਾ ਹੈ। ਔਰੰਗਜ਼ੇਬ ਨੇ ਪਹਿਲੇ ਤੇ ਰਾਮ ਰਾਇ ਨੂੰ ਟਾਲਿਆ ਪਰ ਫਿਰ ਗੁਰ-ਗੱਦੀ ਨੂੰ ਖ਼ਤਮ ਕਰਨ ਦਾ ਚੰਗਾ ਮੌਕਾ ਜਾਣ ਕੇ ਘਰੋਗੀ ਝਗੜੇ ਤੋਂ ਫਾਇਦਾ ਉਠਾਣਾ ਚਾਹਿਆ। ਰਾਮ ਰਾਇ ਇਹ ਚਲਾਕੀ ਕਰ ਰਿਹਾ ਸੀ ਕਿ ਜੇ ਗੁਰੂ ਹਰਿ ਕ੍ਰਿਸ਼ਨ ਸਾਹਿਬ ਦਿੱਲੀ ਜਾ ਕੇ ਬਾਦਸ਼ਾਹ ਨੂੰ ਮਿਲਣ ਤਾਂ ਮੈਂ ਇਹ ਮਸ਼ਹੂਰ ਕਰਾਂਗਾ ਕਿ ਉਨ੍ਹਾਂ ਨੇ ਪਿਤਾ ਦੇ ਬਚਨ "ਨਹਿ ਮਲੇਛ ਕੋ ਦਰਸਨ ਦੇ ਹੈਂ" ਨੂੰ ਭੰਗ ਕੀਤਾ ਹੈ। ਜੇ ਨਾ ਗਏ ਤਾਂ ਔਰੰਗਜ਼ੇਬ ਨੂੰ ਕਹਾਂਗਾ ਕਿ ਬਾਗ਼ੀ ਹਨ। ਇਨ੍ਹਾਂ ਨੂੰ ਪਕੜ ਮੰਗਾਓ। ਦਿੱਲੀ ਦਰਬਾਰ ਵਿਚ ਇਹ ਸਾਜ਼ਸਾਂ ਹੋ ਰਹੀਆਂ ਸਨ। ਦਿੱਲੀ ਦੀ ਸਿੱਖ ਸੰਗਤ ਇਨ੍ਹਾਂ ਤੋਂ ਜਾਣੂ ਸੀ। ਔਰੰਗਜ਼ੇਬ ਨੇ ਰਾਜਾ ਜੈ ਸਿੰਘ ਰਾਹੀਂ ਗੁਰੂ ਜੀ ਨੂੰ ਦਿੱਲੀ ਆਉਣ ਲਈ ਖ਼ਤ ਲਿਖਾਇਆ। ਉਧਰੋਂ ਦਿੱਲੀ ਦੀ ਸੰਗਤ ਨੇ ਪੱਤ੍ਰਕਾ ਲਿਖੀ ਕਿ ਇਸ ਵਕਤ ਰਾਮ ਰਾਇ ਕਈ ਸਾਜ਼ਸ਼ਾਂ ਕਰ ਰਿਹਾ ਹੈ। ਅਸੀਂ ਚਾਹੁੰਦੇ ਹਾਂ ਕਿ ਦਿੱਲੀ ਦਰਸ਼ਨ ਦੇਵੋ।

ਸ਼ਾਹੀ ਆਦਮੀ ਖਤ ਲੈ ਕੇ ਕੀਰਤਪੁਰ ਪੁਜਾ ਤੇ ਦਰਬਾਰ ਵਿਚ ਹਾਜ਼ਰ ਹੋਇਆ। ਸਤਿਗੁਰੂ ਨੇ ਉਹ ਖਤ ਦੀਵਾਨ ਨੂੰ ਦਿਤਾ, ਉਸ ਨੇ ਪੜ੍ਹ ਕੇ ਸੁਣਾਇਆ। ਹਜ਼ੂਰ ਨੇ ਸੁਣ ਕੇ ਫੁਰਮਾਇਆ, "ਇਸਦਾ ਉਤਰ ਕੱਲ ਦੇਵਾਂਗੇ।" ਰਾਤ ਨੂੰ ਮਹਿਲਾਂ ਵਿਚ ਮਾਤਾ ਜੀ, ਮੁਖੀ ਸਿਖ ਤੇ ਮਸੰਦ ਇਕੱਤ੍ਰ ਹੋਏ। ਚਿੱਠੀ ਪਰ ਵਿਚਾਰ ਹੋਈ ਸਾਰੇ ਬੜੇ ਚਿੰਤਾਤੁਰ ਸਨ। ਉਸ ਵਕਤ ਗੁਰੂ ਜੀ ਨੇ ਜੋ ਸੰਮਤੀ ਪ੍ਰਗਟ ਕੀਤੀ, ਉਸ ਨੂੰ ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ:-

ਸੁਨ ਕੈ ਸ੍ਰੀ ਹਰਿ ਕ੍ਰਿਸਨ ਸੁਜਾਨਾ, ਸਭਨ ਸੁਨਾਵਤ ਬਾਕ ਬਖਾਨਾ।
ਨਹਿ ਮਲੇਛ ਕੋ ਦਰਸ਼ਨ ਦੇ ਹੈਂ, ਹੋਇ ਸਮੀਪ ਤਿਸ ਕੇ ਨਹਿ ਲੈਹੈਂ।
ਇਹੀ ਨੇਮ ਪਿਤ ਕੀਨ ਹਮਾਰੇ, ਤਿਸ ਪ੍ਰਕਾਰ ਹਮ ਭੀ ਉਰਧਾਰੇ।

ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ-ਜੀ

ਨਿਜ ਬਚ ਪਿਤ ਜਿਮ ਕੀਯ ਪ੍ਰਿਤਪਾਰਨ,
ਤਿਮ ਹਮ ਕਰਹਿ ਹੋਇ ਨ ਟਾਰਨ।
ਅਟਲ ਸੁਮੇਰ ਟਲੈ ਨਹਿ ਜੈਸੇ,
ਸਤਿਗੁਰ ਬਾਕ ਅਟਲ ਨਿਤ ਤੈਸੇ।

[ਗੁ: ਪ੍ਰ: ਸੂਰਜ

ਇਹ ਸੁਣਕੇ ਫੈਸਲਾ ਹੋਇਆ ਕਿ ਗੁਰੂ ਜੀ ਉਤ੍ਰ ਲਿਖਵਾਣ।

ਦੂਜੇ ਦਿਨ ਸਵੇਰੇ ਮਹਾਰਾਜ ਨੇ ਸ਼ਾਹੀ ਕਾਸਦ ਨੂੰ ਉਤਰ ਦਿਤਾ, "ਜੇ ਬਾਦਸ਼ਾਹ ਨੇ ਕੋਈ ਗਲ ਸਮਝਣੀ ਹੈ ਤਾਂ ਸਾਡਾ ਵਡਾ ਭਾਈ ਰਾਮ ਰਾਇ ਉਸ ਦੇ ਪਾਸ ਹੈ ਉਸ ਤੋਂ ਸਮਝ ਲਵੇ। ਜੇ ਕਰਾਮਾਤ ਵੇਖਣੀ ਹੈ ਤਾਂ ਉਸ ਤੋਂ ਵੇਖ ਲਵੇ। ਸਾਡੇ ਪਿਤਾ ਜੀ ਦੀ ਨੀਤੀ ਹੈ ਕਿ ਬਾਦਸ਼ਾਹ ਨੂੰ ਨਹੀਂ ਮਿਲਣਾ । ਇਸ ਪਰ ਅਸੀਂ ਦ੍ਰਿੜ੍ਹ ਹਾਂ।"

ਰਾਜਾ ਜੈ ਸਿੰਘ ਦੇ ਆਦਮੀ ਨੇ ਕਿਹਾ, "ਜੇ ਆਪ ਬਾਦਸ਼ਾਹ ਨੂੰ ਨਹੀਂ ਮਿਲਣਾ ਚਾਹੁੰਦੇ ਤਾਂ ਆਪ ਨੂੰ ਮਜਬੂਰ ਨਹੀਂ ਕੀਤਾ ਜਾਵੇਗਾ। ਰਾਜਾ ਜੈ ਸਿੰਘ ਤੇ ਦਿੱਲੀ ਦੀ ਸੰਗਤ ਬੇਨਤੀ ਕਰਦੀ ਹੈ ਕਿ ਦਰਸ਼ਨ ਦੇਵੋ।" ਮਹਾਰਾਜ ਨੇ ਉਤਰ ਦਿਤਾ, "ਜਿਥੇ ਸੰਗਤ ਯਾਦ ਕਰੇਗੀ ਉਥੇ ਜਰੂਰ ਜਾਵਾਂਗੇ।"

ਅਗਲੇ ਦਿਨ ਸਵੇਰੇ ਤਿਆਰੀ ਹੋ ਗਈ। ਇਹ ਖਬਰ ਸਾਰੇ ਪੰਜਾਬ ਤੇ ਦਿੱਲੀ ਤਕ ਫੈਲ ਗਈ। ਸੰਗਤਾਂ ਰਸਤ੍ਹੇ ਵਿਚ ਸੁਆਗਤ ਦੀ ਤਿਆਰੀ ਕਰਨ ਲਗ ਪਈਆਂ। ਗੁਰਬਖ਼ਸ਼ ਮਸੰਦ ਮਾਤਾ ਜੀ ਤੇ ਹੋਰ ਕਈ ਮੁਖੀ ਸਿਖਾਂ ਨੂੰ ਨਾਲ ਲੈ ਕੇ ਦਿੱਲੀ ਨੂੰ ਰਵਾਨਾ ਹੋਏ। ਰਸਤੇ ਵਿਚ ਪੰਜੋਖਰਾ (ਜ਼ਿਲਾ ਅੰਬਾਲਾ) ਵਿਚ ਉਤਰੇ ਹੋਏ ਸਨ ਕਿ ਇਕ ਅਭਿਮਾਨੀ ਪੰਡਤ ਲਾਲ ਚੰਦ ਆਇਆ ਤੇ ਕਹਿਣ ਲੱਗਾ 'ਆਪ ਦਾ ਨਾਂ ਹਰਿਕ੍ਰਿਸ਼ਨ ਹੈ ਪਰ ਕ੍ਰਿਸ਼ਨ ਨੇ ਤਾਂ ਗੀਤਾ ਉਚਾਰਨ ਕੀਤੀ ਸੀ ਤੁਸੀਂ ਵੀ ਕੁਝ ਉਚਾਰ ਕੇ ਦਸੋ।" ਗੁਰੂ ਜੀ ਨੇ ਇਕ ਛੱਜੂ ਨਾਮੀ ਝੀਵਰ ਨੂੰ ਸਦਿਆ ਤੇ ਉਸ ਪਾਸੋਂ ਗੀਤਾ ਦੇ ਅਰਥ ਕਰਵਾ

ਬਾਲਾ ਪ੍ਰੀਤਮ ਜੀ ਦਿੱਲੀ ਨੂੰ
ਕੇ ਪੰਡਤ ਦਾ ਹੰਕਾਰ ਦੂਰ ਕੀਤਾ।

ਦਿੱਲੀ ਪੁਜ ਕੇ ਗੁਰੂ ਜੀ ਨੇ ਰਾਇਸੀਨੇ ਵਿਚ ਰਾਜਾ ਸਿੰਘ ਦੇ ਬੰਗਲੇ ਵਿਚ ਨਿਵਾਸ ਕੀਤਾ। ਰਾਜੇ ਦੀ ਪਰੇਰਨਾ ਭੀ ਬਾਦਸ਼ਾਹ ਨਾਲ ਮੁਲਾਕਾਤ ਨਹੀਂ ਕੀਤੀ, ਪਰ ਸ਼ਾਹਜ਼ਾਦਿ ਨੂੰ ਆਤਮਿਕ ਉਪਦੇਸ਼ ਕੀਤਾ। ਆਤਮਿਕ ਉਚਤਾ ਦੇ ਚਮਤਕ ਵੇਖਣ ਲਈ ਰਾਜਾ ਜੈ ਸਿੰਘ, ਇਕ ਦਿਨ ਹਜ਼ੂਰ ਨੂੰ ਮਹਿਲਾਂ ਵਿ ਲੈ ਗਿਆ। ਉਥੇ ਪਟਰਾਣੀ, ਗੋਲੀਆਂ ਦਾ ਰੂਪ ਧਾਰ ਕੇ ਬੈ ਹੋਈ ਸੀ, ਮਹਾਰਾਜ ਨੇ ਉਸ ਨੂੰ ਪਛਾਣ ਲਿਆ।

ਗੁਰੂ ਜੀ ਨੂੰ ਦਿੱਲੀ ਵਿਚ ਚੀਚਕ (ਮਾਤਾ) ਨਿਕਲ ਆਏ ਮਾਤਾ ਜੀ ਸੰਗਤ ਤੇ ਮਸੰਦਾਂ ਨੇ ਬੜੀ ਚਿੰਤਾ ਪ੍ਰਗਟ ਕੀਤ ਹਜ਼ੂਰ ਨੇ ਫੁਰਮਾਇਆ, "ਜਿਸ ਸਰੀਰ ਨੇ ਨਾ ਸਹੇ ਜਾਣਾ ਹੈ, ਲਈ ਰੰਜ ਕਰਨ ਦੀ ਕੀ ਲੋੜ ਹੈ?"

ਗੁਰਬਖਸ਼ ਤੇ ਸੰਗਤ ਦੇ ਪੁਛਣ ਪਰ ਕਿ ਆਪ ਪਿਛੋਂ ਗੁਰੂ ਹੋਵੇਗਾ? ਆਪ ਨੇ ਉਤਰ ਦਿਤਾ, "ਬਾਬਾ ਬਕਾਲੇ" ਇਹ ਬਾ ਕਰਕੇ ਚੇਤਰ ਸੁਦੀ ੧੪ ਸੰਮਤ ੧੭੨੧ ਨੂੰ ਜੋਤੀ ਜੋਤ ਸਮਾ ਗ ਜਮਨਾਂ ਦੇ ਪਾਸ ਭੋਗਲ ਪਿੰਡ ਦੇ ਲਾਗੇ ਆਪ ਦਾ ਅੰਤਮ ਸੰਸ ਹੋਇਆ। ਇਸ ਅਸਥਾਨ ਦਾ ਨਾਂ ਗੁਰਦਵਾਰਾ ਬਾਲਾਂ ਸਾਹਿਬ ਨਿਵਾਸ ਅਸਥਾਨ ਦਾ ਨਾਂ ਬੰਗਲਾ ਸਾਹਿਬ ਹੈ। ਇਹ ਨ ਦਿੱਲੀ ਵਿਚ ਹੈ।

ਧਰਮ ਰੱਖਿਅਕ-ਹਿੰਦ ਦੀ ਚਾਦਰ

# ਸ੍ਰੀ ਗੁਰੂ ਤੇਗ ਬਹਾਦਰ ਜੀ

(੧) ਤੇਗ ਬਹਾਦਰ ਸਿਮਰੀਐ ਘਰ ਨਉ ਨਿਧ ਆਵੈ ਧਾਇ।

[ਚੰਡੀ ੩

੨) ਤਿਲਕ ਜੰਞੂ ਰਾਖਾ ਪ੍ਰਭੁ ਤਾਕਾ, ਕੀਨੋ ਬਡੋ ਕਲੂ ਮਹਿ ਸਾਕਾ।
ਾਧਨ ਹੇਤ ਇਤੀ ਜਿਨ ਕਰੀ, ਸੀਸ ਦੀਆ ਪਰ ਸੀ ਨ ਉਚਰੀ।
ਾਰਮ ਹੇਤ ਸਾਕਾ ਜਿਨ ਕੀਆ, ਸੀਸ ਦੀਆ ਪਰ ਸਿਰਰ ਨ ਦੀਆ।
ਾਟਕ ਚੇਟਕ ਕੀਏ ਕੁਕਾਜਾ, ਪ੍ਰਭ ਲੋਗਨ ਕੇ ਆਵਤ ਲਾਜਾ।
ੀਕਰ ਫੋਰ ਦਿਲੀਸ ਸਿਰ ਪ੍ਰਭੁ ਪੁਰ ਕੀਯਾ ਪਯਾਨ।
ੇਗ ਬਹਾਦਰ ਸੀ ਕ੍ਰਿਯਾ ਕਰੀ ਨ ਕਿਨਹੂੰ ਆਨ।
ੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸ਼ੋਕ।
। ਹੈ ਹੈ ਸਬ ਜਗ ਭਯੋ, ਜੈ ਜੈ ਜੈ ਸੁਰ ਲੋਕ।

[ਬਚਿਤ੍ਰ ਨਾਟਕ



# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ

| | |
|---|---|
| ਅਵਤਾਰ ਧਾਰਿਆ | ਵਿਸਾਖ ਵਦੀ ੫, ਸੰਮਤ |
| ਜਨਮ ਅਸਥਾਨ | ਗੁਰੂ ਕੇ ਮਹਿਲ ਸ੍ਰੀ ਅੰਮ੍ਰਿਤਸ |
| ਪਿਤਾ | ਸ੍ਰੀ ਗੁਰੂ ਹਰਿ ਗੋਬਿੰਦ ਸਾ |
| ਮਾਤਾ | ਸ੍ਰੀ ਨਾਨਕੀ ਜੀ |
| ਵਿਆਹ | ਲਾਲ ਚੰਦ ਖੱਤਰੀ ਦੀ ਬੇਟੀ ਸ੍ਰ ਜੀ ਨਾਲ ਕਰਤਾਰ ਪੁਰ ( ਵਿਖੇ ਹੋਇਆ। |
| ਗੁਰ ਗੱਦੀ | ਚੇਤਰ ਸੁਦੀ ੧੪ ਸੰਮਤ |
| ਸੰਤਾਨ | ਪੰਥ ਦੇ ਵਾਲੀ ਸ੍ਰੀ ਗੁਰੂ ਗੋ ਜੀ। |
| ਅਨੰਦ ਪੁਰ ਵਸਾਇਆ | ਸੰਮਤ ੧੭੨੨ |
| ਜੋਤੀ ਜੋਤ ਸਮਾਏ | ਮਘਰ ਸੁਦੀ ੫, ਸੰਮਤ ੧ ਦਿੱਲੀ ਵਿਖੇ। ਆਪ ਦੇ ਅੰਤਮ ਸੰਸਕਾਰ ਅਨੰਦ ਪੁਰ ਦਾ ਦਿੱਲੀ ਵਿਚ ਹੋਇਆ। ਗੁਰਦਵਾਰਾ ਰਕਾਬ ਗੰਜ ਹੈ। ਅਸਥਾਨ ਦਾ ਨਾਂ ਸੀਸ ਗੰ |

—o—

# ਤੀਹਵਾਂ ਵਿਆਖਿਆਨ

## ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਵੈਰਾਗੀ ਜੀਵਨ

## ਗੁਰ ਗੱਦੀ ਦੀ ਪ੍ਰਾਪਤੀ ਤੇ ਧੀਰ ਮਲ ਦਾ ਵਿਰੋਧ

## ਅਨੰਦ ਪੁਰ ਵਸਾਣਾ

ਵੈਰਾਗ ਮੂਰਤਿ ਧਰਮ ਰਖਯਕ ਤੇ ਉਪਕਾਰੀ ਸ਼ਹੀਦ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਜੀਵਨ ਭਾਰਤ ਨੂੰ ਜੀਅ ਦਾਨ ਦੇਣ ਤੇ ਸਿਖੀ ਨੂੰ ਸੁਰਜੀਤ ਕਰਨ ਵਾਲਾ ਹੈ। ਆਪ ਦੀ ਮਨੋ ਬਿਰਤੀ ਵਿਚ ਵੈਰਾਗ ਦੀ ਖਾਸ ਕਰ ਪ੍ਰਧਾਨਤਾ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ੪੮ ਸ਼ਬਦ ਤੇ ੫੭ ਸ਼ਲੋਕ ਦਰਜ ਹਨ। ਇਨ੍ਹਾਂ ਵਿਚ ਵੀ ਵੈਰਾਗ ਉਮਡ ਉਮਡ ਪੈਂਦਾ ਹੈ। ਗੁੜ ਦੀ ਮੱਖੀ ਵਾਂਗ ਵਿਕਾਰਾਂ ਵਿਚ ਫਸੇ ਹੋਏ ਮਨੁਖਾਂ ਨੂੰ ਡਾਢੇ ਮਿਠੇ ਤੇ ਭਾਵ ਪੂਰਤ ਸ਼ਬਦਾਂ ਵਿਚ ਮਨੁਖੀ ਜੀਵਨ ਤੇ ਸੰਸਾਰ ਦੀ ਅਸਲੀਅਤ ਸਮਝਾਈ ਹੈ। ਜੀਵਨ ਤੋਂ ਨਿਰੀ ਨਿਰਾਸਤਾ ਪੈਦਾ ਨਹੀਂ ਕੀਤੀ, ਉਸਨੂੰ ਕਰਮ ਯੋਗੀ ਬਣਾਇਆ ਹੈ।

ਭਾਰਤ ਵਿਚ ਮਹਾਤਮਾਂ ਬੁਧ, ਭਰਥਰੀ, ਰਾਜਾ ਗੋਪੀ ਚੰਦ ਤੇ ਹੋਰ ਕਈ ਮਹਾਂ ਪੁਰਖਾਂ ਨੇ ਭਗਤੀ ਤੇ ਵੈਰਾਗ ਦਾ ਸੰਦੇਸ਼ ਦਿਤਾ ਹੈ। ਕੋਈ ਜਾਤੀ ਜਾਂ ਮਨੁਖ ਸੁਤੰਤ੍ਰ ਹੋਵੇ ਤਾਂ ਉਹ ਜੋ ਚਾਹੇ ਆਪਣੇ ਵਿਚਾਰ ਬਣਾ ਲਵੇ, ਪਰ ਜਦ ਉਸ ਨੂੰ ਦੂਜੀਆਂ ਕੌਮਾਂ ਜੋ-ਪਸ਼ੂ-ਬਲ ਉਤੇ ਨਿਸਚਾ ਰਖਦੀਆਂ ਹੋਣ-ਨਾਲ ਵਾਹ ਪੈ ਜਾਵੇ, ਤਦ ਉਸ ਹਾਲਤ ਵਿਚ ਵੈਰਾਗ ਦੀ ਸਿਖਿਆ ਹਾਨੀ ਕਰਦੀ

ਹੈ। ਜੇ ਕੌਮ ਆਪਣੇ ਜੀਵਨ ਤੋਂ ਆਪ ਬੇਜ਼ਾਰ ਹੋਵੇ ਉਸ ਨੂੰ
ਮਾਰ ਲੈਣ ਜਾਂ ਅਧੀਨ ਕਰ ਲੈਣ ਤਾਂ ਕੋਈ ਵੱਡੀ ਗੱਲ ਨਹੀਂ

ਵੈਰਾਗ ਕੀ ਹੈ? ਕਿਸੇ ਚੀਜ਼ ਵਿਚ ਪ੍ਰੀਤੀ (ਰਾਗ) ਦ
ਹੋਣਾ, ਅਰਥਾਤ ਸੰਸਾਰ ਤੋਂ ਉਪਰਾਮਤਾ। ਸਿਖੀ ਨੇ ਇਹ
ਨਹੀਂ ਦਿਤੀ ਬਲਕਿ ਉਪਰਾਮਤਾ ਦੀ ਥਾਂ ਮਨੋ-ਬ੍ਰਿਤੀਆ
ਨੀਵੀਆਂ ਕਾਮਨਾਵਾਂ ਵਲੋਂ ਰੋਕ ਕੇ ਕਿਸੇ ਉਚੇ ਆਦਰਸ
ਲਾਣਾ, ਪਰ-ਉਪਕਾਰ ਤੇ ਸੇਵਾ ਲਈ ਆਪਣੇ ਆਪ ਨੂੰ
ਦੇਣਾ, ਸੱਚਾ ਵੈਰਾਗ ਦਸਿਆ ਹੈ। ਜਦ ਤੀਕ ਮਨ ਦੀਆਂ ਬ੍ਰਿ
ਨੂੰ ਰੋਕ ਕੇ ਪੂਰੇ ਜ਼ੋਰ ਨਾਲ ਇਕ ਪਾਸੇ ਨਹੀਂ ਲਾਇਆ ਜ
ਉਦੋਂ ਤੀਕ ਕਿਸੇ ਵਡੇ ਕੰਮ ਵਿਚ ਸਫ਼ਲਤਾ ਨਹੀਂ ਹੋ ਸਕ
ਉਸਦੇ ਸਾਧਨ ਸੋਚਣ ਲਈ ਜਿਥੇ ਮਨੋ-ਬ੍ਰਿਤੀਆਂ ਨੂੰ ਇਕ
ਲਾਣਾ ਜ਼ਰੂਰੀ ਹੈ, ਉਥੇ ਨਾਲ ਹੀ ਸੰਜਮੀ, ਏਕਾਂਤ ਸੇਵੀ
ਵੈਰਾਗੀ ਜੀਵਨ ਭੀ ਜ਼ਰੂਰੀ ਹੈ।

ਜਿਸ ਤਰਾਂ ਕਿਸੇ ਨਦੀ ਵਿਚ ਹੜ੍ਹ ਆਉਣ ਨਾਲ ਉ
ਕੰਢਿਆਂ ਦੀ ਮੈਲ ਧੋਤੀ ਜਾਂਦੀ ਹੈ, ਇਸੇ ਤਰ੍ਹਾਂ ਹੀ ਵੈਰਾਗ
ਨਿਰਮਲ ਧਾਰਾ ਚਲਣ ਨਾਲ ਮਨ ਪਵਿੱਤਰ ਹੋ ਜਾਂਦਾ ਹੈ।
ਕੌਮ, ਆਜ਼ਾਦੀ ਤੇ ਦੀਨ ਦੁਖੀਆਂ ਲਈ ਉਹ ਆਦਮੀ
ਕੁਰਬਾਨੀ ਨਹੀਂ ਕਰ ਸਕਦਾ ਜਿਸ ਦੇ ਮਨ ਵਿਚ ਵੈਰਾਗ ਨ
ਗੁਰੂ ਜੀ ਨੇ ਬੁਢਾਪੇ, ਰੋਗ, ਮੌਤ, ਸਬੰਧੀਆ ਤੇ ਪਰਮ ਸਨੇਹ
ਦੇ ਵਿਛੋੜੇ ਜਾਂ ਬੇਵਫ਼ਾਈ ਤੋਂ ਵੈਰਾਗ ਨਹੀਂ ਪ੍ਰਾਪਤ ਕੀਤਾ।
ਜਿਹੇ ਘਟੀਆ ਦਰਜੇ ਦੇ ਵੈਰਾਗੀ ਸਾਧੂ ਤੇ ਤਿਆਗੀ ਇਥੇ ਬ
ਮਿਲਦੇ ਸਨ। ਆਪ ਨੇ ਉਤਮ ਵੈਰਾਗ ਪ੍ਰਾਪਤ ਕੀਤਾ ਹੈ।
ਵਿਚ ਸੰਸਾਰ ਲਈ ਦਰਦ, ਸ੍ਵੈ ਮਾਨ, ਧਰਮ ਲਈ ਆਪਾ ਵ
ਦਾ ਜਜ਼ਬਾ, ਦੇਸ਼ ਲਈ ਹਿਤ ਕੰਮ ਕਰਨ ਲਈ ਉਤਸ਼ਾਹ
ਆਦਰਸ਼ ਪ੍ਰਾਪਤੀ ਲਈ ਦ੍ਰਿੜ੍ਹ ਵਿਸ਼ਵਾਸ ਪਾਇਆ ਜਾਂਦਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਨੂੰ ਅਸੀਂ ਇ

ਹਿੱਸਿਆਂ ਵਿਚ ਵੰਡ ਸਕਦੇ ਹਾਂ:-

ੳ) ਬਚਪਨ ਦੀ ਸਿਖਿਆ, ਗ੍ਰਿਹਸਤੀ ਹੋਣਾ, ਬਕਾਲੇ ਵਿਚ ਏਕਾਂਤ ਵਾਸ ਤੇ ਵੈਰਾਗੀ ਜੀਵਨ, ਜੋ ਖਾਸ ਆਦਰਸ਼ ਤੇ ਕੁਰਬਾਨੀ ਲਈ ਤਿਆਰੀ ਸੀ।

।) ਗੁਰਗੱਦੀ ਪ੍ਰਾਪਤ ਕਰਨ ਪਿਛੋਂ ਪ੍ਰਚਾਰ ਲਈ ਪੰਜਾਬ ਤੋਂ ਆਸਾਮ ਤਕ ਦੇਸਾਟਨ, ਔਰੰਗਜ਼ੇਬ ਦੇ ਜ਼ੁਲਮ ਦੇ ਵਿਰੁਧ ਲੋਕ-ਰਾਇ ਨੂੰ ਮਾਲੂਮ ਕਰ ਕੇ ਜਥੇਬੰਦ ਕਰਨਾ।

ਪੰਜਾਬ ਵਿਚ ਜ਼ੁਲਮ ਦੇਖ ਕੇ ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣ ਕੇ ਹਿੰਦੂ ਧਰਮ ਦੀ ਰਖਿਆ ਲਈ ਦਿੱਲੀ ਜਾ ਕੇ ਸ਼ਹੀਦ ਹੋਣਾ।

ਹੁਣ ਅਸੀਂ ਇਨ੍ਹਾਂ ਤਿੰਨਾਂ ਗੱਲਾਂ ਨੂੰ ਕ੍ਰਮ ਅਨੁਸਾਰ ਵਰਣਨ ਕਰਦੇ ਹਾਂ।

ਅਵਤਾਰ—

ਗੁਰੂ ਜੀ ਦਾ ਅਵਤਾਰ ਵੈਸਾਖ ਸੁਦੀ ੫ ਸੰਮਤ ੧੬੭੮ ਨੂੰ ਛੇਵੇਂ ਪਾਤਸ਼ਾਹ ਦੇ ਘਰ ਸ੍ਰੀ ਮਾਤਾ ਨਾਨਕੀ ਜੀ ਤੋਂ ਗੁਰੂ ਕੇ ਮਹਿਲ ਅੰਮ੍ਰਿਤਸਰ ਵਿਖੇ ਹੋਇਆ। ਆਪ ਬਚਪਨ ਤੋਂ ਸੰਤ ਸਰੂਪ ਬੜੇ ਗੰਭੀਰ ਵੈਰਾਗੀ ਤੇ ਉਚੀ ਬ੍ਰਿਤੀ ਦੇ ਸਨ। ਆਪ ਦੀ ਵਿਦਿਆ ਤੇ ਸਿਖਿਆ ਛੇਵੇਂ ਪਾਤਸ਼ਾਹ ਦੀ ਨਿਗਰਾਨੀ ਥਲੇ ਹੋਈ, ਇਸ ਲਈ ਵਡੇ ਹੋ ਕੇ ਸੁੰਦਰ ਜਵਾਨ, ਸੂਰਬੀਰ, ਵਿਦਵਾਨ, ਸਸਤ੍ਰ-ਧਾਰੀ, ਧਰਮ ਅਤੇ ਰਾਜਨੀਤ ਦੇ ਚੰਗੇ ਜਾਣੂ ਹੋਏ। ਛੇਵੇਂ ਪਾਤਸ਼ਾਹ ਕਹਿੰਦੇ ਸਨ, "ਸਾਡਾ ਪੁਤਰ ਸੂਰਬੀਰ ਤੇ ਤੇਗ਼ ਦਾ ਧਨੀ ਹੋਵੇਗਾ" ਇਸ ਲਈ ਉਨ੍ਹਾਂ ਨੇ ਆਪ ਦੇ ਨਾਮ ਹੀ ਤੇਗ਼ ਬਹਾਦਰ ਰਖਿਆ।

ਗੁਰੂ ਜੀ ਦੀ ਸ਼ਾਦੀ ਕਰਤਾਰ ਪੁਰ ਨਿਵਾਸੀ ਲਾਲ ਚੰਦ ਖਤਰੀ ਦੀ ਸਪੁਤ੍ਰੀ ਸ੍ਰੀ ਗੁਜਰੀ ਦੀ ਨਾਲ ਹੋਈ। ਜਿਨ੍ਹਾਂ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪ੍ਰਗਟ ਹੋਏ। ਆਪ ਦਾ ਗ੍ਰਿਹਸਤੀ ਜੀਵਨ ਬੜਾ ਸੁਖ ਦਾ ਸੀ। ਸੰਮਤ ੧੭੦੧ ਵਿਚ ਛੇਵੇਂ ਪਾਤਸ਼ਾਹ ਦੇ ਜੋਤੀ-ਜੋਤ

ਹੈ। ਜੇ ਕੌਮ ਆਪਣੇ ਜੀਵਨ ਤੋਂ ਆਪ ਬੇਜ਼ਾਰ ਹੋਵੇ ਉਸ ਨੂੰ ਦੂ
ਮਾਰ ਲੈਣ ਜਾਂ ਅਧੀਨ ਕਰ ਲੈਣ ਤਾਂ ਕੋਈ ਵੱਡੀ ਗੱਲ ਨਹੀਂ।

ਵੈਰਾਗ ਕੀ ਹੈ ? ਕਿਸੇ ਚੀਜ਼ ਵਿਚ ਪ੍ਰੀਤੀ (ਰਾਗ) ਦਾ
ਹੋਣਾ, ਅਰਥਾਤ ਸੰਸਾਰ ਤੋਂ ਉਪਰਾਮਤਾ। ਸਿਖੀ ਨੇ ਇਹ ਵ
ਨਹੀਂ ਦਿਤੀ ਬਲਕਿ ਉਪਰਾਮਤਾ ਦੀ ਥਾਂ ਮਨੋ-ਬ੍ਰਿਤੀਆਂ
ਨੀਵੀਆਂ ਕਾਮਨਾਵਾਂ ਵਲੋਂ ਰੋਕ ਕੇ ਕਿਸੇ ਉਚੇ ਆਦਰਸ਼ ਵ
ਲਾਣਾ, ਪਰ-ਉਪਕਾਰ ਤੇ ਸੇਵਾ ਲਈ ਆਪਣੇ ਆਪ ਨੂੰ ਮਿ
ਦੇਣਾ, ਸੱਚਾ ਵੈਰਾਗ ਦਸਿਆ ਹੈ। ਜਦ ਤੀਕ ਮਨ ਦੀਆਂ ਬ੍ਰਿਤੀ
ਨੂੰ ਰੋਕ ਕੇ ਪੂਰੇ ਜ਼ੋਰ ਨਾਲ ਇਕ ਪਾਸੇ ਨਹੀਂ ਲਾਇਆ ਜਾਂ
ਉਦੋਂ ਤੀਕ ਕਿਸੇ ਵਡੇ ਕੰਮ ਵਿਚ ਸਫ਼ਲਤਾ ਨਹੀਂ ਹੋ ਸਕਦ
ਉਸਦੇ ਸਾਧਨ ਸੋਚਣ ਲਈ ਜਿਥੇ ਮਨੋ-ਬ੍ਰਿਤੀਆਂ ਨੂੰ ਇਕ ਪ
ਲਾਣਾ ਜ਼ਰੂਰੀ ਹੈ, ਉਥੇ ਨਾਲ ਹੀ ਸੰਜਮੀ, ਏਕਾਂਤ ਸੇਵੀ
ਵੈਰਾਗੀ ਜੀਵਨ ਭੀ ਜ਼ਰੂਰੀ ਹੈ।

ਜਿਸ ਤਰਾ ਕਿਸੇ ਨਦੀ ਵਿਚ ਹੜ੍ਹ ਆਉਣ ਨਾਲ ਉਸ
ਕੰਢਿਆਂ ਦੀ ਮੈਲ ਧੋਤੀ ਜਾਂਦੀ ਹੈ, ਇਸੇ ਤਰ੍ਹਾਂ ਹੀ ਵੈਰਾਗ
ਨਿਰਮਲ ਧਾਰਾ ਚਲਣ ਨਾਲ ਮਨ ਪਵਿੱਤਰ ਹੋ ਜਾਂਦਾ ਹੈ। ਦੇ
ਕੌਮ, ਆਜ਼ਾਦੀ ਤੇ ਦੀਨ ਦੁਖੀਆਂ ਲਈ ਉਹ ਆਦਮੀ ਕ
ਕੁਰਬਾਨੀ ਨਹੀਂ ਕਰ ਸਕਦਾ ਜਿਸ ਦੇ ਮਨ ਵਿਚ ਵੈਰਾਗ ਨਹੀ
ਗੁਰੂ ਜੀ ਨੇ ਬੁਢਾਪੇ, ਰੋਗ, ਮੌਤ, ਸਬੰਧੀਆ ਤੇ ਪਰਮ ਸਨੇਹੀ
ਦੇ ਵਿਛੋੜੇ ਜਾਂ ਬੇਵਫਾਈ ਤੋਂ ਵੈਰਾਗ ਨਹੀਂ ਪ੍ਰਾਪਤ ਕੀਤਾ। ਸਿ
ਜਿਹੇ ਘਟੀਆ ਦਰਜੇ ਦੇ ਵੈਰਾਗੀ ਸਾਧੂ ਤੇ ਤਿਆਗੀ ਇਥੇ ਬ
ਮਿਲਦੇ ਸਨ। ਆਪ ਨੇ ਉਤਮ ਵੈਰਾਗ ਪ੍ਰਾਪਤ ਕੀਤਾ ਹੈ। ਜਿ
ਵਿਚ ਸੰਸਾਰ ਲਈ ਦਰਦ, ਸ੍ਵੈ ਮਾਨ, ਧਰਮ ਲਈ ਆਪਾ ਵਾ
ਦਾ ਜਜ਼ਬਾ, ਦੇਸ਼ ਲਈ ਹਿਤ ਕੰਮ ਕਰਨ ਲਈ ਉਤਸਾਹ
ਆਦਰਸ਼ ਪ੍ਰਾਪਤੀ ਲਈ ਦ੍ਰਿੜ੍ਹ ਵਿਸਵਾਸ ਪਾਇਆ ਜਾਂਦਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਨੂੰ ਅਸੀਂ ਤਿ

ਹਿੱਸਿਆ ਵਿਚ ਵੰਡ ਸਕਦੇ ਹਾਂ:—

(ੳ) ਬਚਪਨ ਦੀ ਸਿਖਿਆ, ਗ੍ਰਿਹਸਤੀ ਹੋਣਾ, ਬਕਾਲੇ ਵਿਚ ਏਕਾਂਤ ਵਾਸ ਤੇ ਵੈਰਾਗੀ ਜੀਵਨ, ਜੋ ਖਾਸ ਆਦਰਸ਼ ਤੇ ਕੁਰਬਾਨੀ ਲਈ ਤਿਆਰੀ ਸੀ।

(ਅ) ਗੁਰਗੱਦੀ ਪ੍ਰਾਪਤ ਕਰਨ ਪਿਛੋਂ ਪ੍ਰਚਾਰ ਲਈ ਪੰਜਾਬ ਤੋਂ ਆਸਾਮ ਤਕ ਦੇਸ਼ਾਟਨ, ਔਰੰਗਜ਼ੇਬ ਦੇ ਜ਼ੁਲਮ ਦੇ ਵਿਰੁਧ ਲੋਕ-ਰਾਇ ਨੂੰ ਮਾਲੂਮ ਕਰ ਕੇ ਜਥੇਬੰਦ ਕਰਨਾ।

(ੲ) ਪੰਜਾਬ ਵਿਚ ਜ਼ੁਲਮ ਦੇਖ ਕੇ ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣ ਕੇ ਹਿੰਦੂ ਧਰਮ ਦੀ ਰਖਿਆ ਲਈ ਦਿੱਲੀ ਜਾ ਕੇ ਸ਼ਹੀਦ ਹੋਣਾ।

ਹੁਣ ਅਸੀਂ ਇਨ੍ਹਾਂ ਤਿੰਨਾਂ ਗੱਲਾਂ ਨੂੰ ਕ੍ਰਮ ਅਨੁਸਾਰ ਵਰਣਨ ਕਰਦੇ ਹਾਂ।

ਅਵਤਾਰ—

ਗੁਰੂ ਜੀ ਦਾ ਅਵਤਾਰ ਵੈਸਾਖ ਸੁਦੀ ੫ ਸੰਮਤ ੧੬੭੮ ਨੂੰ ਛੇਵੇਂ ਪਾਤਸ਼ਾਹ ਦੇ ਘਰ ਸ੍ਰੀ ਮਾਤਾ ਨਾਨਕੀ ਜੀ ਤੋਂ ਗੁਰੂ ਕੇ ਮਹਿਲ ਅੰਮ੍ਰਿਤਸਰ ਵਿਖੇ ਹੋਇਆ। ਆਪ ਬਚਪਨ ਤੋਂ ਸੰਤ ਸਰੂਪ ਬੜੇ ਗੰਭੀਰ ਵੈਰਾਗੀ ਤੇ ਉਚੀ ਬ੍ਰਿਤੀ ਦੇ ਸਨ। ਆਪ ਦੀ ਵਿਦਿਆ ਤੇ ਸਿਖਿਆ ਛੇਵੇਂ ਪਾਤਸ਼ਾਹ ਦੀ ਨਿਗਰਾਨੀ ਥਲੇ ਹੋਈ, ਇਸ ਲਈ ਵਡੇ ਹੋ ਕੇ ਸੁੰਦਰ ਜਵਾਨ, ਸੂਰਬੀਰ, ਵਿਦਵਾਨ, ਸ਼ਸਤ੍ਰ-ਧਾਰੀ, ਧਰਮ ਅਤੇ ਰਾਜਨੀਤ ਦੇ ਚੰਗੇ ਜਾਣੂ ਹੋਏ। ਛੇਵੇਂ ਪਾਤਸ਼ਾਹ ਕਹਿੰਦੇ ਸਨ, "ਸਾਡਾ ਪੁਤਰ ਸੂਰਬੀਰ ਤੇ ਤੇਗ ਦਾ ਧਨੀ ਹੋਵੇਗਾ" ਇਸ ਲਈ ਉਨ੍ਹਾਂ ਨੇ ਆਪ ਦੇ ਨਾਮ ਹੀ ਤੇਗ ਬਹਾਦਰ ਰਖਿਆ।

ਗੁਰੂ ਜੀ ਦੀ ਸ਼ਾਦੀ ਕਰਤਾਰ ਪੁਰ ਨਿਵਾਸੀ ਲਾਲ ਚੰਦ ਖਤਰੀ ਦੀ ਸਪੁਤ੍ਰੀ ਸ੍ਰੀ ਗੁਜਰੀ ਦੀ ਨਾਲ ਹੋਈ। ਜਿਨ੍ਹਾਂ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪ੍ਰਗਟ ਹੋਏ। ਆਪ ਦਾ ਗ੍ਰਿਹਸਤੀ ਜੀਵਨ ਬੜਾ ਸੁਖ ਦਾ ਸੀ। ਸੰਮਤ ੧੭੦੧ ਵਿਚ ਛੇਵੇਂ ਪਾਤਸ਼ਾਹ ਦੇ ਜੋਤੀ-ਜੋਤ

## ਰਾਜ-ਯੋਗੀ ਜੀਵਨ

ਸਮਾਉਣ ਦੇ ਪਿਛੋਂ ਸ੍ਰੀ ਮਾਤਾ ਨਾਨਕੀ ਜੀ ਤੇ ਆਪਣੀ ਧਰਮ ਪਤਨੀ ਸ੍ਰੀ ਗੁਜਰੀ ਜੀ ਸਮੇਤ ਨਾਨਕੇ ਪਿੰਡ ਬਕਾਲੇ ਆ ਗਏ। ਪਹਿਲੇ ਵੀ ਕਈ ਵੇਰ ਇਥੇ ਆ ਕੇ ਰਹਿੰਦੇ ਸਨ, ਪਰ ਇਸ ਵੇਰ ਵੀਹ ਇਕੀ ਵਰ੍ਹੇ ਦੇ ਲਗ ਪਗ ਇਥੇ ਹੀ ਨਿਵਾਸ ਕੀਤਾ ਨੇ। ਇਕ ਸਾਧਾਰਨ ਜਿਹੇ ਮਕਾਨ ਵਿਚ ਰਹਿੰਦੇ ਸਨ। ਲੋਕਾਂ ਨੂੰ ਘਟ ਮਿਲਦੇ ਸਨ। ਜੀਵਨ ਬੜਾ ਸਾਦਾ, ਪਵਿਤਰ ਤੇ ਤਪ ਦਾ ਗੁਜ਼ਾਰਦੇ ਸਨ। ਇਹ ਏਕਾਂਤ ਵਾਸਤੇ ਤਪ ਬੁਧ ਭਿਖਸ਼ੂਆਂ, ਈਸਾਈ ਸਾਧੂਆਂ ਜਾ ਜੋਗੀਆਂ ਵਾਲਾ ਨਹੀਂ ਸੀ, ਇਹ ਆਉਣ ਵਾਲੇ ਭਿਆਨਕ ਸਮੇਂ ਲਈ ਕੁਰਬਾਨੀ ਕਰਨ ਦੀ ਵਡੀ ਤਿਆਰੀ ਸੀ। ਆਪ ਨੇ ਕਿਤਨੇ ਬਰਸ ਸੋਚਿਆ ਕਿ ਦੇਸ ਦੀ ਕਿਸਮਤ ਕਿਵੇਂ ਬਦਲੀ ਜਾ ਸਕਦੀ ਹੈ ? ਕਿਸੇ ਵਡੇ ਆਦਰਸ਼ ਦੀ ਪ੍ਰਾਪਤੀ ਲਈ ਵਡੀ ਕੁਰਬਾਨੀ ਦੀ ਲੋੜ ਹੁੰਦੀ ਹੈ। ਕੁਰਬਾਨੀ ਜਿੰਨੀ ਪਵਿਤ੍ਰ ਹੋ ਕੇ ਕੀਤੀ ਜਾਵੇ ਉਤਨਾ ਅਸਰ ਕਰਦੀ ਹੈ। ਗੁੰਮ ਨਾਮੀ ਤੇ ਬਦਨਾਮੀ ਦੀ ਮੌਤ ਬਹੁਤ ਸਾਰੇ ਲੋਕ ਮਰਦੇ ਹਨ। ਪਵਿਤ੍ਰ ਤੇ ਨੇਕ-ਨਾਮ ਹੋ ਕੇ ਮਰਨਾ ਕਿਸੇ ਕਿਸੇ ਦੇ ਹਿਸੇ ਆਉਂਦਾ ਹੈ। ਬਾਬੇ ਬਕਾਲੇ ਵਿਚ ਬੈਠਕੇ ਗੁਰੂ ਜੀ ਨੇ 'ਮਨ ਲੋਚ ਬੁਰਿਆਈਆਂ ਗੁਰ ਸ਼ਬਦੀ ਇਹ ਮਨ ਹੋੜੀਐ' ਦੇ ਤਤ ਨੂੰ ਸਮਝਿਆ ਤੇ ਧਰਮ ਤੇ ਦੇਸ ਦੀ ਰਖਿਆ ਲਈ ਕੁਰਬਾਨੀ ਦੀ ਤਿਆਰੀ ਕੀਤੀ।

ਇਕ ਗੱਲ ਹੋਰ ਸਮਝਣ ਵਾਲੀ ਹੈ ਕਿ ਮਹਾਰਾਜ ਨੂੰ ਗੁਰ-ਗੱਦੀ ਲਈ ਪਹਿਲੇ ਕਿਉਂ ਨਾ ਚੁਣਿਆ ਗਿਆ ? ਇਸ ਦਾ ਉਤਰ ਇਹ ਹੈ ਕਿ ਗੁਰੂ ਘਰ ਵਿਚ ਸਮੇਂ ਦੀ ਲੋੜ ਅਨੁਸਾਰ ਯੋਗ ਸ਼ਖ਼ਸੀਅਤ ਨੂੰ ਚੁਣਿਆ ਜਾਂਦਾ ਰਿਹਾ। ਛੇਵੀਂ ਪਾਤਸ਼ਾਹੀ ਨੇ ਜੰਗ ਕੀਤੇ ਤੇ ਬੀਰ-ਰਸ ਦੇ ਚਮਤਕਾਰ ਵਿਖਾਏ। ਪਿਛੋ ਸਤਿਗੁਰੂ ਚਾਹੁੰਦੇ ਸਨ ਕਿ ਸ਼ਾਂਤਮਈ ਨਾਲ ਮੁਗ਼ਲਾਂ ਨੂੰ ਸਮਝਾਇਆ ਜਾਵੇ, ਇਸ ਲਈ ਸਤਵੀਂ ਤੇ ਅਠਵੀਂ ਪਾਤਸ਼ਾਹੀ ਨੇ ਜੰਗ ਨਹੀਂ ਕੀਤੇ। ਨੌਵੇਂ ਗੁਰੂ ਜੀ ਨੇ ਸ਼ਾਂਤਮਈ ਤੇ ਪਵਿਤਰ ਕੁਰਬਾਨੀ ਨਾਲ ਜ਼ਾਲਮ

ਸ੍ਰੀ ਗੁਰੂ ਤੇਗ਼ ਬਹਾਦਰ ਜੀ

ਦੇ ਮਨ ਨੂੰ ਬਦਲਣਾ ਤੇ ਮਜ਼ਲੂਮਾਂ ਨੂੰ ਉਠਾਣਾ ਸੀ, ਇਸ ਲਈ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਗੱਦੀ ਦਿੱਤੀ। ਅਠਵੀਂ ਪਾਤਸ਼ਾਹੀ ਨੇ ਜੋਤੀ-ਜੋਤ ਸਮਾਉਣ ਵੇਲੇ ਇਤਨਾ ਹੀ ਕਿਹਾ ਸੀ:–'ਬਾਬਾ ਬਕਾਲੇ।' ਇਨ੍ਹਾਂ ਸ਼ਬਦਾਂ ਦਾ ਭਾਵ ਤੇ ਸਪੱਸ਼ਟ ਸੀ, ਪਰ ਧੀਰ ਮਲ ਤੇ ਹੋਰ ਕਈ ਸੋਢੀਆਂ ਨੇ ਇਨ੍ਹਾਂ ਦਾ ਮਤਲਬ ਹੋਰ ਕੱਢ ਕੇ ਬਕਾਲੇ ਵਿਚ ਮੰਜੀਆਂ ਲਾਈਆਂ ਤੇ ਸੰਗਤਾਂ ਨੂੰ ਭੁਲੇਖਾ ਪਾਉਣ ਦਾ ਜਤਨ ਕੀਤਾ।

ਸੂਰਜ ਬੱਦਲਾਂ ਵਿਚ ਕੁਝ ਚਿਰ ਲਈ ਛੁਪ ਸਕਦਾ ਹੈ, ਪਰ ਸਦਾ ਲਈ ਨਹੀਂ। ਸੋਢੀਆਂ ਦੇ ਪ੍ਰਾਪੇਗੰਡੇ ਨੇ ਸਿੱਖ ਸੰਗਤਾਂ ਨੂੰ ਕੁਝ ਭੁਲੇਖੇ ਵਿਚ ਪਾਇਆ, ਇਸ ਲਈ ਸਿਆਣੇ ਅਤੇ ਸਿਦਕੀ ਸਿਖ ਗੁਰੂ-ਜਯੋਤੀ ਦੀ ਤਲਾਸ਼ ਕਰਨ ਲਗ ਪਏ। ਬਕਾਲੇ ਆ ਕੇ ਉਹ ਵੇਖਦੇ ਸਨ ਕਿ ਡੰਮੀ ਗੁਰੂਆਂ ਨੇ ਮਕੜੀ ਵਾਂਗੂ ਜਾਲ ਤਾਣਿਆ ਹੋਇਆ ਹੈ, ਜਿਸ ਵਿਚ ਭੋਲੇ ਭਾਲੇ ਸਿਖਾਂ ਨੂੰ ਫਸਾਇਆ ਜਾਂਦਾ ਹੈ। ਚੰਗੀ ਸ਼ਖਸੀਅਤ ਪਾਸ ਗਿਆ ਮਨ ਨੂੰ ਠੰਢ ਪੈਂਦੀ ਹੈ, ਪਿਆਰ ਤੇ ਸਤਿਕਾਰ ਵਧਦਾ ਹੈ। ਪਾਖੰਡੀ ਪਾਸ ਗਿਆਂ ਨਿਰਾਸਤਾ ਤੇ ਗਿਲਾਨੀ ਵਧਦੀ ਹੈ। ਕਈ ਵੇਰ ਲੋਕ-ਲਾਜ ਜਾਂ ਕਿਸੇ ਸਵਾਰਥ ਦਾ ਕਾਰਣ ਕਈ ਆਦਮੀ ਪਾਖੰਡੀਆਂ ਦਾ ਪਾਜ ਨਹੀਂ ਉਘੇੜਦੇ, ਪਰ ਕਈ ਆਦਮੀ ਤਿੱਖੇ ਹੁੰਦੇ ਹਨ। ਉਹ ਪਾਖੰਡੀ ਤੇ ਝੂਠੇ ਆਦਮੀ ਵਿਰੁਧ ਬਗ਼ਾਵਤ ਕਰ ਦਿੰਦੇ ਹਨ। ਬਕਾਲੇ ਵਿਚ ਇਹੀ ਹੋਇਆ। ਮਾਤਾ ਨਾਨਕੀ ਜੀ ਨੇ ਇਹ ਹਾਲਤ ਦੇਖ ਕੇ ਗੋਇੰਦਵਾਲ ਵਿਖੇ ਸ੍ਰੀ ਗੁਰੂ ਅਮਰ ਦਾਸ ਜੀ ਦੀ ਅੰਸ ਬਾਬਾ ਦੁਆਰਕਾ ਦਾਸ ਜੀ ਅਤੇ ਛੇਵੇਂ ਪਾਤਸ਼ਾਹ ਦੇ ਪ੍ਰਸਿੱਧ ਸਿੱਖ ਭਾਈ ਗੜ੍ਹੀਏ ਨੂੰ ਪੱਤ੍ਰਕਾ ਲਿਖੀ। ਇਹ ਦੋਵੇਂ ਬਕਾਲੇ ਆਏ। ਇਨ੍ਹਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਕੀਤੇ ਅਤੇ ਸੰਗਤਾਂ ਨੂੰ ਕਿਹਾ ਕਿ ਸਚੇ ਪਾਤਸ਼ਾਹ ਇਹੋ ਹਨ, ਪਰ ਧੀਰ ਮਲ ਅਤੇ ਮਸੰਦਾਂ ਦਾ ਜਾਲ ਚੰਗੀ ਤਰ੍ਹਾਂ ਨਾ ਟੁਟਾ।

# ਗੁਰ-ਗੱਦੀ ਤੇ ਧੀਰ ਮਲ ਦਾ ਵਿਰੋਧ

ਇਕ ਦਿਨ ਗੁਰੂ ਕੇ ਸਿੱਖ ਭਾਈ ਮੱਖਣ ਸ਼ਾਹ ਲੁਬਾਣ ਦਰਸਨ ਨੂੰ ਆਏ। ਅਗੇ ਸੋਢੀਆਂ ਦੀਆਂ ਮੰਜੀਆਂ ਲੱਗੀਆਂ ਹੋਈਆ ਸਨ। ਉਨ੍ਹਾਂ ਦੇ ਦਿਲ 'ਚ ਈਰਖਾ ਤੇ ਕ੍ਰੋਧ ਦੀ ਅੱਗ ਭੜਕ ਰਹੀ ਸੀ ਲੋਭ ਦੇ ਚਿੱਕੜ ਵਿਚ ਫਸੇ ਪਏ ਸਨ; ਪਰ ਦੂਜਿਆਂ ਨੂੰ ਨਾਮ-ਦਾ ਬਖਸਦੇ ਸਨ। ਭਾਈ ਮੱਖਣ ਸ਼ਾਹ ਨੇ ਦੋ ਦੋ ਮੋਹਰਾਂ ਸਭ ਅਗੇ ਰ ਕੇ ਮੱਥਾ ਟੇਕਿਆ, ਪਰ ਆਤਮਿਕ ਸ਼ਾਂਤੀ ਕਿਤੇਂ ਨਾ ਮਿਲੀ। ਨਿਰਾ ਹੋ ਕੇ ਮੁੜਨ ਲੱਗਾ ਤਾਂ ਇਕ ਆਦਮੀ ਨੂੰ ਪੁਛਿਓ ਸੂ, "ਇਥੇ ਹੋ ਵੀ ਕੋਈ ਸੋਢੀ ਰਹਿੰਦਾ ਹੈ?" ਪਿੰਡ ਦੇ ਬੰਦੇ ਨੇ ਉਤਰ ਦਿਤ "ਹਾਂ ਇਕ ਸਾਹਿਬਜ਼ਾਦੇ ਤੇਗ਼ ਬਹਾਦਰ ਨਾਮੀ ਰਹਿੰਦੇ ਹਨ। ( ਕਿਸੇ ਨਾਲ ਮੁਲਾਕਾਤ ਨਹੀਂ ਕਰਦੇ। ਇਹ ਸੁਣ ਕੇ ਭਾ ਮੱਖਣ ਸ਼ਾਹ ਉਥੇ ਪੁਜੇ, ਜਿਥੇ ਸਤਿਗੁਰੂ ਭਜਨ ਕਰਦੇ ਸਨ। ਮਾ ਗੁਜਰੀ ਜੀ ਨੇ ਭਾਈ ਸਾਹਿਬ ਨੂੰ ਕਿਹਾ:-'ਮਹਾਰਾਜ ਕਿਸੇ ਮਿਲਦੇ ਨਹੀਂ'। ਪਰ ਮੱਖਣ ਸ਼ਾਹ ਨੇ ਬੇਹਬਲ ਹੋ ਕੇ ਦਰਵਾ ਖੁਲ੍ਹਾਇਆ। ਅੰਦਰ ਕੀ ਵੇਖਿਆ, ਜਗ ਮਗ ਕਰਦੀ ਜੋਤਿ ਧਰ ਮੂਰਤ ਸਾਹਿਬ ਗੁਰੂ ਤੇਗ਼ ਬਹਾਦਰ ਜੀ ਬੈਠੇ ਹਨ। ਚਰਨਾਂ ਡਿੱਗ ਪਿਆ। ਦਰਸਨ ਕਰ ਕੇ ਤੇ ਬਚਨ ਸੁਣ ਕੇ ਮੱਖਣ ਸ਼ ਦਾ ਮਨ ਬਹੁਤ ਨਿਰਮਲ ਹੋ ਗਿਆ। ਬਸ ਫੇਰ ਕੀ ਸੀ, ਕੋਠੇ ਚੜ੍ਹ ਕੇ ਪੱਲੂ ਫੇਰਿਆ, "ਲੋਕੋ ਸੱਚਾ ਗੁਰੂ ਲਭ ਗਿਆ ਹੈ। ( 'ਬਾਬਾ' ਬਕਾਲੇ ਵਿਚ ਹੀ ਹੈ।" ਇਹ ਸੁਣ ਕੇ ਸੰਗਤਾਂ ਗੁਰੂ ਜੀ ਦਰਸ਼ਨਾਂ ਲਈ ਉਮਡ ਪਈਆਂ। ਦਿੱਲੀ ਤੋਂ ਸਿੱਖ ਪੰਜ ਪੈਸਿ ਨਾਰੀਅਲ ਲਿਆਇਆ ਸੀ। ਉਹ ਮਹਾਰਾਜ ਦੇ ਭੇਟ ਕੀਤੇ ਗ ਸੰਗਤਾ ਨੇ ਨਮਸ਼ਕਾਰ ਕੀਤੀ।

ਧੀਰ ਮਲ ਨੇ ਕਰਤਾਰਪੁਰ ਦੇ ਜੰਗ ਵਿਚ ਛੇਵੀਂ ਪਾਤਸ਼ਾਹੀ ਨ ਧ੍ਰੋਹ ਕੀਤਾ ਸੀ, ਉਸਨੇ ਆਪਣੇ ਪਿਤਾ ਸ੍ਰੀ ਗੁਰਦਿਤਾ ਜੀ ਦੇ ਸਮਾ( ਪਰ ਪਾਠ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨਹੀਂ ਦਿ ਸੀ'। ਉਹ ਹਕੂਮਤ ਦੇ ਆਸਰੇ ਗੁਰੂ ਬਣਨਾ ਚਾਹੁੰਦਾ ਸ

ਉਸ ਦੀ ਖਾਨਿਓਂ ਗਈ। ਧੀਰ ਮਲ ਨੇ ਕੁਝ ਮਸੰਦਾਂ ਨੂੰ ਨਾਲ ਲੈ ਕੇ ਗੁਰੂ ਜੀ ਤੇ ਹਮਲਾ ਕਰ ਦਿੱਤਾ। ਸ਼ੀਹੇਂ ਮਸੰਦ ਨੇ ਗੁਰੂ ਜੀ ਤੇ ਗੋਲੀ ਚਲਾਈ, ਪਰ ਹਜ਼ੂਰ ਬਚ ਗਏ।

ਧੀਰ ਮੱਲ ਤੇ ਉਸ ਦੇ ਮਸੰਦਾਂ ਨੇ ਗੁਰੂ ਜੀ ਦਾ ਸਾਮਾਨ ਜਾ ਲੁਟਿਆ। ਜਦ ਭਾਈ ਮੱਖਣ ਸ਼ਾਹ ਨੂੰ ਪਤਾ ਲੱਗਾ ਤਾਂ ਉਹ ਕੁਝ ਸੂਰਬੀਰ ਨਾਲ ਲੈ ਕੇ ਧੀਰ ਮਲ ਤੇ ਜਾ ਪਏ। ਉਸ ਨੇ ਜੋ ਸਾਮਾਨ ਲੁਟਿਆ ਸੀ ਉਹ ਭੀ ਮੋੜ ਲਿਆਏ ਤੇ ਨਾਲ ਬੀੜ ਭੀ ਖੋਹ ਲਿਆਂਦੀ। ਗੁਰੂ ਜੀ ਨੂੰ ਪਤਾ ਲੱਗਾ ਤਾਂ ਆਪ ਨੇ ਫੁਰਮਾਇਆ 'ਜੋ ਚੀਜ਼ਾਂ ਧੀਰ ਮਲ ਦੀਆਂ ਲਿਆਂਦੀਆਂ ਹਨ ਵਾਪਸ ਕਰ ਦਿਓ।' ਸਿੱਖਾਂ ਨੇ ਬੇਨਤੀ ਕੀਤੀ, 'ਸਚੇ ਪਾਤਸ਼ਾਹ! ਹੋਰ ਚੀਜ਼ਾਂ ਤਾਂ ਮੋੜ ਦਿਆਂਗੇ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਾਪਸ ਨਹੀਂ ਕਰਾਂਗੇ, ਕਿਉਂਕਿ ਇਸ ਦੇ ਆਸਰੇ ਧੀਰ ਮਲ ਗੁਰੂ ਬਣਨਾ ਚਾਹੁੰਦਾ ਹੈ। ਉਥੇ ਬੀੜ ਹੋਣੀ ਚਾਹੀਦੀ ਹੈ ਜਿਥੇ ਗੁਰੂ ਹੋਵੇ।'' ਮਹਾਰਾਜ ਨੇ ਉਤਰ ਦਿਤਾ, ''ਬੀੜ ਭੀ ਵਾਪਸ ਕਰਨੀ ਚਾਹੀਦੀ ਹੈ।'' ਇਸ ਹੁਕਮ ਅਨੁਸਾਰ ਬੀੜ ਬਿਆਸਾ ਦੇ ਕੰਢੇ ਰੱਖੀ ਗਈ ਜਿਸ ਕਰਕੇ ਹਾਸ਼ੀਏ ਸਲ੍ਹਾਬੇ ਗਏ। ਧੀਰ ਮਲ ਆ ਕੇ ਆਪਣਾ ਸਾਮਾਨ ਤੇ ਬੀੜ ਲੈ ਗਿਆ। ਜਿਨ੍ਹਾਂ ਮਸੰਦਾਂ ਨੇ ਲੁਟ ਮਾਰ ਕੀਤੀ ਸੀ, ਉਨ੍ਹਾਂ ਨੂੰ ਭੀ ਗੁਰੂ ਜੀ ਨੇ ਬਖਸ਼ ਦਿਤਾ।

ਗੁਰ ਗੱਦੀ ਤੇ ਬਿਰਾਜਮਾਨ ਹੋਣ ਤੋਂ ਬਾਅਦ ਛੇਤੀ ਹੀ ਗੁਰੂ ਜੀ ਬਕਾਲੇ ਤੋਂ ਚਲ ਕੇ ਤਰਨ ਤਾਰਨ, ਖਡੂਰ ਸਾਹਿਬ ਤੇ ਗੋਇੰਦਵਾਲ ਦੇ ਦਰਸਨ ਕਰਨ ਆਏ। ਇਨ੍ਹਾਂ ਅਸਥਾਨਾਂ ਦੀ ਯਾਤਰਾ ਕਰਕੇ ਆਪ ਸ੍ਰੀ ਅੰਮ੍ਰਿਤਸਰ ਪ੍ਰਜੇ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਾਸ–ਜਿਥੇ ਹੁਣ ਗੁਰਦਵਾਰਾ ਥੜਾ ਸਾਹਿਬ ਹੈ–ਇਕ ਬੇਰੀ ਥੱਲੇ ਆ ਬਿਰਾਜੇ। ਇਥੋਂ ਉਠ ਕੇ ਜਦ ਸ੍ਰੀ ਹਰਿਮੰਦਰ ਜੀ ਦੇ ਦਰਸ਼ਨਾਂ ਨੂੰ ਗਏ ਤਾਂ ਅਗੋਂ ਈਰਖਾ ਤੇ ਕ੍ਰੋਧ ਦੀ ਅੱਗ ਵਿਚ

ਸੜ ਰਹੇ ਸੇਵਾਦਾਰਾਂ ਨੇ ਦਰਵਾਜ਼ੇ ਬੰਦ ਕਰ ਦਿਤੇ। ਮਹਾਰਾਜ ਬਾਹਰੋਂ ਹੀ ਦਰਸ਼ਨ ਕਰਕੇ ਵਾਪਸ ਆ ਗਏ। ਸੇਵਾਦਾਰਾਂ ਦੀ ਮਾਨਸਿਕ ਅਵਸਥਾ ਦੇਖ ਕੇ ਆਪ ਜੀ ਨੇ ਬਚਨ ਕੀਤਾ, "ਅੰਮ੍ਰਿਤਸਰੀਏ ਅੰਦਰ ਸੜੀਏ" ਇਹ ਸ਼ਹਿਰ ਦੀਆਂ ਸੰਗਤਾਂ ਪ੍ਰਤੀ ਕੋਈ ਸਰਾਪ ਨਹੀਂ ਸੀ, ਸੁਭਾਵਿਕ ਬਚਨ ਸੀ। ਜਿਸ ਵਿਚ ਸ੍ਰੀ ਹਰਿਮੰਦਰ ਜੀ ਦੇ ਸੇਵਾਦਾਰਾਂ ਦੀ ਹਾਲਤ ਬਿਆਨ ਕੀਤੀ ਗਈ ਸੀ।

ਹਜ਼ੂਰ ਅੰਮ੍ਰਿਤਸਰੋਂ ਚਲ ਕੇ ਚਾਰ ਮੀਲ ਦੀ ਵਿੱਥ ਤੇ ਵੱਲੇ ਪਿੰਡ ਦੇ ਬਾਹਰ ਜਾ ਟਿਕੇ। ਜਦ ਅੰਮ੍ਰਿਤਸਰ ਦੀ ਸੰਗਤ ਨੂੰ ਪਤਾ ਲਗਾ ਕਿ ਨੌਵੇਂ ਪਾਤਸ਼ਾਹ ਆਏ ਤੇ ਚਲੇ ਵੀ ਗਏ ਹਨ, ਤਦ ਸੰਗਤ ਵਹੀਰਾ ਘਤ ਕੇ ਪੁਜੀ। ਮੁਖੀ ਸਿਖਾਂ ਨੇ ਸ੍ਰੀ ਹਰਿਮੰਦਰ ਜੀ ਦੇ ਪੁਜਾਰੀਆਂ ਵਲੋਂ ਕੀਤੀ ਗਈ ਅਵੱਗਿਆ ਦੀ ਖਿਮਾ ਮੰਗੀ। ਸਤਿਗੁਰੂ ਨੇ ਸੰਗਤ ਤੇ ਬੜੀ ਪ੍ਰਸੰਨਤਾ ਪ੍ਰਗਟ ਕੀਤੀ। ਜਿਥੇ ਗੁਰਦੇਵ ਬਿਰਾਜੇ ਸਨ, ਉਥੇ ਹੁਣ ਗੁਰਦਵਾਰਾ ਦਮਦਮਾ ਸਾਹਿਬ ਮੌਜੂਦ ਹੈ। ਵੱਲੇ ਪਿੰਡ ਵਿਚ ਇਕ ਪ੍ਰੇਮਣ ਮਾਈ ਦੇ ਘਰ ਠਹਿਰੇ ਸਨ, ਉਥੇ ਗੁਰਦਵਾਰਾ ਕੋਠਾ ਸਾਹਿਬ ਪ੍ਰਸਿਧ ਹੈ। ਮਾਘ ਦੀ ਪੂਰਨਮਾਸ਼ੀ ਨੂੰ ਇਥੇ ਬੜਾ ਭਾਰੀ ਮੇਲਾ ਲਗਦਾ ਹੈ।

ਗੁਰੂ ਜੀ ਨੇ ਮਾਝੇ ਵਿਚ ਗੁਰ-ਅਸਥਾਨਾਂ ਦੀ ਯਾਤਰਾ ਤੇ ਸਿਖੀ ਪ੍ਰਚਾਰ ਕਰਨ ਦੇ ਪਿਛੋਂ ਕੀਰਤ ਪੁਰ ਜਾਣ ਦਾ ਫੈਸਲਾ ਕੀਤਾ। ਇਸ ਦਾ ਇਕ ਕਾਰਣ ਇਹ ਸੀ ਕਿ ਆਪ ਬੜੇ ਸ਼ਾਂਤ-ਚਿਤ, ਭਜਨੀਕ, ਟਿਕੀ ਹੋਈ ਸੁਰਤ ਅਤੇ ਵੈਰਾਗੀ ਬ੍ਰਿਤੀ ਦੇ ਸਨ। ਕਰਤਾਰ ਪੁਰ ਤੇ ਬਕਾਲੇ ਵਿਚ ਧੀਰ ਮਲ ਤੇ ਕਈ ਹੋਰ ਸੋਢੀ ਈਰਖਾ ਕਰਦੇ ਸਨ। ਆਪ ਦੇ ਸਾਹਮਣੇ ਸਿਖੀ ਪ੍ਰਚਾਰ ਤੇ ਦੇਸ ਨੂੰ ਉਚਿਆਂ ਕਰਨ ਦਾ ਵੱਡਾ ਆਦਰਸ਼ ਸੀ, ਪਰ ਸੋਢੀਆਂ ਨੂੰ ਪੂਜਾ ਭੇਟ ਤੇ ਗੱਦੀ ਲਈ ਝਗੜਨ ਤੋਂ ਬਿਨਾਂ ਹੋਰ ਕੋਈ ਕੰਮ

ਰਹੀਂ ਸੀ। ਸਤਿਗੁਰੂ ਬਕਾਲੇ ਤੋਂ ਚਲ ਪਏ। ਜਲੰਧਰ, ਨਵਾਂ ਸ਼ਹਿਰ, ਦੁਰਗਾ ਪੁਰ ਆਦਿ ਨਗਰਾਂ ਵਿਚ ਸਤ ਧਰਮ ਦਾ ਉਪਦੇਸ਼ ਕਰਦੇ ਹੋਏ ਕੀਰਤ ਪੁਰ ਪੁਜੇ। ਉਥੋਂ ਦੇ ਸੋਢੀ ਵੀ ਮਹਾਰਾਜ ਦਾ ਤੇਜ ਪ੍ਰਤਾਪ ਦੇਖ ਕੇ ਸਾਬਤ ਨਾ ਰਹੇ। ਇਸ ਲਈ ਆਪ ਨੇ ਰਾਜਾ ਕਹਿਲੂਰ ਪਾਸੋਂ ਮਾਖੋਵਾਲ ਪਿੰਡ ਦੀ ਜ਼ਮੀਨ ਬਹੱਤਰ ਹਜ਼ਾਰ ਰੁਪੇ ਤੋਂ ਮੁਲ ਲੈ ਕੇ ਸਾਵਣ ੧੭੨੨ ਵਿਚ ਸਤਲੁਜ ਦੇ ਕੰਢੇ ਤੇ ਨੈਣਾ ਦੇਵੀ ਦੇ ਪਹਾੜ ਦੇ ਉਰਲੇ ਪਾਸੇ ਅਨੰਦਪੁਰ ਵਸਾਇਆ। ਇਹ ਥਾਂ ਕੁਦਰਤੀ ਸੁੰਦਰਤਾ, ਏਕਾਂਤ ਵਾਸ ਤੇ ਆਤਮਿਕ ਸ਼ਾਂਤੀ ਲਈ ਇਕ ਅਲੌਕਿਕ ਰਚਨਾ ਸੀ। ਥੋਹੜੇ ਦਿਨਾਂ ਵਿਚ ਹੀ ਅਨੰਦਪੁਰ ਦੀ ਵਸੋਂ ਬਹੁਤ ਚੰਗੀ ਹੋ ਗਈ। ਇਹ ਸਿੱਖੀ ਦਾ ਕੇਂਦਰ ਬਣ ਗਿਆ। ਪਿਛੋਂ ਸੈਨਿਕ ਦ੍ਰਿਸ਼ਟੀ ਕੋਣ ਨਾਲ ਬਹੁਤ ਚੰਗਾ ਸਾਬਤ ਹੋਇਆ। ਇਹ ਉਹੀ ਅਨੰਦ ਪੁਰ ਹੈ, ਜਿਥੇ ਕਸ਼ਮੀਰੀ ਪੰਡਤਾਂ ਨੇ ਨੌਵੇਂ ਪਾਤਸ਼ਾਹ ਦੇ ਦਰਬਾਰ ਵਿਚ ਹਾਜ਼ਰ ਹੋ ਕੇ ਔਰੰਗਜ਼ੇਬ ਦੇ ਜ਼ੁਲਮ ਤੋਂ ਹਿੰਦੂ ਧਰਮ ਦੀ ਰਖਿਆ ਲਈ ਪੁਕਾਰ ਕੀਤੀ। ਇਹ ਉਹ ਪਵਿਤਰ ਧਰਤੀ ਹੈ, ਜਿਥੇ ਕਲਗੀਧਰ ਨੇ ੧੭੪੬ ਵਿਚ ਅਨੰਦ ਗੜ੍ਹ, ਲੋਹ ਗੜ੍ਹ, ਫਤਹ ਗੜ੍ਹ, ਕੇਸ ਗੜ੍ਹ ਤੇ ਹੋਲ ਗੜ ਪੰਜ ਕਿਲ੍ਹੇ ਬਣਾਏ। ਤਖਤ ਸ੍ਰੀ ਕੇਸ ਗੜ੍ਹ ਸਾਹਿਬ ਤੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਖਾਲਸਾ ਪੰਥ ਸਜਾਇਆ।

ਨੌਵੇਂ ਸਤਿਗੁਰੂ ਜਦ ਇਸ ਪਵਿਤਰ ਨਗਰੀ ਨੂੰ ਵਸਾ ਰਹੇ ਸਨ, ਸੋਢੀਆਂ ਨੇ ਇਸ ਨੂੰ ਉਜਾੜਨ ਦਾ ਜਤਨ ਕੀਤਾ, ਪਰ ਉਨ੍ਹਾਂ ਦੀ ਕੋਈ ਪੇਸ਼ ਨਾ ਗਈ। ਧੀਰ ਮਲ ਤੇ ਰਾਮ ਰਾਇ ਨੇ ਮਿਲ ਕੇ ਗੁਰਗੱਦੀ ਦੀ ਪ੍ਰਾਪਤੀ ਲਈ ਦਿੱਲੀ ਜਾ ਕੇ ਬਾਦਸ਼ਾਹ ਪਾਸ ਕਈ ਤਰ੍ਹਾਂ ਦੀਆਂ ਲੂਤੀਆਂ ਲਾਈਆਂ, ਪਰ ਉਨ੍ਹਾਂ ਨੂੰ ਕੋਈ ਸਫਲਤਾ ਨਾ ਹੋਈ। ਦਿੱਲੀ ਦੀ ਸੰਗਤ ਨੇ ਸ਼ਾਹੀ ਦਰਬਾਰ ਵਿਚ ਹੋ ਰਹੀਆਂ ਸਾਜ਼ਸ਼ਾਂ ਦੀ ਖਬਰ ਭੇਜੀ ਤਦ ਗੁਰੂ ਜੀ ਨੇ ਕਿਹਾ-"ਵਾਹਿਗੁਰੂ ਤੇ ਭਰੋਸਾ ਰਖੋ ਜੋ ਕੁਝ ਉਹ ਕਰਦਾ ਹੈ, ਠੀਕ ਕਰਦਾ ਹੈ।"

# ਇਕੱਤੀਵਾਂ ਵਿਆਖਿਆਨ

## ਨੌਵੇਂ ਪਾਤਸ਼ਾਹ ਅਨੰਦਪੁਰ ਤੋਂ ਆਸਾਮ ਤਕ

ਜਿਸ ਤਰ੍ਹਾਂ ਮੇਘ ਕਈ ਥਾਵਾਂ ਤੇ ਵਰਸ ਕੇ ਤਪਦੇ ਸੰਸਾਰ ਨੂੰ ਠੰਢ ਪਾਂਦੇ ਹਨ, ਇਸੇ ਤਰ੍ਹਾਂ ਸਤ ਪੁਰਸ ਤੇ ਪਰਉਪਕਾਰੀ ਫਿਰ ਕੇ ਮਨੁਖਾਂ ਨੂੰ ਆਪਣੇ ਪਵਿਤਰ ਜੀਵਨ ਤੇ ਉਪਦੇਸਾਂ ਰਾਹੀਂ ਆਤਮਿਕ ਸ਼ਾਂਤੀ ਦਿੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਿਛੋਂ ਛੇਵੇਂ ਪਾਤਸ਼ਾਹ ਨੇ ਯੂ. ਪੀ. ਤੇ ਕਸ਼ਮੀਰ ਦਾ ਦੌਰਾ ਕੀਤਾ। ਉਪ੍ਰੰਤ ਨੌਵੇਂ ਸਤਿਗੁਰੂ ਨੇ ਅਨੰਦ ਪੁਰ ਤੋਂ ਲੈ ਕੇ ਆਸਾਮ ਤਕ ਦੇਸਾਟਨ ਕੀਤਾ। ਇਸ ਦੇ ਦੋ ਕਾਰਣ ਸਨ–ਇਕ ਤੇ ਇਹ ਸੀ ਕਿ ਸਿੱਖੀ ਪ੍ਰਚਾਰ ਤੇ ਪਹਿਲੇ ਸਤਿਗੁਰਾਂ ਦੀ ਪ੍ਰਚਾਰੀ ਹੋਈ ਸਿੱਖੀ ਦੀ ਸੰਭਾਲ ਕਰਨੀ। ਦੂਸਰੇ ਔਰੰਗਜ਼ੇਬ ਦੀ ਅਨੀਤੀ ਦੇ ਕਾਰਣ ਲੋਕਾਂ ਨੂੰ ਜੋ ਕਸ਼ਟ ਮਿਲ ਰਹੇ ਸਨ, ਉਨ੍ਹਾਂ ਦੀ ਪੜਤਾਲ ਤੇ ਲੋਕ-ਰਾਇ ਨੂੰ ਜਥੇਬੰਦ ਕਰਕੇ ਜ਼ੁਲਮ ਦੇ ਵਿਰੁਧ ਡਟਣ ਲਈ ਤਿਆਰ ਕਰਨਾ।

ਗੁਰੂ ਜੀ ਦੇ ਇਸ ਸਫਰ ਨੂੰ ਧਿਆਨ ਨਾਲ ਪੜ੍ਹਿਆ ਜਾਵੇ ਤਾਂ ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਆਪ ਨੇ ਸਾਰੇ ਹਿੰਦੂ ਤੀਰਥਾਂ ਤੇ ਪ੍ਰਚਾਰ ਕੀਤਾ, ਪੂਰਬ ਵਿਚ ਲੱਖਾਂ ਆਦਮੀਆਂ ਨੂੰ ਸਿੱਖ ਬਣਾਇਆ। ਉਸ ਸਿਖੀ ਦੇ ਨਿਸਾਨ ਅਜੇ ਤੀਕ ਮਿਲਦੇ ਹਨ।

ਗੁਰੂ ਜੀ ਨੇ ਰਾਜਨੀਤਕ ਤੌਰ ਤੇ ਰਾਜਾ ਆਸਾਮ ਅਤੇ ਰਾਜਾ ਰਾਮ ਸਿੰਘ ਨੂੰ ਬਾਦਸ਼ਾਹ ਦੀ ਨੀਤੀ ਤੋਂ ਖਬਰਦਾਰ ਕੀਤਾ।

ਨੌਵੇਂ ਪਾਤਸਾਹ ਨੇ ਅਨੰਦਪੁਰੋਂ ਚਲਣ ਦੀ ਤਿਆਰੀ ਕਰ

ਲਈ। ਸੰਗਤਾਂ ਨੇ ਬਹੁਤ ਵੈਰਾਗ ਕੀਤਾ, ਪਰ ਆਪ ਨੇ ਆਤਮਿਕ ਉਪਦੇਸ ਕਰ ਕੇ ਸਭ ਨੂੰ ਸ਼ਾਂਤ ਕੀਤਾ। ੧੫ ਮਘਰ ੧੭੨੨ ਨੂੰ ਪ੍ਰਵਾਰ ਅਤੇ ਮੁਖੀ ਸਿੱਖਾਂ ਸਮੇਤ ਦੇਸ਼ਾਟਨ ਲਈ ਚਲ ਪਏ। ਕੀਰਤਪੁਰੋਂ ਹੁੰਦੇ ਮਾਲਵੇ ਵਿਚ ਆਏ। ਮੂਲੋਵਾਲ, ਭਿੱਖੀ, ਖੀਵਾ, ਮੋੜ ਸਾਬੋਕੀ ਤਲਵੰਡੀ ਆਦਿ ਨਗਰਾਂ ਵਿਚ ਉਪਦੇਸ਼ ਕੀਤਾ। ਭਿੱਖੀ ਵਿਚ ਇਕ ਦਸੂ ਨਾਮੀ ਸਖੀ-ਸਰਵਰ ਦਾ ਉਪਾਸਕ ਸੀ। ਗੁਰੂ ਜੀ ਨੇ ਉਸ ਨੂੰ ਇਕ ਵਾਹਿਗੁਰੂ ਦੀ ਭਗਤੀ ਕਰਨ ਦਾ ਉਪਦੇਸ ਕੀਤਾ ਤੇ ਉਸ ਨੂੰ ਪੰਜ ਤੀਰ ਬਖਸ਼ੇ। ਕੁਝ ਦਿਨ ਪਿਛੋਂ ਦੇਸੂ ਬੀਮਾਰ ਹੋ ਗਿਆ। ਉਸ ਦੀ ਵਹੁਟੀ ਨੇ ਕਿਹਾ, "ਤੂੰ ਸਖੀ-ਸਰਵਰ ਦੀ ਪੂਜਾ ਛਡੀ ਹੈ, ਇਸ ਲਈ ਬੀਮਾਰ ਹੋਇਆ ਹੈਂ। ਜਾਹ ਗੁਰੂ ਸਾਹਿਬ ਨੂੰ ਤੀਰ ਮੋੜ ਦੇਹ।" ਜਦ ਉਹ ਗੁਰੂ ਸਾਹਿਬ ਪਾਸ ਗਿਆ ਤਾਂ ਆਪ ਨੇ ਫੁਰਮਾਇਆ, "ਤੈਨੂੰ ਮੌਤ ਤੋਂ ਕੋਈ ਨਹੀਂ ਬਚਾ ਸਕਦਾ, ਸਖੀ-ਸਰਵਰ ਆਪ ਕਿਉਂ ਮਰ ਗਿਆ?" ਦੇਸੂ ਨੇ ਤੀਰ ਮੋੜ ਦਿਤੇ, ਸਿਖੀ ਤੋਂ ਬੇਮੁਖ ਹੋਇਆ ਪਰ ਮੌਤ ਤੋਂ ਨਾ ਬਚ ਸਕਿਆ।

ਦੱਖਣੀ ਪੰਜਾਬ ਤੇ ਬਾਂਗਰ ਦਾ ਦੌਰਾ ਕਰਦਿਆਂ ਸਾਬੋ ਕੀ ਤਲਵੰਡੀ ਦੇ ਪਾਸ ਗੁਰੂ ਜੀ ਦਾ ਕੈਂਪ ਲੱਗਾ ਹੋਇਆ ਸੀ ਕਿ ਸੁੰਦਰ ਘੋੜੇ ਦੇਖ ਕੇ ਕੁਝ ਚੋਰ ਰਾਤ ਨੂੰ ਘੋੜੇ ਖੋਲ੍ਹਣ ਆ ਪਏ। ਸਿੱਖ ਜਾਗਦੇ ਸਨ ਇਸ ਲਈ ਉਨ੍ਹਾਂ ਨੇ ਚੋਰ ਪਕੜ ਲਏ। ਸਵੇਰ ਹੋਈ ਤਾਂ ਦਰਬਾਰ ਵਿਚ ਚੋਰ ਹਾਜ਼ਰ ਕੀਤੇ ਗਏ। ਉਨ੍ਹਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਸਚੇ ਪਾਤਸ਼ਾਹ ਸਾਡੇ ਗੁਨਾਹ ਬਖਸ਼ ਦੇਵੋ।" ਹਜ਼ੂਰ ਨੇ ਉਨ੍ਹਾਂ ਨੂੰ ਮਾਫ ਕਰ ਦਿਤਾ ਤੇ ਕਿਹਾ ਕਿ ਅਗੋਂ ਚੋਰੀ ਨਹੀਂ ਕਰਨੀ। ਇਕ ਚੋਰ ਇਹ ਵਰਤਾਉ ਦੇਖ ਨੇ ਮੋਹਤ ਹੋ ਗਿਆ ਤੇ ਕਹਿਣ ਲੱਗਾ, "ਸਚੇ ਪਾਤਸ਼ਾਹ ਜੋ ਹੁਕਮ ਕਰੋ ਹੁਣ ਉਹੀ ਕੰਮ ਕਰਾਂਗਾ।" ਸਤਿਗੁਰੂ ਹੱਸ ਕੇ ਕਹਿਣ ਲਗੇ, "ਜਾਹ ਸੂਲੀ ਚੜ੍ਹ

ਜਾਹ।" ਚੋਰ ਨੇ ਇਸੇ ਤਰ੍ਹਾਂ ਹੀ ਕੀਤਾ। ਇਸ ਥਾਂ ਤੇ ਗੁਰਦਵਾਰਾ ਸੂਲੀ-ਸਰ ਹੈ।

ਗੁਰਦੇਵ ਧਮਧਾਣ ਨਗਰ ਵਿਚ ਠਹਿਰੇ ਹੋਏ ਸਨ ਕਿ ਭਾਈ ਨੰਦ ਲਾਲ ਸੋਹਣੇ ਦੇ ਪੁਤਰ ਰਾਮਦੇਵ ਨੇ ਸਿਖੀ ਧਾਰਨ ਕੀਤੀ। ਇਸ ਇਲਾਕੇ ਵਿਚ ਪਾਣੀ ਦੀ ਤੰਗੀ ਸੀ। ਭਾਈ ਰਾਮਦੇਵ ਜੀ ਸੰਗਤਾ ਨੂੰ ਜਲ ਛਕਾਉਣ ਤੇ ਕੌਂਪ ਦੇ ਨਾਲ ਛਿੜਕਾਉ ਕਰਨ ਦੀ ਸੇਵਾ ਕਰਦੇ ਸਨ। ਇਨ੍ਹਾਂ ਦਾ ਪ੍ਰੇਮ ਤੇ ਨਿਸ਼ਕਾਮ ਸੇਵਾ ਦੇਖ ਕੇ ਗੁਰੂ ਜੀ ਨੇ ਇਨ੍ਹਾਂ ਦਾ ਨਾਮ ਭਾਈ ਮੀਹਾਂ (ਮੀਂਹ ਵਰ੍ਹਾਣ ਵਾਲਾ) ਰਖਿਆ। ਨਿਸ਼ਾਨ ਸਾਹਿਬ, ਨਗਾਰਾ, ਪੋਸ਼ਾਕ ਤੇ ਇਕ ਗੱਡਾ ਬਖਸ ਕੇ ਇਨ੍ਹਾਂ ਨੂੰ ਇਸ ਇਲਾਕੇ ਦਾ ਮੁਖੀ ਪ੍ਰਚਾਰਕ ਨੀਯਤ ਕੀਤਾ। ਉਦਾਸੀਆਂ ਦੀਆਂ ਛੇ ਬਖਸਸ਼ਾਂ ਚੋਂ ਚੌਥੀ ਬਖ਼ਸ਼ਸ਼ ਭਾਈ ਮੀਹਾਂ ਸਾਹਿਬ ਦੀ ਹੈ।

ਜਿਸ ਵਕਤ ਡੇਰਾਦੂਨ ਵਿਚ ਦਸਮ ਪਾਤਸ਼ਾਹ ਨੇ ਮਸੰਦਾਂ ਨੂੰ ਢੂਕਿਆ, ਤਦ ਭਾਈ ਮੀਹਾਂ ਜੀ ਨੂੰ ਸਦਿਆ ਗਿਆ। ਗੁਰੂ ਜੀ ਨੇ ਸਿਖਾਂ ਨੂੰ ਹੁਕਮ ਦਿਤਾ ਕਿ ਮੀਂਹੇ ਪਾਸ ਜੋ ਬਖਸ਼ਸ਼ਾਂ ਹਨ, ਵਾਪਸ ਲੈ ਲਓ। ਭਾਈ ਸਾਹਿਬ ਨੇ ਬੇਨਤੀ ਕੀਤੀ—"ਆਪ ਦੀਆਂ ਸਨ ਆਪ ਨੇ ਲੈ ਲਈਆਂ ਮੇਰਾ ਕੀ ਹੈ? ਮੈਂ ਤੇ ਗੁਰੂ ਘਰ ਦਾ ਸੇਵਕ ਹਾਂ, ਜਦ ਤੀਕ ਹੁਕਮ ਕਰੋਗੇ ਸੇਵਾ ਕਰਦਾ ਰਹਾਂਗਾ।

ਭਾਈ ਮੀਹਾਂ ਸਾਹਿਬ ਦੇ ਨਿਮ੍ਰਤਾ ਵਾਲੇ ਬਚਨ ਸੁਣ ਕੇ ਗੁਰੂ ਜੀ ਨੇ ਪਹਿਲੀਆਂ ਚੀਜ਼ਾਂ ਵਾਪਸ ਦੇ ਕੇ ਅੱਧੀ ਦਸਤਾਰ ਤੇ ਸ਼ਸਤਰ ਕੋਲੋਂ ਬਖਸ਼ ਕੇ ਨਿਹਾਲ ਕੀਤਾ।

ਬਾਬਾ ਹਜ਼ਾਰਾ ਲਖਨਊ ਵਾਲੇ 'ਸਾਧ ਬੇਲਾ' ਸੱਖਰ ਦੇ ਮਹਾਤਮਾ ਬਨਖੰਡੀ ਦਾਸ ਜੀ ਜਿਨ੍ਹਾਂ ਨੇ ਸਿੰਧ ਵਿਚ ਸਿੱਖੀ-ਪ੍ਰਚਾਰ ਕੀਤਾ ਹੈ ਤੇ ਲਖਨਊ ਵਾਲੀ ਗੱਦੀ ਦੇ ਉਦਾਸੀ ਮਹਾਂ ਸ਼ਾਹੀ ਅਖਵਾਉਂਦੇ ਹਨ।

ਧਮਸਾਣ ਤੋਂ ਚਲ ਕੇ ਗੁਰੂ ਜੀ ਕੁਰਖੇਤਰ ਤੇ ਥਾਨੇਸਰ ਗਏ।

ਹਨ। ਇਥੇ ਆਪ ਦੀ ਯਾਦ ਵਿਚ ਅਜੇ ਤੀਕ ਗੁਰਦਵਾਰੇ ਹਨ। ਰਸਤੇ ਵਿਚ ਇਕ ਨਗਰ ਬਰਨੇ ਵਿਚ ਇਕ ਤਰਖਾਣ ਦੇ ਘਰ ਠਹਿਰੇ। ਇਥੋਂ ਦੇ ਲੋਕ ਤਮਾਕੂ ਬਹੁਤ ਪੀਂਦੇ ਸਨ। ਤਮਾਕੂ ਅਕਬਰ ਦੇ ਸਮੇਂ ੧੬੦੪ ਜਾਂ ੧੬੦੫ ਈਸਵੀ ਵਿਚ ਹਿੰਦੁਸਤਾਨ ਵਿਚ ਆਇਆ। ਬਾਦਸ਼ਾਹ ਨੇ ਹਕੀਮਾਂ ਦੀ ਮਰਜ਼ੀ ਦੇ ਵਿਰੁਧ ਤਮਾਕੂ ਪੀਣ ਦਾ ਤਜਰਬਾ ਕੀਤਾ। ਪੀ ਕੇ ਇਸ ਨੂੰ ਪ੍ਰਵਾਨ ਨਹੀਂ ਕੀਤਾ ਪਰ ਬਾਅਦ ਵਿਚ ਮੁਗਲ ਬਾਦਸ਼ਾਹ ਦੇ ਸਮੇਂ ਤਮਾਕੂ ਦੀ ਕਾਸ਼ਤ ਸ਼ੁਰੂ ਹੋਈ, ਵਿਕਣ ਲਗ ਪਿਆ ਤੇ ਹੌਲੀ ਹੌਲੀ ਆਮ ਲੋਕੀ ਪੀਣ ਲਗ ਪਏ।*

ਗੁਰੂ ਜੀ ਨੇ ਬਰਨੇ ਵਿਚ ਲੋਕਾਂ ਨੂੰ ਤਮਾਕੂ ਪੀਣ ਤੋਂ ਹਟਾਇਆ ਤੇ ਕਿਹਾ ਕਿ ਇਸ ਦੀ ਕਾਸ਼ਤ ਵੀ ਨਹੀਂ ਕਰਨੀ।

ਨੌਵੇਂ ਪਾਤਸ਼ਾਹ ਕੁਰਖੇਤਰ ਤੋਂ ਹੁੰਦੇ ਹੋਏ ਬਨੀ-ਬਿਦਰਪੁਰ ਨੂੰ ਤਾਰਦੇ ਜਮਨਾ ਤੋਂ ਪਾਰ ਹੋ ਕੇ ਯੂ. ਪੀ. ਵਿਚ ਪੁਜੇ। ਆਪ ਸਿਕਾਰ ਖੇਡਦੇ ਸਨ। ਇਸ ਲਈ ਮਾਨਿਕ ਪੁਰ ਵਿਚ ਇਕ ਵੈਰਾਗੀ ਸਾਧ ਮਲੂਕਦਾਸ ਨੇ ਦਰਸ਼ਨ ਕਰਨ ਤੋਂ ਭੀ ਸੰਕੋਚ ਕੀਤਾ। ਉਸਨੇ ਲੋਕਾਂ ਨੂੰ ਕਿਹਾ, 'ਇਹ ਕਾਹਦੇ ਗੁਰੂ ਹਨ, ਜਿਹੜੇ ਜੀਵਾਂ ਨੂੰ ਮਾਰਦੇ ਹਨ?'

ਗੁਰੂ ਜੀ ਨੇ ਇਕ ਸਿਖ ਮਲੂਕ ਦਾਸ ਨੂੰ ਸਦਣ ਲਈ ਭੇਜਿਆ। ਜਦ ਉਹ ਸੰਗਤ ਵਿਚ ਆਇਆ ਤਾਂ ਦਰਸ਼ਨ ਕਰ ਕੇ ਤੇ ਉਪਦੇਸ਼ ਸੁਣ ਕੇ ਨਿਹਾਲ ਹੋਇਆ। ਪਰੇਮ ਰਸ ਪੂਰਤ ਹੋ ਕੇ ਕਹਿਣ ਲਗਾ—

ਮਲੂਕਾ ਪਾਪੀ ਪੇਡ ਕੋ ਭਗਤ ਨ ਜਾਨੀ ਤੋਹਿ॥
ਭਗਤਿ ਲਿਖੀ ਥੀ ਔਰ ਕੋ ਪ੍ਰਭੁ ਧੋਖੇ ਦਈ ਮੋਹਿ॥

---

*ਹਿਸਟਰੀ ਆਫ਼ ਮੁਸਲਿਮ ਰੂਲ ਇਨ ਇੰਡੀਆ ਪੰਨਾ ੨੦੫।

ਸਤਿਗੁਰੂ ਨੇ ਉਤਰ ਦਿਤਾ–

ਭਗਤਿ ਲਿਖੀ ਥੀ ਔਰ ਕੇ ਕਰ ਕਿਰਪਾ ਦਈ ਤੋਹਿ ॥

ਮਲੂਕ ਦਾਸ ਸਿਖ ਬਣਿਆ । ਇਸ ਦਾ ਪ੍ਰੇਮ ਸਿਦਕ ਤੇ ਯੋਗਤਾ ਵੇਖ ਕੇ ਗੁਰੂ ਜੀ ਨੇ ਇਸ ਨੂੰ ਇਸ ਇਲਾਕੇ ਦਾ ਪ੍ਰਚਾਰਕ ਨੀਯਤ ਕੀਤਾ।

ਇਸ ਤੋਂ ਅਗੇ ਗੜ੍ਹ ਮੁਕਤੇਸ੍ਰ ਮਥਰਾ ਤੇ ਆਗਰੇ ਤੋਂ ਹੁੰਦੇ ਹੋਏ ਤ੍ਰਿਬੈਣੀ (ਪ੍ਰਾਗ) ਪੁਜੇ । ਇਥੇ ਕੁਝ ਚਿਰ ਸਤਿਗੁਰੂ ਨੇ ਨਿਵਾਸ ਕੀਤਾ। ਦਰੀਆ ਪੁਰ ਮਹੱਲੇ ਵਿਚ ਆਪ ਦੀ ਯਾਦ ਵਿਚ ਬੜੀ ਸੰਗਤ ਗੁਰਦਵਾਰਾ ਹੈ। ਤ੍ਰਿਬਣੀ ਤੋਂ ਬਾਅਦ ਕਾਂਸ਼ੀ ਪੁਜੇ। ਇਥੇ ਸ੍ਰੀ ਗੁਰੂ ਨਾਨਕ ਦੇਵ ਜੀ, ਚੌਥੀ ਪਾਤਸ਼ਾਹੀ ਦੇ ਸਮੇਂ ਅਤੇ ਪਿਛੋਂ ਭਾਈ ਗੁਰਦਾਸ ਜੀ ਦੀ ਪ੍ਰਚਾਰੀ ਹੋਈ ਸਿਖੀ ਮੌਜੂਦ ਸੀ। ਕਾਂਸੀ ਦੀ ਸੰਗਤ ਨੇ ਬੜੇ ਪਰੇਮ ਨਾਲ ਸੇਵਾ ਕੀਤੀ। ਜੌਨ ਪੁਰ ਦੀ ਸੰਗਤ ਦਰਸ਼ਨ ਕਰਨ ਆਈ। ਇਸ ਨਾਲ ਭਾਈ ਗੁਰਬਖਸ਼ ਸੀ। ਉਸ ਨੇ ਬਹੁਤ ਸੁੰਦਰ ਕੀਰਤਨ ਕੀਤਾ। ਗੁਰੂ ਜੀ ਨੇ ਪ੍ਰਸੰਨ ਹੋ ਕੇ ਇਕ ਚੋਲਾ ਤੇ ਮ੍ਰਿਦੰਗ ਉਸ ਨੂੰ ਬਖਸ਼ਿਆ।

ਕਾਂਸੀ ਵਿਚ ਮਹਾਰਾਜ ਦੀ ਯਾਦ ਵਿਚ ਬੜੀ-ਸੰਗਤ ਗੁਰਦਵਾਰਾ ਹੈ। ਇਥੇ ਗੁਰੂ ਜੀ ਦਾ ਇਕ ਚੋਲਾ ਤੇ ਜੋੜਾ ਮੌਜੂਦ ਹੋਇਆ ਹੈ। ਕਿਸੇ ਦਿਨ ਦਿਹਾਰ ਤੇ ਇਨ੍ਹਾਂ ਦੇ ਦਰਸ਼ਨ ਕਰਾਏ ਜਾਂਦੇ ਹਨ। ਅਸੀਂ ਆਪ ਗੁਰਦਵਾਰੇ ਤੇ ਇਨ੍ਹਾਂ ਚੀਜ਼ਾਂ ਦੇ ਦਰਸ਼ਨ ਕੀਤੇ ਹਨ। ਉਪ੍ਰੰਤ ਕਾਂਸ਼ੀ ਤੋਂ ਚਲ ਕੇ ਸਸਰਾਮ ਪੁਜੇ, ਇਥੇ ਸੇਰਸਾਹ ਸੂਰੀ ਦਾ ਮਕਬਰਾ ਹੈ। ਸਸਰਾਮ ਵਿਚ ਫੱਗੂ ਨਾਮੀ ਬੜਾ ਸਿਦਕੀ ਸਿਖ ਰਹਿੰਦਾ ਸੀ, 'ਚਾਚਾ' ਇਸ ਦੀ ਅੱਲ ਸੀ। ਇਸ ਨੇ ਆਪਣਾ ਘਰ ਗੁਰੂ ਜੀ ਦੇ ਨਿਵਾਸ ਲਈ ਸਜਾ ਦਿਤਾ। ਹਜ਼ੂਰ ਨੇ ਚਾਚਾ ਫੱਗੂ ਦੇ ਘਰ ਨੂੰ ਭਾਗ ਲਾਏ। ਇਹ ਹੋਰ ਸੰਗਤਾਂ ਨੂੰ

ਗੁਰੂ ਜੀ ਤੇ ਲੰਗਰ ਦੀ ਸੇਵਾ ਲਈ ਪ੍ਰੇਰਨਾ ਕਰਦਾ ਸੀ। ਇਕ ਗਰੀਬ ਮਾਈ ਦੇ ਘਰ ਗਿਆ। ਉਹ ਝਾੜੂ ਦੇ ਰਹੀ ਸੀ, ਉਸ ਨੇ ਬੁਕ ਭਰ ਕੇ ਮਿੱਟੀ ਹੀ ਪੱਲੇ ਬੰਨ੍ਹ ਦਿਤੀ। ਜਦ ਸੰਗਤ ਕਾਰ-ਭੇਟ ਗੁਰੂ ਜੀ ਦੇ ਪੇਸ਼ ਹੋਈ ਤਾਂ ਸਤਿਗੁਰੂ ਨੇ ਫੁਰਮਾਇਆ, "ਚਾਚਾ ਫੱਗੂ ਸਾਡੇ ਨਾਮ ਪੁਰ ਇਕ ਮਾਈ ਵਲੋਂ ਦਿਤੀ ਹੋਈ ਮਿਟੀ ਤੇਰੇ ਪਾਸ ਅਮਾਨਤ ਹੈ?" ਇਹ ਬਚਨ ਸੁਣ ਕੇ ਫੱਗੂ ਨੇ ਗੰਢ ਪੇਸ਼ ਕੀਤੀ। ਸਾਰੀ ਸੰਗਤ ਹੈਰਾਨ ਰਹਿ ਗਈ। ਮਹਾਰਾਜ ਨੇ ਕਹਾ, "ਮਾਈ ਨੇ ਇਹ ਮਿਟੀ ਪ੍ਰੇਮ ਕਰ ਕੇ ਦਿਤੀ ਸੀ। ਇਸ ਲਈ ਸਾਨੂੰ ਯਾਦ ਵਿਚ ਸੀ।" ਫੱਗੂ ਦਾ ਪਰੇਮ ਦੇਖ ਕੇ ਫੁਰਮਾਇਆ—

ਹੇ ਫੱਗੂ ਤੂੰ ਗੁਰਮੁਖ ਸਿਖ ॥
ਸੁਨਹਿ ਕਥਨ ਸਿਖ ਤੋਹਿ ਭਵਿੱਖ ॥
ਤਿਨ ਕੋ ਸਿਖੀ ਪ੍ਰਾਪਤ ਹੋਇ ॥
ਕਾਮ ਕ੍ਰੋਧ ਹੰਕਾਰ ਕੁ ਖੋਇ ॥

[ਗੁ: ਪ੍ਰ: ਸੂ:

ਸਸਰਾਮ ਵਿਚ ਭੀ ਗੁਰਦਵਾਰਾ ਹੈ, ਫੱਗੂ ਦੀ ਸੰਤਾਨ ਸੇਵਾ ਕਰਦੀ ਹੈ। ਅਸੀਂ ਇਸ ਗੁਰਦਵਾਰੇ ਦੇ ਦਰਸ਼ਨ ਕੀਤੇ ਹਨ। ਸਸਰਾਮ ਤੋਂ ਚਲ ਕੇ ਗੁਰੂ ਜੀ 'ਗਯਾ' ਨੂੰ ਪਧਾਰੇ। ਕਾਂਸ਼ੀ ਤੇ ਤ੍ਰਿਬੇਣੀ ਵਾਂਗ 'ਗਯਾ' ਭੀ ਹਿੰਦੂ ਧਰਮ ਦਾ ਬੜਾ ਪ੍ਰਸਿਧ ਤੀਰਥ ਹੈ। ਇਥੇ ਧਰਮ ਦਾ ਉਪਦੇਸ਼ ਕਰਕੇ ਪਟਨੇ ਨੂੰ ਜਾਂਦਿਆ ਰਸਤੇ ਵਿਚ ਬਿਹਾਰ ਦੇ ਸਾਹਆਬਾਦ ਜ਼ਿਲੇ ਦੀ ਇਕ 'ਕਰਮ ਨਾਸ਼ਾ' ਨਦੀ ਆਉਂਦੀ ਹੈ। ਇਹ ਨਦੀ ਚੌਸਾ ਦੇ ਪਾਸ ਗੰਗਾ ਵਿਚ ਡਿਗਦੀ ਹੈ। 'ਕਰਮ ਨਾਸ਼ਾ' ਸਬੰਧੀ ਹਿੰਦੂਆਂ ਦੀ ਮਨੌਤ ਸੀ ਕਿ ਇਸ ਵਿਚ ਇਸ਼ਨਾਨ ਕਰਨ ਨਾਲ ਚੰਗੇ ਕਰਮ ਨਾਸ਼ ਹੋ ਜਾਂਦੇ ਹਨ। ਸਤਿਗੁਰ ਨੇ ਇਸ ਭਰਮ ਨੂੰ ਦੂਰ ਕਰਨ ਲਈ ਇਸ ਨਦੀ ਵਿਚ

ਇਸ਼ਨਾਨ ਕੀਤਾ ਤੇ ਫੁਰਮਾਇਆ, "ਕਿਸੇ ਥਾਂ ਤੇ ਇਸ਼ਨਾਨ ਕਰਨ ਨਾਲ ਨੇਕੀ ਦੇ ਕਰਮ ਬਰਬਾਦ ਨਹੀਂ ਹੁੰਦੇ ਤੇ ਨਾ ਹੀ ਕਿਸੇ ਥਾਂ ਨਹਾਣ ਨਾਲ ਕੋਈ ਪਾਪੀ ਆਦਮੀ ਪੁੰਨੀ ਹੋ ਜਾਂਦਾ ਹੈ।"

ਅਖੀਰ ਗੁਰੂ ਜੀ ਪਰਵਾਰ ਸਮੇਤ ਪਟਨੇ ਪੁਜੇ। ਇਥੇ ਭਾਈ ਜਗਤੇ ਸੇਠ, ਸਾਲਸ ਰਾਇ ਤੇ ਬਦਰਿਕੇ ਦੀ ਸੰਤਾਨ ਤੇ ਸਿੱਖਾਂ ਨੇ ਸਵਾਗਤ ਕੀਤਾ। ਪਟਨੇ ਵਿਚ ਸੰਗਤ ਨੇ ਗੁਰੂ ਜੀ ਦੇ ਨਿਵਾਸ ਲਈ ਮਕਾਨ ਬਣਵਾ ਦਿਤਾ। ਇਥੇ ਹੁਣ ਸ੍ਰੀ ਹਰਿਮੰਦਰ ਪਟਨਾ ਸਾਹਿਬ ਹੈ। ਕੁਝ ਚਿਰ ਪਟਨੇ ਵਿਚ ਨਿਵਾਸ ਕਰ ਕੇ ਪਰਵਾਰ ਨੂੰ ਇਥੇ ਛਡ ਕੇ ਆਪ ਬੰਗਾਲ ਤੇ ਆਸਾਮ ਜਾਣ ਦੀ ਤਿਆਰੀ ਕੀਤੀ।

ਪਟਨੇ ਤੋਂ ਚਲ ਕੇ ਮੁਘੇਰ, ਭਾਗਲ ਪੁਰ, ਰਾਜ ਮਹਿਲ, ਮਾਲਦਾ ਤੇ ਬਿਹਾਰ ਦੇ ਹੋਰ ਕਈ ਨਗਰਾਂ ਨੂੰ ਤਾਰਿਆ। ਇਸ ਪ੍ਰਚਾਰ ਦੇ ਨਿਸਾਨ ਅਜੇ ਤੀਕ ਮਿਲਦੇ ਹਨ। ਮੁਜ਼ਫਰ ਪੁਰ ਤੋਂ ਲੰਘ ਕੇ ਕਾਰਾ ਗੋਲਾ ਰੇਲਵੇ ਸਟੇਸ਼ਨ ਦੇ ਪਾਸ ਨੌਵੇਂ ਪਾਤਸ਼ਾਹ ਦੇ ਸਮੇਂ ਦੇ ਸਿਖ ਬਣੇ ਹੋਏ ਖ਼ਾਨਦਾਨ ਲਛਮੀ ਪੁਰ ਆਦਿ ਪਿੰਡਾ ਵਿਚ ਮੌਜੂਦ ਹਨ। ਅਸੀਂ ਵੇਖੇ ਹਨ। ਇਸ ਇਲਾਕੇ ਵਿਚ ਬਹੁਤ ਸਾਰੇ ਨਾਨਕ ਪੰਥੀ ਮਿਲਦੇ ਹਨ। ਜਿਥੇ ਜਿਥੇ ਸਤਿਗੁਰੂ ਜੀ ਠਹਿਰਦੇ ਰਹੇ ਉਥੇ ਗੁਰਦਵਾਰਿਆਂ ਦੇ ਨਿਸ਼ਾਨ ਭੀ ਹਨ।

ਬਿਹਾਰ ਤੋਂ ਹੁੰਦੇ ਹੋਏ ਬੰਗਾਲ ਵਿਚ ਗਏ। ਢਾਕੇ ਵਿਚ ਨਿਵਾਸ ਕੀਤਾ। ਇਥੇ ਛੇਵੇਂ ਪਾਤਸ਼ਾਹ ਦਾ ਪ੍ਰੇਮੀ ਸਿੱਖ ਅਲਮਸਤ ਦਾ ਪੋਤਾ ਚੇਲਾ ਭਾਈ ਨੱਥਾ ਤੇ ਬੁਲਾਕੀ ਦਾਸ ਮਸੰਦ ਰਹਿੰਦੇ ਸਨ। ਇਹ ਸਤਵੇਂ ਪਾਤਸ਼ਾਹ ਨੂੰ ਢਾਕੇ ਦੇ ਬਸਤਰ ਭੇਜਦੇ ਹੁੰਦੇ ਸਨ। ਦੋਹਾਂ ਵਿਚਕਾਰ ਕੁਝ ਝਗੜਾ ਸੀ, ਨੌਵੇ ਪਾਤਸ਼ਾਹ ਨੇ ਉਸ ਨੂੰ ਮਿਟਾਇਆ। ਬੁਲਾਕੀ ਦਾਸ ਦੀ ਮਾਤਾ ਨੇ ਚਿਤ੍ਰਕਾਰਾਂ ਨੂੰ ਸਦ

ਕੇ ਗੁਰੂ ਜੀ ਦੀ ਤਸਵੀਰ ਬਣਵਾਈ। ਸੰਗਤ ਨੇ ਪਰੇਮ ਕਰਕੇ ਧਰਮਸਾਲ ਬਣਵਾਈ। ਗੁਰੂ ਜੀ ਨੇ ਪਰੇਮ ਦੇਖ ਕੇ ਫੁਰਮਾਇਆ, "ਮੱਮ ਸਿਖੀ ਕੋ ਕੋਠਾ ਢਾਕਾ।" ਜਦ ਹਜੂਰ ਟੁਰਨ ਲਗੇ ਤਾਂ ਬੁਲਾਕੀ ਦਾਸ ਦੀ ਮਾਤਾ ਨੇ ਬੇਨਤੀ ਕੀਤੀ–

ਰਾਵਰ ਕੇ ਦਰਸਨ ਨਿਤ ਪਾਵੋਂ ॥
ਜਬ ਲਗ ਤਨ ਮੇਂ ਪ੍ਰਾਨ ਬਸਾਵੋਂ ॥
ਇਹੀ ਆਸ ਮੇਰੀ ਸੋ ਦੀਜੈ ॥
ਨਿਤ ਦਰਸਨ ਦੇ ਕਰ ਹਰਖੀਜੇ ॥

ਗੁਰੂ ਜੀ–ਜਬ ਸਨਾਨ ਕਰ ਠਾਨਹਿ ਧਿਆਨ ॥
ਤਬ ਉਰ ਦੇਵੇਂ ਦਰਸ ਮਹਾਨ ॥ [ਗੁ: ਪ੍ਰ: ਸੂ:

ਆਪ ਦੌਰੇ ਵਿਚ ਹੀ ਸਨ ਕਿ ਪਟਨੇ ਤੋਂ ਸ੍ਰੀ ਗੁਰੂ ਗੋਬਿੰਦ, ਸਿੰਘ ਜੀ ਦੇ ਪਰਗਟ ਹੋਣ ਦੀ ਖਬਰ ਮਿਲੀ। ਆਪ ਨੇ ਪਟਨੇ ਦੇ ਮੁਖੀ ਸਿਖਾਂ ਤੇ ਸੰਗਤ ਦੇ ਨਾਮ ਇਕ ਹੁਕਮ-ਨਾਮਾ ਲਿਖਿਆ ਜਿਸ ਵਿਚ ਪ੍ਰਵਾਰ ਦੀ ਸੇਵਾ ਤੇ ਸਾਹਿਬਜ਼ਾਦੇ ਦੀ ਸੰਭਾਲ ਲਈ ਸੰਗਤ ਦੀ ਪ੍ਰਸੰਸਾ ਕੀਤੀ। ਇਹ ਹੁਕਮ-ਨਾਮਾ ਅਜੇ ਤੀਕ ਪਟਨੇ ਸਾਹਿਬ ਮੌਜੂਦ ਹੈ।

ਬਿਹਾਰ ਅਤੇ ਬੰਗਾਲ ਦਾ ਦੌਰਾ ਕਰਨ ਪਿਛੋਂ ਗੁਰੂ ਜੀ ਆਸਾਮ ਗਏ। ਰੰਗ ਮਤੀ, ਧੋਬੜੀ, ਗੋਹਾਟੀ, ਕਮੱਖਸਾ ਆਦਿ ਵਿਚ ਚਰਨ ਪਾਏ ਹਨ। ਰਾਜਾ ਕੂਚ ਬਿਹਾਰ ਤੇ ਰਾਜਾ ਆਸਾਮ ਨੇ ਮੁਗਲ ਹਕੂਮਤ ਦਾ ਕੁਝ ਇਲਾਕਾ ਕਬਜ਼ੇ ਵਿਚ ਕਰ ਲਿਆ ਸੀ, ਔਰੰਗਜ਼ੇਬ ਨੇ ਪਹਿਲੀ ਵੇਰ ਨਵੰਬਰ ੧੬੬੧ ਈ: ਵਿਚ ਮੀਰ ਜੁਮਲਾ ਨੂੰ ਮੁਹਿੰਮ ਤੇ ਭੇਜਿਆ। ਇਸ ਤੋਂ ਪਿਛੋਂ ਫਰਵਰੀ ਸੰਨ ੧੬੬੯ ਈਸਵੀ ਨੂੰ ਮਿਰਜ਼ਾ ਰਾਜਾ ਜੈ ਸਿੰਘ ਅੰਬਰ ਦੇ ਪੁਤਰ ਰਾਜਾ ਰਾਮ ਸਿੰਘ ਨੂੰ ੧੫ ਹਜ਼ਾਰ ਫ਼ੌਜ, ਤੋਪਖਾਨਾ, ਸਹਾਇਕ

ਸੈਨਾ ਆਦਿ ਦੇ ਕੇ ਆਸਾਮ ਤੇ ਚੜ੍ਹਾਈ ਲਈ ਭੇਜਿਆ।*ਰਾਜਾ ਰਾਮ ਸਿੰਘ ਚੂੰਕਿ ਗੁਰੂ ਘਰ ਦਾ ਸੇਵਕ ਸੀ ਇਸ ਲਈ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ ਤੇ ਸਹਾਇਤਾ ਲਈ ਬੇਨਤੀ ਕੀਤੀ ਇਹ ਗੁਰੂ ਸਾਹਿਬ ਨੂੰ ਕਿਥੇ ਮਿਲਿਆ ? ਇਸ ਸਬੰਧੀ ਖੋਜ ਕਰਨ ਦੀ ਲੋੜ ਹੈ। ਮਿਸਟਰ ਮੈਕਾਲਫ ਨੇ ਲਿਖਿਆ ਹੈ ਕਿ ਪਟਨੇ ਵਿਚ ਮਿਲਿਆ। ਇਹ ਇਸ ਲਈ ਠੀਕ ਨਹੀਂ ਕਿ ੧੭੨੫ ਬਿ. ਵਿਚ ਰਾਮ ਸਿੰਘ ਨੇ ਚੜ੍ਹਾਈ ਕੀਤੀ, ਗੁਰੂ ਸਾਹਿਬ ਸਾਹਿਬਜ਼ਾਦੇ ਦੇ ਜਨਮ ਸਮੇਂ ਪਟਨੇ ਵਿਚ ਨਹੀਂ ਸਨ। ੧੭੨੫ ਵਿਚ ਤਾਂ ਉਹ ਬੰਗਾਲ ਜਾਂ ਆਸਾਮ ਵਿਚ ਸਨ। ਭਾਈ ਸੰਤੋਖ ਸਿੰਘ ਜੀ ਤੇ ਗਿਆਨੀ ਗਿਆਨ ਸਿੰਘ ਨੇ ਪੰਥ ਪ੍ਰਕਾਸ ਵਿਚ ਗਯਾ ਵਿਚ ਮਿਲਣਾ ਲਿਖਿਆ ਹੈ। ਇਹ ਭੀ ਦਰੁਸਤ ਨਹੀਂ। ਜਾਪਦਾ ਇਹ ਹੈ ਕਿ ਆਸਾਮ ਵਿਚ ਹੀ ਮਿਲਿਆ ਹੈ। ਗੁਰੂ ਜੀ ਉਸ ਦੇ ਪ੍ਰੇਮ ਕਰ ਕੇ ਨਾਲ ਹੋ ਗਏ। ਆਸਾਮ ਪੁਜ ਕੇ ਦਰਿਆ ਬ੍ਰਹਮ-ਪੁਤਰ ਦੇ ਕਿਨਾਰੇ ਸਾਹੀ ਫੌਜ ਦਾ ਕੈਂਪ ਲਗਾ ਹੋਇਆ ਸੀ ਕਿ ਗੁਰੂ ਸਾਹਿਬ

---

*ਹਿਸਟਰੀ ਆਫ਼ ਔਰੰਗਜ਼ੇਬ ਭਾਗ ੩ ਪੰਨਾ ੨੧੩ ਕ੍ਰਿਤ ਜਾਦੂ ਨਾਥ।

ਸਿਖ ਇਤਿਹਾਸਕਾਰਾਂ ਨੇ ਮਿਰਜ਼ਾ ਰਾਜਾ ਜੈ ਸਿੰਘ ਨੂੰ ਜੈ ਸਿੰਘ ਸਵਾਈ ਤੇ ਰਾਮ ਸਿੰਘ ਦਾ ਨਾਮ ਬਿਸਨ ਸਿੰਘ ਲਿਖਿਆ ਹੈ। ਇਹ ਠੀਕ ਨਹੀਂ। ਮਿਰਜ਼ਾ ਰਾਜਾ ਜੈ ਸਿੰਘ ਸਾਹਜਹਾਂ ਦਾ ਅਹਿਲ-ਕਾਰ ਸੀ, ਔਰੰਗਜ਼ੇਬ ਦੇ ਸਮੇਂ ਭੀ ਮੁਹਿੰਮਾਂ ਤੇ ਜਾਂਦਾ ਰਿਹਾ। ਆਸਾਮ ਤੇ ਚੜ੍ਹਾਈ ਇਸ ਦੇ ਪੁਤਰ ਰਾਮ ਸਿੰਘ ਨੇ ਕੀਤੀ ਸੀ। ਮਿਰਜ਼ਾ ਜੈ ਸਿੰਘ ੧੭੨੩ ਬਿ: ਵਿਚ ਮਰਿਆ। ਰਾਜਾ ਜੈ ਸਿੰਘ ਸਵਾਈ ੧੭੫੫ ਤੋਂ ੧੭੯੯ ਬਿ: ਤਕ ਹੋਇਆ। ਦਿੱਲੀ ਦਾ ਜੰਤਰ-ਮੰਤਰ ਇਸਨੇ ਬਣਵਾਇਆ ਸੀ।

ਸ੍ਰੀ ਗੁਰੂ ਤੇਗ਼ ਬਹਾਦਰ ਜੀ

ਨੇ ਫੁਰਮਾਇਆ, "ਇਥੇ ਹੜ੍ਹ ਆਉਣ ਦਾ ਅੰਦੇਸ਼ਾ ਹੈ। ਪਰ ਮੁਗ਼ਲ ਸਰਦਾਰ ਨਾ ਮੰਨੇ। ਰਾਤ ਨੂੰ ਅਚਾਨਕ ਹੜ੍ਹ ਆ ਗਿਆ ਤੇ ਸੈਨਾਂ ਦੇ ਕਈ ਆਦਮੀ ਰੁੜ੍ਹ ਗਏ।

ਸਰ ਜਾਦੂ ਨਾਥ ਲਿਖਦੇ ਹਨ ਕਿ ੧੬੭੦ ਈ: ਵਿਚ ਰਾਜਾ ਰਾਮ ਸਿੰਘ ਨੇ ਸੁਲਾਹ ਦਾ ਮਿਸ਼ਨ ਭੇਜਿਆ। ਦਰ-ਅਸਲ ਗੁਰੂ ਜੀ ਨੇ ਵਿਚ ਪੈ ਕੇ ਰਾਜਾ ਆਸਾਮ ਤੇ ਰਾਜਾ ਰਾਮ ਸਿੰਘ ਦੀ ਸੁਲਾਹ ਕਰਾ ਦਿਤੀ। ਇਲਾਕੇ ਦੀ ਹੱਦ-ਬੰਦੀ ਹੋ ਗਈ। ਇਸ ਸਮੇਂ ਜਿਹੜੇ ਸਿਖ ਗੁਰੂ ਜੀ ਦੇ ਨਾਲ ਸਨ ਉਨ੍ਹਾਂ ਨੂੰ ਇਕ ਪਿੰਡ ਵਿਚ ਅਬਾਦ ਕੀਤਾ ਗਿਆ। ਇਥੇ ਹਜ਼ੂਰ ਨੇ ਖੰਜਰ ਗੱਡ ਕੇ ਪਿੰਡ ਦਾ ਨਾਮ ਖੰਜਰ ਰਖਿਆ।

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ—

ਤਹਿ ਇਕ ਗ੍ਰਾਮ ਬਸਾਇਉ ਭਾਰੀ।
ਖੰਜਰ ਤਾਕੋ ਨਾਮ ਉਚਾਰੀ।

ਦੋਹਾਂ ਹਿੰਦੂ ਰਾਜਿਆਂ ਦੀ ਸੁਲਾਹ ਦੇ ਕਾਰਨ ਹਰ ਪਾਸੇ ਖ਼ੁਸ਼ੀ ਮਨਾਈ ਗਈ। ਇਸ ਯਾਦ ਵਿਚ ਸਿਖਾਂ ਨੇ ਤੇ ਰਾਜਪੂਤ ਸੈਨਾ ਨੇ ਢਾਲਾਂ ਨਾਲ ਮਿਟੀ ਢੋ ਕੇ ਇਕ ਥੜਾ ਬਣਾਇਆ, ਜੋ ਆਸਾਮ ਵਿਚ ਗੁਰਦਵਾਰਾ ਧੋਬੜੀ ਦੇ ਨਾਮ ਤੋਂ ਪ੍ਰਸਿਧ ਹੈ। ਸੁਲਹ ਦੇ ਪਿਛੋਂ ਰਾਜਾ ਰਾਮ ਸਿੰਘ ਵਾਪਸ ਆ ਗਿਆ, ਮਹਾਰਾਜ ਕੁਝ ਸਮਾਂ ਆਸਾਮ ਹੀ ਟਿਕੇ, ਰਾਜਾ ਆਸਾਮ ਨੇ ਗੁਰੂ ਜੀ ਦਾ ਬੜਾ ਸਤਿਕਾਰ ਕੀਤਾ। ਉਸ ਦੇ ਘਰ ਸੰਤਾਨ ਨਹੀਂ ਸੀ, ਉਸ ਨੇ ਰਾਣੀ ਸਮੇਤ ਹਾਜ਼ਰ ਵਿਚ ਕੇ ਬੇਨਤੀ ਕੀਤੀ, "ਗੁਰਦੇਵ, ਮੇਰੇ ਕੋਈ ਪੁਤਰ ਨਹੀਂ, ਰਾਜ ਭਾਗ ਦਾ ਮਾਲਕ ਕੌਣ ਬਣੇਗਾ, ਅਸੀਂ ਦੋਵੇਂ ਜੀਅ ਬੜੇ ਉਦਾਸ ਰਹਿੰਦੇ ਹਾਂ, ਆਪ ਅਸ਼ੀਰਵਾਦ ਦਿਓ ਕਿ ਸਾਡੇ ਕੋਈ ਸੰਤਾਨ ਹੋਵੇ, ਅਸੀਂ ਉਸ ਨੂੰ ਆਪ ਦਾ ਸਿਖ ਬਣਾਵਾਂਗੇ।" ਮਹਾਰਾਜ ਨੇ ਉਤਰ ਦਿਤਾ, "ਰਾਜਨ !

## ਹਿੰਦੂ ਰਾਜਿਆਂ ਦੀ ਸੂਲਹ ਕਰਾਣੀ

ਬਖਸ਼ਸ਼ਾਂ ਦਾ ਮਾਲਕ ਆਪ ਵਾਹਿਗੁਰੂ ਹੈ, ਉਹੀ ਮਨੁਖ ਨੂੰ ਸਭ ਕੁਝ ਦੇਣ ਵਾਲਾ ਹੈ। ਅਸੀਂ ਤੁਹਾਡੇ ਲਈ ਅਰਦਾਸ ਕਰਦੇ ਹਾਂ ਕਿ ਵਾਹਿਗੁਰੂ ਤੁਹਾਨੂੰ ਰਾਜ ਕੁਮਾਰ ਦੇਵੇ।"

ਸਿਖ ਇਤਿਹਾਸ ਦਸਦਾ ਹੈ ਕਿ ਕੁਝ ਚਿਰ ਪਿਛੋਂ ਰਾਜਾ ਆਸਾਮ ਦੇ ਘਰ ਪੁਤਰ ਜਨਮਿਆ। ਜਿਸ ਦਾ ਨਾਮ ਰਤਨ ਰਾਇ ਰਖਿਆ ਗਿਆ। ਜਦ ਇਹ ਬਾਰਾਂ ਵਰਿਆਂ ਦਾ ਹੋਇਆ ਤਾਂ ਆਪਣੀ ਮਾਤਾ ਸਮੇਤ ਅਨੰਦ ਪੁਰ ਵਿਖੇ ਸ੍ਰੀ ਕਲਗੀਧਰ ਜੀ ਦੇ ਦਰਸਨ ਕਰਨ ਆਇਆ। ਇਸ ਦਾ ਵਰਣਨ ਅਗੇ ਆਵੇਗਾ।

ਗੁਰੂ ਜੀ ਆਸਾਮ ਵਿਚ ਸਨ ਕਿ ਪੰਜਾਬ ਵਿਚੋਂ ਬਾਦਸ਼ਾਹ ਦੀ ਸਖਤੀ ਦੀਆਂ ਖਬਰਾਂ ਪੁਜੀਆਂ। ਸਖਤ ਗੜ ਬੜ ਮਚੀ ਹੋਈ ਸੀ। ਇਸ ਲਈ ਹਜ਼ੂਰ ਨੇ ਵਾਪਸੀ ਦੀ ਤਿਆਰੀ ਕਰ ਲਈ। ਆਸਾਮ ਤੋਂ ਚਲ ਕੇ ਸਿਧੇ 'ਗਯਾ' ਪੁਜੇ। ਇਥੋਂ ਪਟਨੇ ਦੇ ਮੁਖੀ ਸਿਖਾਂ–ਭਾਈ ਦਿਆਲ ਦਾਸ, ਰਾਮ ਰਾਇ, ਦਰਬਾਰੀ, ਭਾਈ ਭੇਡ ਮਲ ਤੇ ਸੰਗਤ ਦੇ ਨਾਂ ਇਕ ਹੁਕਮ ਨਾਮਾ ਲਿਖਿਆ ਕਿ ਉਹ ਸ਼ਹਿਜ਼ਾਦੇ ਅਤੇ ਪ੍ਰਵਾਰ ਨੂੰ ਭੇਜ ਦੇਣ। ਇਹ ਹੁਕਮ ਨਾਮਾ ਹੁਣ ਪਟਨੇ ਸਾਹਿਬ ਮੌਜੂਦ ਹੈ।

ਗੁਰੂ ਸਾਹਿਬ ਜੀ ਆਸਾਮ ਤੋਂ ਚਲਕੇ ਬਿਹਾਰ ਤੇ ਯੂ. ਪੀ. ਚੋਂ ਹੁੰਦੇ ਹੋਏ ਪੰਜਾਬ ਪੁਜੇ। ਇਥੇ ਕਸ਼ਮੀਰੀ ਪੰਡਤਾਂ ਨੇ ਹਿੰਦੂ ਧਰਮ ਦੀ ਰਖਿਆ ਲਈ ਆ ਕੇ ਕਿਸ ਤਰ੍ਹਾਂ ਪੁਕਾਰ ਕੀਤੀ? ਕਿਵੇਂ ਮਹਾਰਾਜ ਸ਼ਹੀਦ ਹੋਣ ਲਈ ਦਿਲੀ ਗਏ? ਇਹ ਬ੍ਰਿਤਾਂਤ ਅਗੇ ਚਲ ਕੇ ਵਰਣਨ ਕੀਤਾ ਗਿਆ ਹੈ।

# ਬੱਤੀਵਾਂ ਵਿਆਖਿਆਨ

## ਔਰੰਗਜ਼ੇਬ ਦੀ ਅਨੀਤੀ

ਜਹਾਂਗੀਰ ਦੀ ਅਨੀਤੀ ਦੇ ਕਾਰਨ ਪੰਚਮ ਪਾਤਸਾਹ ਦੀ ਸ਼ਹੀਦੀ ਹੋਈ। ਸ਼ਾਹਜਹਾਂ ਦੀ ਨੀਤੀ ਦੇ ਕਾਰਨ ਛੇਵੇਂ ਪਾਤਸ਼ਾਹ ਨੂੰ ਜੰਗ ਕਰਨੇ ਪਏ। ਔਰੰਗਜੇਬ ਨੇ ਮਜ਼ਬੀ ਤਅੱਸਬ ਦੇ ਕਾਰਨ ਹਿੰਦੂਆਂ ਪਰ ਜੋ ਸਖਤੀ ਕੀਤੀ ਉਸ ਨੂੰ ਦੂਰ ਕਰਨ ਲਈ ਸ੍ਰੀ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਹੋਈ। ਔਰੰਗਜੇਬ ਨੇ ਸਿਖੀ ਨੂੰ ਭੀ ਮਿਟਾਣਾ ਚਾਹਿਆ ਇਸ ਲਈ ਉਸ ਦੀ ਅਨੀਤੀ ਦਾ ਵਰਣਨ ਕਰਨਾ ਜ਼ਰੂਰੀ ਹੈ।

ਮੁਗ਼ਲ ਬਾਦਸ਼ਾਹਾਂ ਵਿਚੋਂ ਔਰੰਗਜ਼ੇਬ ਬੜਾ ਚਤੁਰ, ਕੁਟਲ ਨੀਤੀਵਾਨ ਬਾਹਰੋਂ ਦਿਸਣ ਵਿਚ ਸਾਦਾ, ਸੰਜਮੀ, ਮਜ਼ਬ ਦਾ ਪਾਬੰਦ ਅਤੇ ਇਸਲਾਮ ਦਾ ਪ੍ਰਚਾਰਕ ਸੀ। ਪਰ ਉਸ ਨੇ ਮਜ਼ਬ ਦੀ ਆੜ ਵਿਚ ਬਹੁਤ ਰਾਜਨੀਤਕ ਜ਼ੁਲਮ ਕੀਤੇ ਹਨ। ਉਸਨੇ ੧੬੫੮ ਈਸਵੀ ਤੋਂ ਲੈਕੇ ੧੭੦੭ ਈਸਵੀ ਤਕ ਰਾਜ ਕੀਤਾ ਹੈ। ਇਸ ਸਮੇਂ ਵਿਚ ਹਰ ਪਾਸੇ ਬਦਅਮਨੀ ਰਹੀ ਹੈ, ਉਹ ੧੬੮੧ ਈਸਵੀ ਤਕ ਉਤਰ ਪੱਛਮੀ ਹਿੰਦੁਸਤਾਨ ਦੀਆਂ ਮੁਹਿੰਮਾਂ ਅਤੇ ਉਪਰੰਤ ਮਰਦੇ ਦਮ ਤਕ ਦਖਣ ਵਲ ਰੁਝਾ ਰਿਹਾ। ਜਦ ਮਈ ੧੬੫੮ ਈਸਵੀ ਵਿਚ ਔਰੰਗਜ਼ੇਬ ਸੰਮੂਗੜ੍ਹ ਵਿਚ ਦਾਰਾ ਨੂੰ ਹਾਰ ਦੇ ਕੇ ਆਗਰੇ ਵਲ ਵਧਿਆ ਤਾਂ ਅਗੋਂ ਬੁਢੇ ਅਤੇ ਬੀਮਾਰ ਪਿਉ ਸ਼ਾਹਜਹਾਂ ਨੇ ਉਸਨੂੰ 'ਆਲਮ ਗੀਰ' ਨਾਮੀ ਤਲਵਾਰ ਪੇਸ਼ ਕੀਤੀ। ਇਹ ਇਕ ਤਰ੍ਹਾਂ ਰਾਜ-ਗੱਦੀ ਸੰਭਾਲਣ ਲਈ ਇਸ਼ਾਰਾ ਸੀ, ਪਰ ਸ਼ੱਕ ਦੇ ਕਾਰਨ ਇਸ ਨੇ ਪਿਉ ਨੂੰ ਆਗਰੇ ਦੇ ਕਿਲੇ ਵਿਚ ਕੈਦ ਕਰ ਦਿਤਾ। ਕਿਸੇ ਨੌਕਰ ਚਾਕਰ ਨੂੰ ਬਾਦਸ਼ਾਹ ਨਾਲ ਮਿਲਣ ਦੀ

ਆਗਿਆ ਨਹੀਂ ਸੀ। ਬੰਦੀਖਾਨੇ ਵਿਚ ਕੇਵਲ ਉਸਦੀ ਪਿਆਰੀ ਪੁਤਰੀ ਜਹਾਂ ਆਰਾ ਨਾਲ ਸੀ।

ਬੰਦੀਖਾਨੇ ਵਿਚ ਕਿਸੇ ਕੈਦੀ ਨੂੰ ਜੋ ਤੰਗੀ ਹੋ ਸਕਦੀ ਹੈ, ਉਹ ਸ਼ਾਹਜਹਾਂ ਨੂੰ ਦਿੱਤੀ ਗਈ। ਗਰਮੀ ਦੀ ਰੁਤ ਸੀ, ਉਸਨੇ ਔਰੰਗਜ਼ੇਬ ਨੂੰ ਇਹ ਚਿਠੀ ਲਿਖੀ, 'ਬਾਬਾ ਮਨ, ਬਹਾਦਰ ਮਨ ! ਦੀ ਰੋਜ਼ ਲਕ ਸਵਾਰ ਬੂਦਮ, ਇਮਰੋਜ਼ ਮੁਹਤਾਜ ਯਕ ਕਾਸਾਏ ਆਬਮ, ਦਰੀ- ਦੁਨੀਆਂ ਮਗਰੂਰ ਨਾ ਬਾਇਦ ਬੂਦ।''

ਚਿਠੀ ਦੇ ਅੰਤ ਵਿਚ ਇਹ ਰੁਬਾਈ ਲਿਖੀ:-

ਆਫ਼ਰੀਂ ਬਾਦ ਹਿੰਦੂਆਂ ਹਰ ਬਾਬ।
ਮੁਰਦਾ ਰਾ ਮੇਦਿਹੰਦ ਦਾਇਮ ਆਬ।
ਐ ਪਿਸਰ ਤੂ ਅਜਬੋ ਮੁਸਲਮਾਨੀ।
ਜ਼ਿੰਦਾ ਜਾਨਮ ਬ ਆਬ ਨ ਰਸਾਨੀ।

ਭਾਵ-ਐ ਮੇਰੇ ਮਾਨਯੋਗ ਪੁਤਰ ! ਕੱਲ੍ਹ ਮੈਂ ਲਖਾਂ ਸਵਾਰਾਂ ਦਾ ਮਾਲਕ ਸੀ, ਅਜ ਪਾਣੀ ਦੇ ਪਿਆਲੇ ਖੁਣੋਂ ਮੁਥਾਜ ਹਾਂ, ਇਸ ਦੁਨੀਆਂ ਵਿਚ ਹੰਕਾਰ ਨਹੀਂ ਕਰਨਾ ਚਾਹੀਦਾ।

ਬੇਟਾ ! ਸ਼ਾਬਾਸੇ ਹਿੰਦੂਆਂ ਨੂੰ ਜੋ ਆਪਣੇ ਮਰੇ ਹੋਏ ਪਿੱਤਰਾਂ ਦੇ ਨਾਂ ਤੇ ਪਾਣੀ ਦਿੰਦੇ ਹਨ ਤੂੰ ਚੰਗਾ ਮੁਸਲਮਾਨ ਹੈਂ, ਜਿਹੜਾ ਜੀਊਂਦੇ ਪਿਉ ਨੂੰ ਪਾਣੀ ਨਹੀਂ ਦੇ ਸਕਦਾ ?

ਇਸ ਦਾ ਉਤਰ ਔਰੰਗਜ਼ੇਬ ਨੇ ਦਿਤਾ, "ਪਿਤਾ ਜੀ ਇਹ ਤੁਹਾਡੇ ਕੀਤੇ ਦਾ ਫਲ ਹੈ।"

ਜਿਸ ਵਕਤ ਸ਼ਾਹਜਹਾਂ ਬੰਦੀਖਾਨੇ ਵਿਚ ਸੀ, ਉਸ ਦੀ ਉਮਰ ੬੬ ਵਰ੍ਹੇ ਦੀ ਸੀ। ਸੰਸਾਰ ਦੇ ਇਤਿਹਾਸ ਵਿਚ ਬਾਦਸ਼ਾਹਾਂ ਵਿਚੋਂ ਇਹ ਭੀ ਇਕ ਬਦ ਕਿਸਮਤ ਸੀ, ਜਿਸ ਨੇ ਸਾਰੀ ਜ਼ਿੰਦਗੀ ਸੁਖ ਦੀ ਗੁਜਾਰ ਕੇ ਆਪਣੀ ਉਮਰ ਦੇ ਆਖਰੀ ਦਿਨ ਬੰਦੀਖਾਨੇ ਵਿਚ ਗੁਜ਼ਾਰੇ ਤੇ ਉਹ ਭੀ ਆਪਣੀ ਔਲਾਦ ਦੇ ਹਥੋਂ। ਸ਼ਾਹਜਹਾਂ ਦਾ ਦਰਦਨਾਕ ਅੰਤ ਕੈਦ ਵਿਚ ਹੀ ਹੋਇਆ।

## ਸ੍ਰੀ ਗੁਰੂ ਤੇਗ ਬਹਾਦਰ ਜੀ

ਔਰੰਗਜ਼ੇਬ ਨੇ ਭਰਾਵਾਂ ਨਾਲ ਕੀ ਵਰਤਾਉ ਕੀਤਾ ? ਇਹ ਵਿਥਿਆ ਵੀ ਬੜੀ ਦਰਦਨਾਕ ਹੈ। ਦਾਰਾ ਹਾਰ ਖਾ ਕੇ ਪੰਜਾਬ ਵਲ ਆਇਆ। ਉਸਦਾ ਪੁਤਰ ਸੁਲੇਮਾਨ ਸ਼ਕੋਹ ਗੜ੍ਹਵਾਲ ਵੱਲ ਚਲਾ ਗਿਆ।

ਦਾਰਾ ਆਪਣੀ ਵਹੁਟੀ ਨਾਦਰਾ ਤੇ ਛੋਟੇ ਪੁਤਰ ਸਪੀਹਰ ਸ਼ਕੋਹ ਸਮੇਤ ਪੰਜਾਬ ਚੋਂ ਹੁੰਦਾ ਸਿੰਧ ਨੂੰ ਚਲਾ ਗਿਆ। ਔਰੰਗਜ਼ੇਬ ਦਾ ਫੌਜਦਾਰ ਫੌਜ ਲੈ ਕੇ ਪਿਛਾ ਕਰ ਰਿਹਾ ਸੀ। ਇਕ ਜੀਊਣ ਨਾਮੀ ਬਲੋਚ ਸਰਦਾਰ ਦੀ ਗੱਦਾਰੀ ਦੇ ਕਾਰਣ ਦਾਰਾ ਪੁਤਰ ਸਮੇਤ ਗ੍ਰਿਫਤਾਰ ਕੀਤਾ ਗਿਆ। ੨੩ ਅਗਸਤ ੧੬੫੯ ਈ: ਨੂੰ ਇਹ ਬਦ ਕਿਸਮਤ ਕੈਦੀ ਦਿੱਲੀ ਪੁਜੇ। ਔਰੰਗਜ਼ੇਬ ਦੇ ਹੁਕਮ ਨਾਲ ਦਿੱਲੀ ਵਿਚ ਦੋਹਾਂ ਦਾ ਜਲੂਸ ਕਢਿਆ ਗਿਆ। ਬਰਨੀਅਰ (ਫ੍ਰੈਂਚ) ਅਤੇ ਮਨੂਚੀ। (ਇਟਲੀਅਨ) ਉਸ ਵਕਤ ਦਿੱਲੀ ਵਿਚ ਸਨ। ਦਾਰਾ ਦੇ ਜਲੂਸ ਸਬੰਧੀ ਬਰਨੀਅਰ ਲਿਖਦਾ ਹੈ:-"ਮੈਂ ਵੇਖਿਆ ਕਿ ਲੋਕ ਹਰ ਥਾਵੇਂ ਰੋ ਰਹੇ ਸਨ। ਬੜੇ ਦਰਦਨਾਕ ਸ਼ਬਦਾਂ ਵਿਚ ਦਾਰਾ ਦੀ ਬਦ-ਕਿਸਮਤੀ ਦਾ ਜਿਕਰ ਕਰਦੇ ਸਨ।" ਦੂਜਾ ਲੇਖਕ ਇਸ ਘਟਨਾ ਨੂੰ ਇਉਂ ਵਰਨਣ ਕਰਦਾ ਹੈ, 'ਜਿਸ ਸਮੇਂ ਦਾਰਾ ਦਾ ਜਲੂਸ ਕਿਲ੍ਹੇ ਦੇ ਪਾਸ ਆਇਆ, ਇਕ ਫਕੀਰ ਨੇ ਅਗੇ ਵਧ ਕੇ ਕਿਹਾ, "ਐ ਦਾਰਾ! ਜਦ ਤੂੰ ਰਾਜ ਕੁਮਾਰ ਸੀ, ਤੂੰ ਮੈਨੂੰ ਸਦਾ ਕੁਝ ਨਾ ਕੁਝ ਬਖਸੀਸ਼ ਕਰਦਾ ਸੀ, ਅੱਜ ਮੈਂ ਜਾਣਦਾ ਹਾਂ ਕਿ ਤੂੰ ਮੈਨੂੰ ਕੁਝ ਨਹੀਂ ਦੇ ਸਕਦਾ।"

ਫਕੀਰ ਦੇ ਇਹ ਸਬਦ ਸੁਣ ਕੇ ਸੂਫੀ ਅਤੇ ਨੇਕ ਮਨੁਖ ਦਾਰਾ ਨੇ ਆਪਣ ਉਤੇ ਲਿਆ ਹੋਇਆ ਕਾਲੇ ਰੰਗ ਦਾ ਦੁਸ਼ਾਲਾ ਲਾਹ ਕੇ ਫਕੀਰ ਵਲ ਸੁਟਿਆ। ਪਰ ਔਰੰਗਜ਼ੇਬ ਦੇ ਜਰਨੈਲ ਬਹਾਦਰ ਖਾਂ ਨੇ (ਜਿਸ ਨੇ ਦਾਰਾ ਨੂੰ ਗ੍ਰਿਫਤਾਰ ਕੀਤਾ ਸੀ) ਕੋਲੋਂ ਕਿਹਾ, "ਕੈਦੀ ਨੂੰ ਇਹ ਹੱਕ ਨਹੀਂ ਕਿ ਉਹ ਕਿਸੇ ਨੂੰ ਕੋਈ ਚੀਜ਼ ਬਖਸ਼ੀਸ਼ ਕਰੇ।"

## ਔਰੰਗਜ਼ੇਬ ਦੀ ਅਨੀਤੀ

ਬੜੀ ਨਿਰਾਦਰੀ ਤੇ ਬੇਤਰਸੀ ਨਾਲ ਦਾਰਾ ਨੂੰ ਕਤਲ ਕੀਤਾ ਗਿਆ। ਉਸ ਦੇ ਪੁਤਰ ਸੁਲੇਮਾਨ ਸ਼ਕੋਹ ਨੂੰ ਭੀ ਮਰਵਾਇਆ ਗਿਆ।

ਔਰੰਗਜ਼ੇਬ ਨੇ ਆਪਣੇ ਭਰਾ ਮੁਰਾਦ ਨੂੰ ਤਖਤ ਦਿਵਾਉਣ ਲਈ ਬੜੇ ਝਾਂਸੇ ਦਿਤੇ। ਉਸਦੇ ਸਾਹਮਣੇ ਖੁਦਾ ਕੁਰਾਨ ਤੇ ਪੈਗੰਬਰ ਦੀਆਂ ਕਸਮਾਂ ਖਾਧੀਆਂ। ਮਥਰਾ ਦੇ ਪਾਸ ਉਸ ਨੂੰ ਪ੍ਰੀਤੀ ਭੋਜਨ ਤੇ ਸਦਿਆ। ਜਦ ਪ੍ਰੀਤੀ ਭੋਜ ਖ਼ਤਮ ਹੋਇਆ ਤਾਂ ਔਰੰਗਜ਼ੇਬ ਨੇ ਮੁਰਾਦ ਨੂੰ ਸ਼ਰਾਬ ਦੇ ਨਸ਼ੇ ਵਿਚ ਗੁਟ ਦੇਖ ਕੇ ਗ੍ਰਿਫਤਾਰ ਕਰ ਲਿਆ ਅਤੇ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰਕੇ ਭੇਜ ਦਿਤਾ। ੪ ਦਸੰਬਰ ੧੬੬੧ ਈ: ਨੂੰ ਉਹ ਵਿਚਾਰਾ ਗਵਾਲੀਅਰ ਦੇ ਕਿਲ੍ਹੇ ਵਿਚ ਹੀ ਮਰਿਆ।

ਔਰੰਗਜ਼ੇਬ ਦਾ ਤੀਜਾ ਭਰਾ ਸ਼ੁਜਾਹ ਨੱਠ ਕੇ ਆਸਾਮ ਵਲ ਜਾ ਮਰਿਆ। ਮੁਕਦੀ ਗੱਲ ਸਾਰੇ ਖਾਨਦਾਨ ਦਾ ਖਾਤਮਾ ਕਰਕੇ ਔਰੰਗਜ਼ੇਬ ਨੇ ਦਿੱਲੀ ਦਾ ਤਖ਼ਤ ਪ੍ਰਾਪਤ ਕੀਤਾ।

ਹੇ ਰਾਜਨੀਤ! ਤੂੰ ਕਿਤਨੀ ਜ਼ਾਲਮ ਅਤੇ ਬੇਦਰਦ ਹੈਂ! ਤੇਰੇ ਹਿਰਦੇ ਵਿਚ ਪਿਤਾ ਲਈ ਸਤਕਾਰ ਤੇ ਵਫਾਦਾਰੀ ਨਹੀਂ, ਭਰਾਵਾਂ ਲਈ ਪਿਆਰ ਅਤੇ ਪੁਤਰਾਂ ਲਈ ਵਿਸ਼ਵਾਸ ਨਹੀਂ, ਕਿਸੇ ਲਈ ਤਰਸ ਨਹੀਂ, ਕਿਸੇ ਲਈ ਇਨਸਾਫ ਨਹੀਂ।

ਔਰੰਗਜ਼ੇਬ ਕਿੰਨਾ ਕੁਟਲ ਨੀਤੀਵਾਨ ਸੀ? ਇਸ ਦੀਆਂ ਕੁਝ ਉਦਾਹਰਣਾਂ ਪੇਸ਼ ਕਰਦੇ ਹਾਂ। ਇਕ ਵੇਰ ਦਾਰਾ ਨੇ ਆਦਮ-ਕੱਦ ਸੀਸ਼ਾ ਮੰਗਵਾਇਆ। ਜਮਨਾ ਦੇ ਕਿਨਾਰੇ ਤਹਿਖਾਨਾ ਬਣਵਾ ਕੇ ਉਸ ਵਿਚ ਸ਼ੀਸੇ ਨੂੰ ਲਵਾਇਆ।

ਇਸ ਖੁਸ਼ੀ ਵਿਚ ਦਾਰਾ ਨੇ ਸਾਰੇ ਪਰਵਾਰ ਦੀ ਦਾਹਵਤ ਕੀਤੀ। ਜਿਸ ਵਿਚ ਸ਼ਾਹਜਹਾਂ ਭੀ ਸ਼ਾਮਲ ਹੋਇਆ। ਜਿਸ ਵਕਤ ਸ਼ਾਹੀ ਖਾਨਦਾਨ ਦੇ ਸਾਰੇ ਆਦਮੀ ਆਪੋ ਆਪਣੀ ਥਾਂ ਤੇ ਬੈਠ ਗਏ ਤਾਂ ਸਾਹਜਹਾਂ ਨੇ ਕੀ ਵੇਖਿਆ ਕਿ ਔਰੰਗਜ਼ੇਬ ਜੁਤੀਆਂ ਵਿਚ

ਬੂਹੇ ਦੇ ਲਾਗੇ ਬੈਠਾ ਹੈ। ਇਹ ਵੇਖਕੇ ਬਾਦਸਾਹ ਨੇ ਹੱਸਕੇ ਪੁਛਿਆ, "ਮੌਲਵੀ ਸਾਹਿਬ, ਜੁਤੀਆਂ ਵਿਚ ਕਿਉਂ ਬੈਠੇ ਹਨ ?"

ਔਰੰਗਜ਼ੇਬ ਨੇ ਇਸ ਦਾ ਕੋਈ ਉਤਰ ਨਾ ਦਿਤਾ। ਦਾਹਵਤ ਖਤਮ ਹੋ ਗਈ। ਸ਼ਾਹਜਹਾਂ ਨੇ ਔਰੰਗਜ਼ੇਬ ਨੂੰ ਗੁਸਤਾਖ਼ ਸਮਝ ਕੇ ਦਰਬਾਰ ਵਿਚ ਉਸ ਦਾ ਦਾਖਲਾ ਬੰਦ ਕਰ ਦਿਤਾ।

ਕੁਝ ਸਮਾਂ ਗੁਜ਼ਰ ਗਿਆ। ਵਜ਼ੀਰਾਂ ਉਮਰਾਵਾਂ ਨੇ ਵਿਚ ਪੈ ਕੇ ਪਿਉ ਪੁਤਰ ਦਾ ਸਮਝੌਤਾ ਕਰਾਉਣਾ ਚਾਹਿਆ । ਇਕ ਦਿਨ ਬਾਦਸ਼ਾਹ ਨੇ ਔਰੰਗਜ਼ੇਬ ਨੂੰ ਦਰਬਾਰ ਵਿਚ ਸਦਕੇ ਪੁਛਿਆ, 'ਤੂੰ ਕਿਉਂ ਬੂਹੇ ਵਿਚ ਬੈਠਾ ਸੀ ਤੇ ਸੱਦਣ ਪਰ ਭੀ ਨਹੀਂ ਆਇਆ ?'

ਔਰੰਗਜ਼ੇਬ ਨੇ ਉਤਰ ਦਿਤਾ, "ਜਹਾਂ ਪਨਾਹ ! ਮੈਂ ਇਹ ਸੋਚਕੇ ਜੁਤੀਆਂ ਵਿਚ ਬੈਠਾ ਸੀ ਕਿ ਸ਼ਾਹੀ ਖਾਨਦਾਨ ਦੇ ਸਾਰੇ ਆਦਮੀ ਤਹਿਖਾਨੇ ਵਿਚ ਬੈਠੇ ਸਨ, ਜੇ ਕੋਈ ਦੁਸ਼ਮਨ ਬਾਹਰੋਂ ਹਮਲਾ ਕਰ ਕੇ ਸਾਰਿਆਂ ਨੂੰ ਮਾਰ ਦੇਵੇ ਤਾਂ ਤਖਤ ਦਾ ਵਾਰਸ ਕੌਣ ਬਣਦਾ ?"

ਇਹ ਸੁਣ ਕੇ ਸ਼ਾਹਜਹਾਂ ਨੇ ਠੰਡਾ ਸਾਹ ਭਰਿਆ ਤੇ ਕਿਹਾ, "ਯਾ ਰੱਬਾ ! ਦਾਰਾ ਨੂੰ ਇਸਦੀ ਕੁਟਲ ਨੀਤੀ ਤੋਂ ਬਚਾਈਂ ।"

ਔਰੰਗਜ਼ੇਬ ਨੂੰ ਇਕ ਵੇਰ ਆਪਣੇ ਪੁਤਰ ਮੁਅਜ਼ਮ (ਬਹਾਦਰ ਸਾਹ) ਤੇ ਸ਼ੱਕ ਪੈ ਗਿਆ ਕਿ ਉਹ ਬਗਾਵਤ ਕਰਨਾ ਚਾਹੁੰਦਾ ਹੈ। ਉਸ ਨੇ ਬਹਾਦਰ ਸ਼ਾਹ ਨੂੰ ਦਰਬਾਰ ਵਿਚ ਸਦਿਆ। ਮੁਗਲਾਂ ਦੇ ਸਮੇਂ ਸ਼ਾਹੀ ਦਰਬਾਰ ਦਾ ਇਕ ਰਿਵਾਜ ਹੁੰਦਾ ਸੀ ਕਿ ਜਿਸ ਪਰ ਬਾਦਸ਼ਾਹ ਬਹੁਤ ਪ੍ਰਸੰਨ ਹੁੰਦਾ, ਉਸ ਨੂੰ ਆਪਣੇ ਹੱਥਾਂ ਨਾਲ ਇਤਰ ਲਾਉਂਦਾ ਸੀ । ਔਰੰਗਜ਼ੇਬ ਨੇ ਮੁਅੱਜ਼ਬ ਨੂੰ ਤਖਤ ਦੇ ਪਾਸ ਬੁਲਾਇਆ। ਉਹ ਸ਼ਸਤਰ ਉਤਾਰ ਕੇ ਜਦ ਕੋਲ ਆਇਆ ਤਾਂ ਔਰੰਗਜ਼ੇਬ ਨੇ ਪੁਛਿਆ, "ਬੇਟਾ, ਤੂੰ ਕਿਹੜਾ ਇਤਰ ਪਸੰਦ ਕਰਦਾ ਹੈਂ ?" ਮੁਅੱਜ਼ਮ ਨੇ ਉਤਰ ਦਿਤਾ–"ਮੈਨੂੰ ਫ਼ਿਤਨਾ' ਚੰਗਾ ਲਗਦਾ ਹੈ।"

## ਔਰੰਗਜ਼ੇਬ ਦੀ ਅਨੀਤੀ

ਔਰੰਗਜ਼ੇਬ ਨੇ ਕਿਹਾ "ਮੈਂ ਫ਼ਿਤਨੇ (ਫ਼ਸਾਦ) ਦਾ ਪ੍ਰਬੰਧ ਕਰ ਲਿਆ ਹੈ।" ਬਸ ਫੇਰ ਕੀ ਸੀ, ਪਰਦਾ ਡਿਗ ਪਿਆ ਤੇ ਬਹਾਦਰ ਸ਼ਾਹ ਸ਼ਾਹੀ ਫੌਜ ਦੇ ਪਹਿਰੇ ਵਿਚ ਕੈਦੀ ਬਣਾ ਲੀਤਾ ਗਿਆ।

ਮਨੁਖ ਸੁਭਾਵ ਵਿਚ ਇਹ ਕਮਜ਼ੋਰੀ ਹੈ ਕਿ ਉਹ ਆਪਣੇ ਔਗੁਣਾਂ ਜਾਂ ਨਿਜ ਸੁਆਰਥ ਨੂੰ ਛੁਪਾਉਣ ਲਈ ਕਿਸੇ ਗਲ ਦੀ ਆੜ ਲਭਦਾ ਹੈ। ਮਜ਼ਬ ਵਿਚ ਪਖੰਡ ਤੇ ਰਾਜਨੀਤ ਵਿਚ ਲੋਕਾਂ ਨੂੰ ਗੁਮ-ਰਾਹ (Exploit) ਕਰਨਾ ਖਾਸ ਔਗੁਣ ਹਨ। ਔਰੰਗਜ਼ੇਬ ਨੇ ਆਪਣੇ ਰਾਜਨੀਤਕ ਮੰਤਵਾਂ ਦੀ ਪੂਰਤੀ ਲਈ ਮਜ਼ਬ ਦੀ ਆੜ ਲਈ। ਉਸਨੇ ਸਟੇਟ ਨੂੰ ਮਜ਼ਬ ਦਾ ਪ੍ਰਚਾਰਕ ਬਨਾਉਣ ਦਾ ਜਤਨ ਕੀਤਾ।

ਮੌਲਾਨਾ ਅਬੁਲ ਕਲਾਮ ਆਜ਼ਾਦ ਲਿਖਦੇ ਹਨ:-

"ਏਸ਼ੀਆ ਵਿਚ ਪਾਲਿਟਿਕਸ ਹਮੇਸ਼ਾਂ ਮਜ਼ਬ ਦੀ ਆੜ ਵਿਚ ਰਿਹਾ ਹੈ। ਹਜ਼ਾਰਾ ਖ਼ੂੰਰੇਜ਼ੀਆਂ ਜੋ ਰਾਜਨੀਤਕ ਕਾਰਣਾਂ ਕਰਕੇ ਹੋਈਆਂ, ਉਨ੍ਹਾਂ ਨੂੰ ਮਜ਼ਬ ਦੀ ਚਾਦਰ ਹੇਠਾਂ ਛੁਪਾਇਆ ਗਿਆ। ਰਾਜਨੀਤਕ ਦੂਰ ਅੰਦੇਸ਼ਾ ਨੇ ਕਲਮ ਨੂੰ ਰੋਕ ਦਿਤਾ। ਔਰੰਗਜ਼ੇਬ ਦੇ ਹੁਕਮ ਨਾਲ ਮਿਰਜ਼ਾ ਮੁਹੰਮਦ ਕਾਜ਼ਮ ਨੇ ਸਮਾਚਾਰ ਲਿਖਣੇ ਸ਼ੁਰੂ ਕੀਤੇ ਪਰੰਤੂ ਦਸ ਸਾਲ ਪਿਛੋਂ ਹੁਕਮਨ ਬੰਦ ਕੀਤੇ ਗਏ।"*

ਮੁਹੰਮਦ ਹਾਸਿਮ ਨੇ ਉਸ ਸਮੇਂ ਛੁਪਕੇ, 'ਮੁੰਤਖਿਬ ਲੁਬਾਬ' ਨਾਮੀ ਤਵਾਰੀਖ਼ ਲਿਖੀ। ਇਸ ਲਈ ਉਸ ਦਾ ਨਾਂ ਹੀ ਖਾਫ਼ੀ ਖਾਂ, ਪ੍ਰਸਿਧ ਹੋਇਆ।† ਇਸ ਤੋਂ ਇਹ ਸਿਧ ਹੁੰਦਾ ਹੈ ਕਿ ਲੋਕਾਂ ਨੂੰ ਸਹੀ ਹਾਲਾਤ ਲਿਖਣ ਦੀ ਆਗਿਆ ਨਹੀਂ ਸੀ।

ਸਖਤੀ ਦੇ ਕਾਰਣ ਹਿੰਦੂਆਂ ਨੇ ਜੁਰਅਤ ਹੀ ਨਹੀਂ ਕੀਤੀ

---

*'ਰੁਬਾਈਆਤ-ਸਰਮਦ', ਦੀ ਭੂਮਿਕਾ ਵਿਚੋਂ।

†ਰਸਾਲਾ 'ਮੁਆਰਫ', ਮਈ ਸੰਨ ੧੯੩੨, ਸੰਪਾਦਿਕ ਮੌਲਾਨਾ ਸੁਲੇਮਾਨ ਨਦਵੀ।

ਕਿ ਉਹ ਇਤਹਾਸ ਲਿਖਣ । ਜੋ ਹਾਲਤ ਮਿਲਦੇ ਹਨ, ਉਹ ਮੁਸਲਮਾਨ ਲੇਖਕਾਂ ਜਾਂ ਬਿਦੇਸ਼ੀ ਇਤਿਹਾਸਕਾਰਾਂ ਦੇ ਲਿਖੇ ਹੋਏ ਮਿਲਦੇ ਹਨ । ਉਨ੍ਹਾਂ ਨੂੰ ਪੜ੍ਹ ਕੇ ਹੀ ਲੂੰ ਕੰਡੇ ਹੋ ਜਾਈਦਾ ਹੈ। ਹਿੰਦੁਸਤਾਨ ਦਾ ਇਤਿਹਾਸ ਦਸਦਾ ਹੈ ਕਿ ਮੁਹੰਮਦ ਬਿਨ ਕਾਸਮ (੭੧੨ ਈ:) ਤੋਂ ਲੈ ਕੇ ਜੋ ਮੁਸਲਮਾਨ ਬਾਦਸ਼ਾਹ ਇਸ ਦੇਸ਼ ਵਿਚ ਆਏ ਹਨ, ਉਨ੍ਹਾਂ ਨੇ ਲੁਟ ਮਾਰ ਤੇ ਕਤਲਾਮ ਕੀਤੀ।

ਅਰਬ, ਤੁਰਕ, ਮੰਗੋਲ, ਤਾਤਾਰੀ, ਉਜ਼ਬਕ ਇਕੋ ਸੁਭਾਵ ਦੇ ਸਨ। ਇਸ ਵਿਚ ਸੰਦੇਹ ਨਹੀਂ ਕਿ ਹਿੰਦੁਸਤਾਨ ਵਿਚ ਜੋ ਕੌਮਾਂ ਬਾਹਰੋਂ ਆਈਆਂ ਉਹ ਇਥੇ ਹੀ ਖਤਮ ਹੋ ਗਈਆਂ, ਪਰ ਉਨ੍ਹਾਂ ਨੇ ਇਸ ਦੇਸ਼ ਨੂੰ ਖ਼ਤਮ ਕਰਨ ਦੀ ਕਸਰ ਨਹੀਂ ਛੱਡੀ।

ਹੁਣ ਅਸੀਂ ਔਰੰਗਜ਼ੇਬ ਦੀ ਹਿੰਦੂਆਂ ਪਰ ਕੀਤੀ ਗਈ ਸਖ਼ਤੀ ਦਾ ਜ਼ਿਕਰ ਕਰਦੇ ਹਾਂ। ਇਤਿਹਾਸ ਦਸਦਾ ਹੈ ਕਿ ਹਿੰਦੂਆਂ ਨੂੰ ਮੁਸਲਮਾਨ ਬਨਾਉਣ ਦੀ ਨੀਤੀ ਜਹਾਂਗੀਰ ਨੇ ਭੀ ਬਣਾਈ ਸੀ। ਪੰਜਾਬ ਵਿਚ ੨੦੦ ਖਾਨਦਾਨ ਇਸ ਲਈ ਮੁਸਲਮਾਨ ਕੀਤੇ ਗਏ ਸਨ ਕਿ ਉਨ੍ਹਾਂ ਦਾ ਸਬੰਧ ਮੁਸਲਮਾਨ ਔਰਤਾਂ ਨਾਲ ਸੀ। ਕਸ਼ਮੀਰ ਵਿਚ ਛੇਵੇਂ ਪਾਤਸ਼ਾਹ ਗਏ ਹੀ ਇਸ ਲਈ ਸਨ ਕਿ ਹਿੰਦੂ ਆਪਣੇ ਵਿਚੋਂ ਹੋਏ ਮੁਸਲਮਾਨਾਂ ਨੂੰ ਵਾਪਸ ਨਹੀਂ ਲੈਂਦੇ ਸਨ। ਸਿਖ ਧਰਮ ਵਿਚ ਇਹ ਗੁੰਜਾਇਸ਼ ਸੀ।

ਮੁਗਲ ਬਾਦਸ਼ਾਹਾਂ ਚੋਂ ਔਰੰਗਜ਼ੇਬ ਨੇ ਤਾਂ ਪੱਖ ਪਾਤ ਦੀ ਹੱਦ ਕੀਤੀ ਹੈ। ੧੬੪੪ ਈ: ਵਿਚ ਜਦ ਕਿ ਉਹ ਗੁਜਰਾਤ ਦਾ ਸੂਬਾ ਸੀ, ਉਸ ਨੇ ਅਹਿਮਦਾਬਾਦ ਵਿਚ ਚਿੰਤਾ ਮਣਿ ਦਾ ਮੰਦਰ ਗਿਰਾਕੇ ਮਸੀਤ ਬਣਵਾਈ।

ਔਰੰਗਜ਼ੇਬ ਨੇ ੧੬੫੮ ਵਿਚ ਗੱਦੀ ਪਰ ਬੈਠਕੇ ਸਭ ਤੋਂ ਪਹਿਲੇ ਹਿੰਦੂ ਮੰਦਰਾਂ ਤੇ ਵਿਦਿਆਲਿਆਂ ਦੀ ਉਸਾਰੀ ਬੰਦ ਕੀਤੀ। ੧੬੬੯ ਈ: ਵਿਚ ਕੁਝ ਕਾਨੂੰਨ ਬਣਾਏ ਗਏ ਜਿਨ੍ਹਾਂ ਵਿਚ

ਟਰਜ ਸੀ ਕਿ ਰਾਜ ਪ੍ਰਬੰਧ ਇਸਲਾਮੀ ਢੰਗ ਦਾ ਹੋਵੇਗਾ, ਲੋਕਾਂ ਦਾ ਜੀਵਨ ਕੁਰਾਨ ਦੇ ਮੁਤਾਬਿਕ ਬਣਾਇਆ ਜਾਵੇਗਾ। ਤਖਤ ਤੇ ਬੈਠਣ ਸਮੇਂ ਬਾਦਸ਼ਾਹ ਨੇ ਸਯਦ ਮੀਰ ਇਬਰਾਹੀਮ ਦੇ ਹੱਥ ਛੇ ਲੱਖ ਸੱਠ ਹਜ਼ਾਰ ਰੁਪਿਆ ਖਜ਼ਾਨੇ ਵਿਚੋਂ ਦੇਕੇ ਮੱਕੇ ਤੇ ਮਦੀਨੇ ਦੇ ਮਜਾਵਰਾਂ ਵਿਚ ਵੰਡਣ ਲਈ ਭੇਜਿਆ। ਸਿਕਿਆਂ ਤੇ ਕਲਮਾਂ ਬੰਦ ਕੀਤਾ ਗਿਆ। ਕਿਉਂਕਿ ਇਹ ਗੈਰ ਮੁਸਲਮਾਨਾਂ ਦੇ ਹੱਥ ਵਿਚ ਜਾਂਦੇ ਸਨ। ਵੇਦਾਂਤੀ ਤੇ ਸੂਫੀ ਲੋਕਾਂ ਤੇ ਪਾਬੰਦੀਆਂ ਲਾਈਆਂ ਗਈਆ। ਮੁਲਾਂ ਵਜ਼ੀਰ ਤੂਰਾਨੀ ਨੂੰ ਇਕ ਹਜ਼ਾਰ ਸਵਾਰ ਦੇ ਕੇ ਲੋਕਾਂ ਦੀ ਨਿਗਰਾਨੀ ਤੇ ਪੜਤਾਲ ਲਈ ਨੀਯਤ ਕੀਤਾ ਗਿਆ, ਤਾਕਿ ਪਤਾ ਕਰੇ ਕਿ ਲੋਕੀ ਇਸਲਾਮੀ ਸ਼ਰ੍ਹਾ ਅਨੁਸਾਰ ਰਹਿੰਦੇ ਹਨ ਕਿ ਨਹੀਂ। ੧੩ ਮਈ ੬੫੯ ਨੂੰ ਹੁਕਮ ਜਾਰੀ ਕੀਤਾ ਗਿਆ ਕਿ ਮਸੀਤਾਂ ਬਣਵਾਈਆਂ ਜਾਣ। ਇਮਾਮਾਂ ਤੇ ਖਤੀਬਾਂ ਨੂੰ ਤਨਖਾਹ ਸਰਕਾਰੀ ਖਜ਼ਾਨੇ ਵਿਚੋ ਦਿਤੀ ਜਾਇਆ ਕਰੇ।

ਕਾਂਸ਼ੀ ਵਿਚ ਵਿਸ਼ਵਾ ਨਾਥ ਦਾ ਮੰਦਰ ਅਤੇ ਅਯੁਧਿਆ ਵਿਚ ਸ੍ਰੀ ਰਾਮ ਚੰਦਰ ਜੀ ਦਾ ਜਨਮ ਅਸਥਾਨ ਤੇ ਹੋਰ ਕਈ ਮੰਦਰ ਗਿਰਾਏ ਗਏ। ਮੂਰਤੀਆਂ ਦਰਿਆ ਵਿਚ ਸੁਟੀਆਂ ਗਈਆਂ। ੧੬੬੦ ਈ: ਵਿਚ ਔਰੰਗਜ਼ੇਬ ਨੇ ਅਬਦੁਲ ਨਬੀ ਨੂੰ ਮਥਰਾ ਦਾ ਫੌਜਦਾਰ ਨੀਯਤ ਕੀਤਾ, ਜਿਸ ਨੇ ਹਿੰਦੂਆਂ ਪਰ ਬੜੀ ਸਖਤੀ ਕੀਤੀ।

ਵੇਚਣ ਵਟਾਣ ਦੀਆਂ ਚੀਜ਼ਾਂ ਤੇ ਜੋ ਮਸੂਲ ਲਾਇਆ ਗਿਆ, ਉਹ ਹਿੰਦੂਆਂ ਲਈ ਪੰਜ ਫੀ ਸਦੀ ਤੇ ਮੁਸਲਮਾਨਾਂ ਲਈ ਢਾਈ ਫ਼ੀ ਸਦੀ ਸੀ। ਔਰੰਗਜ਼ੇਬ ਨੇ ੧੬੬੭ ਵਿਚ ਮੁਸਲਮਾਨਾਂ ਨੂੰ ਇਹ ਮਸੂਲ ਮਾਫ ਕਰ ਦਿਤਾ। ੧੬੬੮ ਈਸਵੀ ਵਿਚ ਮੇਲੇ ਬੰਦ ਕੀਤੇ ਗਏ ਸ਼ਹਿਰਾਂ ਵਿਚ ਦੀਪਮਾਲਾ ਬੰਦ ਕੀਤੀ ਗਈ। ਜੇ ਕਿਸੇ ਕਰਨੀ ਹੋਵੇ ਤਾਂ ਸ਼ਹਿਰੋਂ ਬਾਹਰ ਕਰ ਸਕਦਾ ਸੀ। ਗੱਦੀ ਬੈਠਣ ਦੀ ਯਾਰਵੀਂ ਵਰ੍ਹੇ ਗੰਢ ਸਮੇਂ ਔਰੰਗਜੇਬ ਨੇ ਦਰਬਾਰ ਵਿਚੋਂ

ਰਾਗ ਬੰਦ ਕਰ ਦਿਤਾ। ਦਿਲੀ ਵਿਚ ਹਜ਼ਾਰਾਂ ਰਾਗੀਆਂ ਨੇ ਇਕੱਠੇ ਹੋ ਕੇ ਇਸਦੇ ਵਿਰੁਧ ਰੋਸ ਪ੍ਰਗਟ ਕੀਤਾ ਅਤੇ ਰਾਗ ਦੀ ਅਰਥੀ ਕਢੀ। ਜਿਸਨੂੰ ਵੇਖਕੇ ਬਾਦਸ਼ਾਹ ਨੇ ਕਿਹਾ, 'ਇਸ ਮੁਰਦੇ ਨੂੰ ਇਤਨਾ ਡੂੰਘਾ ਦਬਾਓ ਕਿ ਫਿਰ ਨਿਕਲ ਨ ਸਕੇ।'

ਮਥਰਾ ਵਿਚ ਰਾਜਾ ਬੀਰ ਸਿੰਘ ਬੁੰਦੇਲੇ ਨੇ ੩੩ ਲਖ ਰੁਪਈਆ ਖਰਚ ਕੇ ਕੇਸ਼ਵਨਾਥ ਦਾ ਮੰਦਰ ਬਣਵਾਇਆ ਸੀ ਉਸ ਨੂੰ ਗਿਰਾ ਕੇ ਮਸੀਤ ਬਣਵਾਈ ਗਈ। ਇਸ ਪਰ ਗੋਕਲ ਦੀ ਰਹਿਨੁਮਾਈ ਵਿਚ ਜਾਟਾਂ ਨੇ ਬਗਾਵਤ ਕੀਤੀ, ਉਨ੍ਹਾਂ ਨੇ ਫ਼ੌਜਦਾਰ ਨੂੰ ਕਤਲ ਕਰ ਦਿਤਾ। ਬਾਦਸ਼ਾਹ ਨੇ ਬੜੇ ਖ਼ੂਨ ਖਰਾਬੇ ਨਾਲ ਇਸ ਬਗ਼ਾਵਤ ਨੂੰ ਦਬਾਇਆ।

੧੬੭੦ ਈਸਵੀ ਵਿਚ ਸਾਰੇ ਸਰਕਾਰੀ ਮੁਲਾਜ਼ਮਾਂ ਨੂੰ ਹੁਕਮ ਦਿਤਾ ਗਿਆ ਕਿ ਉਹ ਇਸਲਾਮੀ ਢੰਗ ਨਾਲ ਸਲਾਮ ਕਰਨ। ੧੬੭੧ ਵਿਚ ਸਾਰੇ ਤਅਲੁਕੇਦਾਰਾਂ ਨੂੰ ਹਦਾਇਤ ਕੀਤੀ ਗਈ ਕਿ ਹਿੰਦੂ ਪਟਵਾਰੀ, ਕਾਨੂੰਗੋ ਅਤੇ ਦੀਵਾਨ ਨੌਕਰੀ ਤੋਂ ਹਟਾ ਦੇਣ। ਉਨ੍ਹਾਂ ਵਿਚੋਂ ਜਿੰਨੇ ਮੁਸਲਮਾਨ ਬਣ ਜਾਣ ਉਨ੍ਹਾਂ ਦੀ ਇਜ਼ਤ ਕੀਤੀ ਜਾਵੇ। ੧੬੭੨ ਵਿਚ ਔਰੰਗਜ਼ੇਬ ਦੀ ਸਖ਼ਤੀ ਦੇ ਕਾਰਣ ਦਿਲੀਉਂ ਉਰੇ ਨਾਰਨੌਲ ਦੇ ਇਲਾਕੇ ਵਿਚ ਹਿੰਦੂਆਂ ਦੀ ਇਕ ਸੰਪਰਦਾ 'ਸਤਿਨਾਮੀ' ਸਾਧੂਆਂ ਨੇ ਬਗ਼ਾਵਤ ਕੀਤੀ। ਸ਼ਾਹੀ ਫੌਜ ਨੇ ਕੋਈ ਦੋ ਹਜ਼ਾਰ ਸਤਨਾਮੀ ਕਤਲ ਕਰਕੇ ਇਸ ਅੱਗ ਨੂੰ ਬੁਝਾਇਆ।

ਅਕਤੂਬਰ ੧੬੭੫ ਵਿਚ ਜੋਤਸ਼ੀਆਂ ਤੇ ਪਾਬੰਦੀ ਲਾਈ ਗਈ। ਰੇਸ਼ਮੀ ਬਸਤਰ ਪਹਿਨਣੇ ਤੇ ਘੋੜੇ ਦੀ ਸਵਾਰੀ ਜੰਗ ਵਿਚ ਸ਼ਾਮਿਲ ਹੋਣ ਵਾਲੇ ਸਰਦਾਰਾਂ ਤੇ ਸਿਪਾਹੀਆਂ ਲਈ ਨੀਯਤ ਕੀਤੀ ਗਈ। 'ਝਰੋਖਾ' ਦਰਸ਼ਨ ਬੰਦ ਕੀਤਾ ਗਿਆ। ਕਸ਼ਮੀਰ ਦੇ ਰਾਸਧਾਰੀਆਂ ਤੇ ਪਾਬੰਦੀ ਲਾਈ ਗਈ।

ਔਰੰਗਜ਼ੇਬ ਨੇ ਦਿਲ ਵਿਚ ਇਸਲਾਮੀ ਰਾਜ ਬਨਾਉਣ

ਦਾ ਖਿਆਲ ਸੀ, ਜਿਸ ਵਿਚ ਕਿਸੇ ਗੈਰ ਮੁਸਲਿਮ ਲਈ ਬਰਾਬਰੀ ਨਹੀਂ ਸੀ। ਹਰੇਕ ਗ਼ੈਰ ਮੁਸਲਿਮ ਲਈ ਖਿਰਾਜ, ਜਜ਼ੀਆ ਤੇ ਵਗਾਰ ਦੇਣੇ ਜ਼ਰੂਰੀ ਸਨ।

ਖ਼ਲੀਫ਼ਿਆਂ ਦੇ ਸਮੇਂ ਚਾਰ ਪੰਜ ਕਿਸਮ ਦੇ ਟੈਕਸ ਸਨ:-

(੧) ਕੁਲ ਆਮਦਨ ਦਾ ਦਸਵਾਂ ਹਿਸਾ।

(੨) ਖਿਰਾਜ, ਜਮੀਨ ਦੀ ਆਮਦਨੀ ਦਾ ਹਿਸਾ।

(੩) ਜ਼ਕਾਤ ਜਾਂ ਸਦਕਾ।

(੪) ਮਾਲੇ ਗ਼ਨੀਮਤ, ਜੰਗ ਵਿਚੋਂ ਲੁਟ ਦਾ ਮਾਲ।

(੫) ਜਜ਼ੀਆ ਗੈਰ ਮੁਸਲਮਾਨਾਂ ਦੀ ਫੌਜੀ ਰਖਿਆ ਦਾ ਟੈਕਸ ਤੇ ਵਗਾਰ। ਔਰੰਗਜੇਬ ਦੇ ਸਮੇਂ ਜਜ਼ੀਆ ਇਸ ਪ੍ਰਕਾਰ ਲਾਇਆ ਗਿਆ।

ਪਹਿਲਾ ਦਰਜਾ ਸਾਢੇ ਤਿੰਨ ਰੁਪਏ। ਦੂਜਾ ਛੇ ਰੁਪਏ ਦਸ ਆਨੇ ਅਠ ਪਾਈ। ਤੀਸਰਾ ਤੇਰਾਂ ਰੁਪਏ ਪੰਜ ਆਨੇ ਚਾਰ ਪਾਈ ਸਾਲਾਨਾ ਟੈਕਸ ਹਰੇਕ ਆਦਮੀ ਨੂੰ ਦੇਣਾ ਪੈਂਦਾ ਸੀ। ਇਹ ਇਸਲਾਮੀ ਟੈਕਸ ਸਭ ਤੋਂ ਪਹਿਲੇ ਮੁਹੰਮਦ ਬਿਨ ਕਾਸਮ ਨੇ ਸਿੰਧ ਦੇ ਹਿੰਦੂਆਂ ਤੇ ਲਾਇਆ ਸੀ ਉਸ ਤੋਂ ਬਾਅਦ ਫ਼ੀਰੋਜ਼ ਸ਼ਾਹ ਤੁਗਲਕ ਨੇ ਲਾਇਆ ਪਰ ਅਕਬਰ ਨੇ ਆ ਕੇ ਹਟਾ ਦਿੱਤਾ ਸੀ। ਨਿੱਤ ਦੀਆਂ ਮੁਹਿੰਮਾਂ ਤੇ ਖਾਨਾ ਜੰਗੀ ਦੇ ਕਾਰਣ ਸਰਕਾਰੀ ਖਜ਼ਾਨਾ ਖਾਲੀ ਹੋ ਰਿਹਾ ਸੀ। ਉਸ ਦੀ ਪੂਰਤੀ ਲਈ ਹਿੰਦੂਆਂ ਤੇ ਜਜ਼ੀਆ ਲਾਇਆ ਗਿਆ। ੨ ਅਪਰੈਲ ੧੬੭੯ ਈਸਵੀ ਨੂੰ ਜੁਮੇਂ ਵਾਲੇ ਦਿਨ ਹਿੰਦੂਆਂ ਨੇ ਸ਼ਾਹੀ ਮਸੀਤ ਦੇ ਸਾਹਮਣੇ ਦਿੱਲੀ ਵਿਚ ਇਕੱਠੇ ਹੋ ਕੇ ਰੋਸ ਕੀਤਾ। ਔਰੰਗਜ਼ੇਬ ਮਸੀਤ ਚੋਂ ਨਿਮਾਜ਼ ਪੜ੍ਹ ਕੇ ਹਾਥੀ ਪਰ ਸਵਾਰ ਹੋ ਕੇ ਨਿਕਲਿਆ। ਹਜ਼ਾਰਾਂ ਆਦਮੀਆਂ ਨੇ ਪੁਕਾਰ ਕੀਤੀ, ਪਰ ਉਸ ਨੇ ਕੋਈ ਪਰਵਾਹ ਨਾ ਕੀਤੀ। ਸਗੋਂ ਹਾਥੀ ਦੇ ਪੈਰਾਂ ਥਲੇ ਪਰਜਾ ਨੂੰ ਕੁਚਲਦਾ ਹੋਇਆ ਲੰਘ ਗਿਆ।

ਹਿੰਦੂਆਂ ਪਰ ਸਖ਼ਤੀ ਦੇ ਵਿਰੁਧ ਰਾਣਾ ਰਾਜ ਸਿੰਘ ਉਦੇਪੁਰ

ਸ੍ਰੀ ਗੁਰੂ ਤੇਗ਼ ਬਹਾਦਰ ਜੀ
ਨੇ ਔਰੰਗਜ਼ੇਬ ਨੂੰ ਚਿੱਠੀ ਲਿਖੀ ਜਿਸ ਵਿਚ ਲਿਖਿਆ ਸੀ ਕਿ ਗਰੀਬ ਪਰਜਾ ਤੇ ਕਿਉਂ ਸਖਤੀ ਕਰਦਾ ਹੈਂ ?

੧੬੭੮ ਈ: ਵਿਚ ਰਾਜਾ ਜਸਵੰਤ ਸਿੰਘ ਜੋਧਪੁਰ ਕਾਬਲ ਦੀ ਮੁਹਿੰਮ ਵਿਚ ਮਰ ਗਿਆ। ਔਰੰਗਜ਼ੇਬ ਨੇ ਉਸ ਦੇ ਨਾਬਾਲਗ ਪੁਤਰ ਨੂੰ ਮੁਸਲਮਾਨ ਬਨਾਉਣਾ ਚਾਹਿਆ, ਉਸ ਨੂੰ ਰਾਜ ਮਹਿਲਾਂ ਵਿਚ ਦਾਖਲ ਕਰਕੇ ਰਾਜਕੁਮਾਰ ਦਾ ਨਾਂ 'ਮੁਹੱਮਦੀ ਰਾਜ' ਰਖਿਆ। ਇਸ ਪਰ ਰਾਜਪੂਤਾਂ ਨੇ ਸਖਤ ਬਗ਼ਾਵਤ ਕੀਤੀ, ਜੋ ਬੜੇ ਖ਼ੂਨ ਖਰਾਬੇ ਪਿਛੋਂ ਖਤਮ ਹੋਈ।

ਖਾਫ਼ੀ ਖਾਂ ਦੇ ਹਵਾਲੇ ਨਾਲ ਜਾਦੂ ਨਾਥ ਸਰਕਾਰ ਲਿਖਦੇ ਹਨ ਕਿ ਔਰੰਗਜ਼ੇਬ ਨੇ ਸਿਖਾਂ ਦੇ ਧਰਮ ਮੰਦਰ ਭੀ ਗਿਰਾ ਦੇਣ ਦਾ ਹੁਕਮ ਦਿਤਾ। ਸ਼ਹਿਰਾਂ ਵਿਚ ਮਸੰਦ ਕਾਰ ਭੇਟ ਉਗਰਾਹੁੰਦੇ ਤੇ ਗੁਰੂ ਜੀ ਨੂੰ ਭੇਜਦੇ ਸਨ, ਉਨ੍ਹਾਂ ਨੂੰ ਕੱਢ ਦੇਣ ਦਾ ਹੁਕਮ ਦਿਤਾ।

ਇਸ ਅਨੀਤੀ ਦੇ ਕਾਰਣ ਪੰਜਾਬ ਵਿਚ ਸਿਖਾਂ, ਦੱਖਣ ਵਿਚ ਮਰਹੱਟਿਆਂ ਤੇ ਰਾਜਪੂਤਾਨੇ ਵਿਚ ਰਾਜਪੂਤਾਂ ਨੇ ਬਗਾਵਤ ਕੀਤੀ। ਔਰੰਗਜ਼ੇਬ ਨੇ ਸਿਰਫ ਹਿੰਦੂਆਂ ਤੇ ਨਹੀਂ, ਸ਼ਈਆ ਅਤੇ ਸੂਫੀ ਮੁਸਲਮਾਨਾਂ ਤੇ ਭੀ ਸਖਤੀ ਕੀਤੀ। ਮੁਹੰਮਦ ਤਾਹਰ ਬੇਗ ਸ਼ਈਆ ਨੂੰ ਇਸ ਲਈ ਕਤਲ ਕੀਤਾ ਗਿਆ ਕਿ ਉਹ ਤਿੰਨਾਂ ਖਲੀਫਿਆਂ ਨੂੰ ਮੰਨਦਾ ਹੈ। ਦੱਖਣ ਵਿਚ ਗੋਲਕੁੰਡੇ ਅਤੇ ਬੀਜਾ ਪੁਰ ਦੇ ਸ਼ਈਆ ਮੁਸਲਮਾਨ ਹਾਕਮਾਂ ਨੇ ਔਰੰਗਜ਼ੇਬ ਨਾਲ ਲੜਾਈਆਂ ਕੀਤੀਆਂ।

ਮੱਕੇ ਦੇ ਵਡੇ ਮਜੌਰ ਨੇ ਔਰੰਗਜ਼ੇਬ ਦੀ ਨੀਤੀ ਨਾਲ ਅਸੰਮਤੀ ਪਰਗਟ ਕੀਤੀ। ਫ਼ਾਰਸ ਦਾ ਬਾਦਸ਼ਾਹ ਸ਼ਾਹ ਅਬਾਸ ਇਸ ਦੇ ਵਿਰੁਧ ਹਮੇਸ਼ਾ ਘ੍ਰਿਣਾ ਪਰਗਟ ਕਰਦਾ ਰਿਹਾ।

ਸਰਮਦ ਈਰਾਨ ਦਾ ਫਕੀਰ ਸੀ। ਸਿੰਧ ਦੇ ਰਸਤੇ ਹਿੰਦੁਸਤਾਨ ਆਇਆ ਸੀ। ਇਸ਼ਕ-ਮਜਾਜ਼ੀ ਤੋਂ ਉਠ ਕੇ 'ਇਸ਼ਕ-ਹਕੀਕੀ' ਦੇ ਦਰਜੇ ਤੱਕ ਪਹੁੰਚਿਆ ਸੀ। ਦਾਰਾ ਉਸ ਦਾ ਬੜਾ

ਪ੍ਰੇਮੀ ਸੀ। ਔਰੰਗਜ਼ੇਬ ਦੇ ਹੁਕਮ ਨਾਲ ਸਰਮਦ ਗ੍ਰਿਫਤਾਰ ਕੀਤਾ ਗਿਆ। ਉਸ ਦੇ ਵਿਰੁਧ ਇਕ ਦੋਸ਼ ਇਹ ਲਾਇਆ ਗਿਆ ਕਿ ਉਹ ਨੰਗਾ ਰਹਿੰਦਾ ਹੈ, ਜੋ ਇਸਲਾਮ ਦੇ ਵਿਰੁਧ ਹੈ। ਸਰਮਦ ਨੇ ਇਸ ਦਾ ਉੱਤਰ ਦਿਤਾ:-

ਆਂਕਸ ਕਿ ਤੁਰਾ ਤਾਜੇ ਜਹਾਂਬਾਨੀ ਦਾਦ।
ਮਾਰਾ ਹਮਾ ਅਸਬਾਬ ਪਰੇਸ਼ਾਨੀ ਦਾਦ।
ਪੋਸ਼ਾਨਦ ਲਿਬਾਸ ਹਰ ਕਿ ਰਾ ਐਬੇ ਦੀਦ।
ਬੇ ਐਬਾਂ ਰਾ ਲਿਬਾਸ ਉਰਿਆਨੀ ਦਾਦ।

ਐ ਬਾਦਸ਼ਾਹ! ਜਿਸ ਨੇ ਤੈਨੂੰ ਜਹਾਨ ਦਾ ਤਖ਼ਤ ਦਿਤਾ ਹੈ, ਉਸ ਨੇ ਮੈਨੂੰ ਦਿਲ ਦੀ ਪਰੇਸ਼ਾਨੀ ਦਿਤੀ ਹੈ। ਗੁਨਾਹਗਾਰ ਨੂੰ ਐਬ ਛੁਪਾਣ ਲਈ ਲਿਬਾਸ ਪਹਿਨਾਇਆ ਗਿਆ ਹੈ। ਸਾਡੇ ਵਰਗੇ ਬੇਗੁਨਾਹਾਂ ਨੂੰ ਨੰਗੇ ਰਹਿਣਾ ਹੀ ਲਿਬਾਸ ਦਿਤਾ ਹੈ।

ਕਾਜ਼ੀਆਂ ਨੇ ਸਰਮਦ ਦੇ ਵਿਰੁਧ ਦੂਜਾ ਦੋਸ਼ ਇਹ ਲਾਇਆ ਕਿ ਉਸ ਨੇ ਦਾਰਾ ਦੇ ਤਖ਼ਤ ਹਾਸਲ ਕਰਨ ਲਈ ਭਵਿਖਤ ਬਾਣੀ ਕੀਤੀ ਸੀ। ਸਰਮਦ ਨੇ ਉਤਰ ਦਿਤਾ:-

ਸਰਮਦ ਗ਼ਮਿ ਇਸ਼ਕ ਬੁਲਹਵਸ ਰਾ ਨ ਦਹਿੰਦ।
ਸੋਜ਼ੇ ਦਿਲ ਪਰਵਾਨਾ ਮਗਸ ਰਾ ਨ ਦਹਿੰਦ।
ਉਮਰੇ ਬਾਇਦ ਕਿ ਯਾਰ ਆਇਦ ਬਕਿਨਾਰ।
ਈਂ ਦੌਲਤ ਸਰਮਦ ਹਮਾ ਕਸ ਰਾ ਨ ਦਹਿੰਦ।

ਐ ਬਾਦਸ਼ਾਹ! ਤ੍ਰਿਸਨਾਲੂ ਬੰਦਿਆਂ ਨੂੰ ਪ੍ਰੇਮ ਦਾ ਗਮ ਨਹੀਂ ਦਿਤਾ ਗਿਆ, ਜਿਸ ਤਰ੍ਹਾਂ ਮੱਖੀਆਂ ਨੂੰ ਪਰਵਾਨਿਆਂ ਦਾ ਜਲਣਾ ਪ੍ਰਾਪਤ ਨਹੀਂ ਹੋ ਸਕਦਾ। ਸਾਰੀ ਉਮਰ ਇਸ ਲਈ ਗੁਜ਼ਰੀ ਕਿ ਯਾਰ ਕੋਲ ਆਵੇ, ਇਹ ਦੌਲਤ ਹਰ ਕਿਸੇ ਨੂੰ ਨਹੀਂ ਦਿਤੀ ਗਈ।

ਜਦ ਮੌਲਵੀਆਂ ਤੇ ਉਲਮਾਵਾਂ ਦੀ ਕੋਈ ਪੇਸ਼ ਨਾ ਗਈ, ਤਦ ਸਰਮਦ ਦੇ ਵਿਰੁਧ ਇਕ ਦੋਸ਼ ਇਹ ਲਾਇਆ ਗਿਆ ਕਿ ਉਹ ਕਲਮਾ ਪੂਰਾ ਨਹੀਂ ਪੜ੍ਹਦਾ। 'ਲਾ ਇਲਾ' ਕਹਿੰਦਾ ਹੈ, ਜੋ ਨਫ਼ੀ

(ਕੁਝ ਨਹੀਂ', ਪ੍ਰਗਟ ਕਰਦਾ ਹੈ। ਸਰਮਦ ਨੇ ਕਿਹਾ, 'ਅਜੇ ਤੀਕ ਮੈਂ ਇਸ ਦਰਜੇ ਤੇ ਹੀ ਪੁਜਾ ਹਾਂ। 'ਇਲ ਇਲਾ' ਖ਼ੁਦਾਈ ਹੋਂਦ ਨੂੰ ਸਮਝਣ ਤਕ ਮੈਂ ਨਹੀਂ ਪੁਜ ਸਕਿਆ।' ਕਾਜ਼ੀਆਂ ਨੂੰ ਬਹਾਨਾ ਚਾਹੀਦਾ ਸੀ, ਉਨ੍ਹਾਂ ਨੇ ਕੁਫਰ ਦਾ ਫਤਵਾ ਦਿਤਾ। ਸ਼ਾਹੀਮਸਜਦ ਦੇ ਸਾਹਮਣੇ ਜਦ ਸਰਮਦ ਨੂੰ ਕਤਲ ਕਰਨ ਲਗੇ ਤਾਂ ਉਸਨੇ ਇਹ ਰੁਬਾਈ ਪੜ੍ਹੀ:-

ਸ਼ੋਰੇ ਸ਼ੁਦੇ ਅਜ਼ ਖ਼ਾਬੇ ਅਦਮ ਚਸ਼ਮ ਕਸ਼ੂਦੇਮ।
ਦੀਦੇਮ ਕਿ ਬਾਕੀਸਤ ਸਬੇ ਫ਼ਿਤਨਾ ਗ਼ਨੂਦੇਮ।

ਭਾਵ-ਅਣਹੋਂਦ ਦੇ ਸੁਪਨੇ ਚੋਂ ਰੌਲਾ-ਗੌਲਾ ਸੁਣ ਕੇ ਜਾਗੇ ਸਾਂ, ਅੱਖਾਂ ਖੋਹਲੀਆਂ ਸਨ। ਦੇਖਿਆ ਕਿ ਜੀਵਨ ਦੀ ਰਾਤ ਬਾਕੀ ਹੈ। ਇਸ ਵਿਚ ਕਈ ਝਗੜੇ ਹਨ। ਇਸ ਲਈ ਫਿਰ ਸੌਂ ਜਾਂਦੇ ਹਾਂ। ਜਲਾਦ ਨੇ ਤਲਵਾਰ ਮਾਰੀ, ਸਰਮਦ ਨੂੰ ਸ਼ਹੀਦ ਕਰ ਦਿਤਾ ਗਿਆ। ਇਸ ਸੂਫ਼ੀ ਦਾ ਮਜ਼ਾਰ ਦਿਲੀ ਵਿਚ ਸ਼ਾਹੀ ਮਸਜਦ ਦੇ ਪਾਸ ਹੀ ਹੈ।

ਕਈ ਆਦਮੀ ਇਹ ਕਹਿੰਦੇ ਹਨ ਕਿ ਪੱਛਮੀ ਲੇਖਕਾਂ ਨੇ ਜਾਣ ਬੁਝਕੇ ਮੁਗਲ ਬਾਦਸ਼ਾਹਾਂ ਨੂੰ ਬਦਨਾਮ ਕੀਤਾ ਹੈ। ਇਸ ਦਾ ਉਦੇਸ਼ ਇਥੇ ਪੱਛਮੀ ਕੌਮਾਂ ਦਾ ਪ੍ਰਭਾਵ ਪਾਉਣਾ ਅਤੇ ਆਪਣੇ ਰਾਜ ਲਈ ਮੈਦਾਨ ਤਿਆਰ ਕਰਨਾ ਸੀ। ਇਸ ਵਿਚ ਕੋਈ ਸੰਦੇਹ ਨਹੀਂ ਕਿ ਮੁਗਲ ਰਾਜ ਸਮੇਂ ਅੰਗ੍ਰੇਜ਼, ਫ੍ਰੈਂਚ, ਪੁਰਤਗੇਜ਼, ਡੱਚ ਅਤੇ ਡੈਨਿਸ਼ ਇਥੇ ਆਏ ਹੋਏ ਸਨ। ਇਨ੍ਹਾਂ ਕੌਮਾਂ ਦੀ ਨਜ਼ਰ ਹਿੰਦੁਸਤਾਨ ਉਤੇ ਸੀ, ਪਰ ਮੁਗ਼ਲਾਂ ਜਾਂ ਔਰੰਗਜ਼ੇਬ ਬਾਰੇ ਜੋ ਹਾਲਾਤ ਬਿਦੇਸ਼ੀ ਇਤਿਹਾਸਕਾਰਾਂ ਨੇ ਲਿਖੇ ਹਨ, ਉਨ੍ਹਾਂ ਦੀ ਪੁਸ਼ਟੀ ਉਸ ਸਮੇਂ ਦੇ ਮੁਸਲਮਾਨ ਲੇਖਕ ਵੀ ਕਰਦੇ ਹਨ। ਇਸ ਲਈ ਉਹ ਗਲਤ ਨਹੀਂ। ਮੁਗਲ ਰਾਜ ਕਿਉਂ ਗਿਆ? ਖਾਨਾ ਜੰਗੀ, ਅਯਾਸ਼ੀ, ਅੰਦਰੂਨੀ ਬੇਚੈਨੀ, ਬਾਹਰ ਦੇ ਹਮਲਿਆਂ ਅਤੇ ਨਵੀਆਂ ਤਾਕਤਾਂ ਦੇ ਕਾਰਣ। ਬਾਬਰ ਨੇ ਜਿਸ ਰਾਜ ਦਾ ਆਰੰਭ ਕੀਤਾ ਸੀ, ਔਰੰਗਜ਼ੇਬ ਨੇ ਉਸ ਦੇ ਖ਼ਾਤਮੇਂ ਦੀ ਨੀਂਹ ਰਖੀ।

—o—

# ਤੇਤੀਵਾਂ ਵਿਆਖਿਆਨ

## ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣਕੇ ਨੌਵੇਂ ਪਾਤਸ਼ਾਹ ਦਿੱਲੀ ਨੂੰ

ਔਰੰਗਜ਼ੇਬ ਦੀ ਸਖਤੀ ਦੇ ਕਾਰਨ ਸਾਰੇ ਦੇਸ਼ ਵਿਚ ਗੜਬੜ ਮਚੀ ਹੋਈ ਸੀ, ਪੰਜਾਬ ਅਤੇ ਕਸ਼ਮੀਰ ਵਿਚ ਖਾਸ ਕਰ ਕੇ ਬੇਚੈਨੀ ਸੀ। ਸ਼ਾਹੀ ਨੀਤੀ ਅਨੁਸਾਰ ਸ਼ੇਰ ਅਫਗਨ ਸੂਬਾ ਕਸ਼ਮੀਰ ਨੇ ਕਸ਼ਮੀਰੀ ਹਿੰਦੂਆਂ ਨੂੰ ਡਰ ਤੇ ਲਾਲਚ ਦੇ ਕੇ ਜਿਵੇਂ ਹੋ ਸਕਿਆ, ਮੁਸਲਮਾਨ ਬਨਾਉਣਾ ਸ਼ੁਰੂ ਕਰ ਦਿਤਾ। ਕਸ਼ਮੀਰ ਨੂੰ ਭਾਰਤ ਦਾ ਸੁਰਗ* ਕਿਹਾ ਜਾਂਦਾ ਹੈ। ਸ਼ਾਇਦ ਇਸੇ ਲਈ ਇਸ ਇਲਾਕੇ ਵਿਚ ਤਬਲੀਗ ਸ਼ੁਰੂ ਕੀਤੀ ਗਈ। ਦੂਸਰੇ ਕਸ਼ਮੀਰ ਦੇ ਨਾਲ ਲਗਦੇ ਇਲਾਕੇ ਸਰਹੱਦ ਅਤੇ ਕਾਬਲ ਨਿਰੋਲ ਮੁਸਲਮਾਨੀ ਸਨ, ਜਿਨ੍ਹਾਂ ਦਾ ਅਸਰ ਪੈਂਦਾ ਸੀ। ਤੀਸਰੇ ਕਸਮੀਰੀ ਪੰਡਤਾਂ ਦੇ ਮੁਸਲਮਾਨ ਬਣਨ ਨਾਲ ਦਿਮਾਗੀ ਤੌਰ ਤੇ ਚੰਗੇ ਉਨਤ ਆਦਮੀ ਇਸਲਾਮ ਵਿਚ ਆਉਂਦੇ ਸਨ। ਜਿਸ ਦਾ ਅਸਰ ਪੰਜਾਬ ਤੇ

---

*ਕਸਮੀਰ ਸਬੰਧੀ ਫਾਰਸੀ ਵਿਚ ਇਕ ਕਥਨ ਹੈ:–

ਅਗਰ ਫ਼ਰਦੌਸ ਬਰ ਰੂਏ ਜ਼ਮੀਂ ਅਸਤ।
ਹਮੀਂ ਅਸ[illegible]ੀਂ ਅਸਤ ਹਮੀਂ ਅਸਤ

ਹਿੰਦੁਸਤਾਨ ਦੇ ਸਾਰੇ ਹਿੰਦੂਆਂ ਤੇ ਪੈਂਦਾ ਸੀ।*

ਸੂਬੇ ਦੀ ਸਖ਼ਤੀ ਨੂੰ ਦੇਖ ਕੇ ਮੁਖੀ ਪੰਡਤਾਂ ਨੇ ਉਸ ਨਾਲ ਮੁਲਾਕਾਤ ਕੀਤੀ। ਉਨ੍ਹਾਂ ਨੇ ਸੂਬੇ ਨੂੰ ਕਿਹਾ ਕਿ ਸਾਨੂੰ ਧਰਮ ਬਦਲਣ ਬਾਰੇ ਛੇ ਮਹੀਨੇ ਦੀ ਮੋਹਲਤ ਦਿਤੀ ਜਾਵੇ। ਇਹ ਗਲ ਸੂਬੇ ਨੇ ਪ੍ਰਵਾਨ ਕਰ ਲਈ। ਮੁਖੀ ਪੰਡਤ ਅਮਰ ਨਾਥ ਦੇ ਮੰਦਰ ਵਿਚ ਇਕੱਤਰ ਹੋਏ। ਬੜੀ ਸੋਚ ਵਿਚਾਰ ਦੇ ਬਾਅਦ ਫੈਸਲਾ ਕੀਤਾ ਗਿਆ ਕਿ ਧਰਮ ਦੀ ਰਖਿਆ ਲਈ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਰਨ ਲਈ ਜਾਵੇ। ਇਹ ਫੈਸਲਾ ਕਰ ਕੇ ਪੰਡਤ ਸ੍ਰੀ ਅਨੰਦ ਪੁਰ ਆਏ। ਗੁਰੂ ਦਰਬਾਰ ਵਿਚ ਆ ਕੇ ਉਨ੍ਹਾਂ ਨੇ ਬੇਨਤੀ ਕੀਤੀ:–

ਰਾਵਰ ਬਿਨਾ ਆਨ ਨਹਿ ਕੋਈ।
ਸਮਰਥ ਬਲੀ ਜੋ ਰਖਯਕ ਹੋਈ।
ਏਕ ਆਸਰਾ ਆਪ ਗੁਸਾਈਂ।
ਗਹਹੁ ਬਾਹੁ ਬੂਡਤ ਸਭ ਜਾਈ।
[ਸੂ: ਪ੍ਰ: ੧੨–੨੮

ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣਕੇ ਮਹਾਰਾਜ ਕੁਝ ਸੋਚ ਹੀ

---

*ਪ੍ਰਸਿਧ ਇਸਲਾਮੀ ਸ਼ਾਇਰ ਡਾਕਟਰ ਇਕਬਾਲ ਕਸ਼ਮੀਰੀ ਪੰਡਤਾਂ 'ਚੋਂ ਸਨ। ਆਪ ਆਪਣੇ ਅਸਲੇ ਨੂੰ ਯਾਦ ਕਰਕੇ ਕਹਿੰਦੇ ਹਨ–

ਮਰਾ ਬਿਨਗਰ ਕਿ ਦਰ ਹਿੰਦੋਸਤਾਂ ਦੀਗਰ ਨਮੇ ਬੀਨੀ।
ਬ੍ਰਾਹਮਨ ਜ਼ਾਦਾ ਰਮਜ਼ ਆਸ਼ਨਾਏ ਸ਼ਮਸੇ ਤਬਰੇਜ਼ ਅਸਤ।

ਭਾਵ–ਮੇਰੇ ਜਿਹਾ ਤੁਹਾਨੂੰ ਹਿੰਦੁਸਤਾਨ ਵਿਚ ਹੋਰ ਕੋਈ ਨਹੀਂ ਦਿਸੇਗਾ, ਜੋ ਬ੍ਰਾਹਮਣ ਦਾ ਪੁੱਤਰ ਹੋ ਕੇ ਸ਼ਮਸ ਤਬਰੇਜ਼ ਦੀ ਰਮਜ਼ (ਇਸਲਾਮ) ਤੋਂ ਜਾਣੂ ਹੋਵੇ।

# ਤੇਤੀਵਾਂ ਵਿਆਖਿਆਨ

## ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣਕੇ
## ਨੌਵੇਂ ਪਾਤਸ਼ਾਹ ਦਿੱਲੀ ਨੂੰ

ਔਰੰਗਜ਼ੇਬ ਦੀ ਸਖਤੀ ਦੇ ਕਾਰਨ ਸਾਰੇ ਦੇਸ ਵਿਚ ਗੜਬੜ ਮਚੀ ਹੋਈ ਸੀ, ਪੰਜਾਬ ਅਤੇ ਕਸ਼ਮੀਰ ਵਿਚ ਖਾਸ ਕਰ ਕੇ ਬੇਚੈਨੀ ਸੀ। ਸ਼ਾਹੀ ਨੀਤੀ ਅਨੁਸਾਰ ਸ਼ੇਰ ਅਫਗਨ ਸੂਬਾ ਕਸ਼ਮੀਰ ਨੇ ਕਸ਼ਮੀਰੀ ਹਿੰਦੂਆਂ ਨੂੰ ਡਰ ਤੇ ਲਾਲਚ ਦੇ ਕੇ ਜਿਵੇਂ ਹੋ ਸਕਿਆ, ਮੁਸਲਮਾਨ ਬਨਾਉਣਾ ਸ਼ੁਰੂ ਕਰ ਦਿਤਾ। ਕਸ਼ਮੀਰ ਨੂੰ ਭਾਰਤ ਦਾ ਸ੍ਵਰਗ* ਕਿਹਾ ਜਾਂਦਾ ਹੈ। ਸ਼ਾਇਦ ਇਸੇ ਲਈ ਇਸ ਇਲਾਕੇ ਵਿਚ ਤਬਲੀਗ ਸ਼ੁਰੂ ਕੀਤੀ ਗਈ। ਦੂਸਰੇ ਕਸਮੀਰ ਦੇ ਨਾਲ ਲਗਦੇ ਇਲਾਕੇ ਸਰਹੱਦ ਅਤੇ ਕਾਬਲ ਨਿਰੋਲ ਮੁਸਲਮਾਨੀ ਸਨ, ਜਿਨ੍ਹਾਂ ਦਾ ਅਸਰ ਪੈਂਦਾ ਸੀ। ਤੀਸਰੇ ਕਸਮੀਰੀ ਪੰਡਤਾਂ ਦੇ ਮੁਸਲਮਾਨ ਬਣਨ ਨਾਲ ਦਿਮਾਗੀ ਤੌਰ ਤੇ ਚੰਗੇ ਉਨਤ ਆਦਮੀ ਇਸਲਾਮ ਵਿਚ ਆਉਂਦੇ ਸਨ। ਜਿਸ ਦਾ ਅਸਰ ਪੰਜਾਬ ਤੇ

---

*ਕਸਮੀਰ ਸਬੰਧੀ ਫ਼ਾਰਸੀ ਵਿਚ ਇਕ ਕਥਨ ਹੈ:—

ਅਗਰ ਫ਼ਰਦੌਸ ਬਰ ਰੂਏ ਜ਼ਮੀਂ ਅਸਤ।
ਹਮੀਂ ਅਸਤ ਹਮੀਂ ਅਸਤ ਹਮੀਂ ਅਸਤ

ਹਿੰਦੁਸਤਾਨ ਦੇ ਸਾਰੇ ਹਿੰਦੂਆਂ ਤੇ ਪੈਂਦਾ ਸੀ।*

ਸੂਬੇ ਦੀ ਸਖ਼ਤੀ ਨੂੰ ਦੇਖ ਕੇ ਮੁਖੀ ਪੰਡਤਾਂ ਨੇ ਉਸ ਨਾਲ ਮੁਲਾਕਾਤ ਕੀਤੀ। ਉਨ੍ਹਾਂ ਨੇ ਸੂਬੇ ਨੂੰ ਕਿਹਾ ਕਿ ਸਾਨੂੰ ਧਰਮ ਬਦਲਣ ਬਾਰੇ ਛੇ ਮਹੀਨੇ ਦੀ ਮੋਹਲਤ ਦਿਤੀ ਜਾਵੇ। ਇਹ ਗਲ ਸੂਬੇ ਨੇ ਪ੍ਰਵਾਨ ਕਰ ਲਈ। ਮੁਖੀ ਪੰਡਤ ਅਮਰ ਨਾਥ ਦੇ ਮੰਦਰ ਵਿਚ ਇਕੱਤਰ ਹੋਏ। ਬੜੀ ਸੋਚ ਵਿਚਾਰ ਦੇ ਬਾਅਦ ਫੈਸਲਾ ਕੀਤਾ ਗਿਆ ਕਿ ਧਰਮ ਦੀ ਰਖਿਆ ਲਈ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸਰਨ ਲਈ ਜਾਵੇ। ਇਹ ਫੈਸਲਾ ਕਰ ਕੇ ਪੰਡਤ ਸ੍ਰੀ ਅਨੰਦ ਪੁਰ ਆਏ। ਗੁਰੂ ਦਰਬਾਰ ਵਿਚ ਆ ਕੇ ਉਨ੍ਹਾਂ ਨੇ ਬੇਨਤੀ ਕੀਤੀ:-

ਰਾਵਰ ਬਿਨਾ ਆਨ ਨਹਿ ਕੋਈ।
ਸਮਰਥ ਬਲੀ ਜੋ ਰਖਯਕ ਹੋਈ।
ਏਕ ਆਸਰਾ ਆਪ ਗੁਸਾਈਂ।
ਗਹਹੁ ਬਾਹੁ ਬੂਡਤ ਸਬ ਜਾਈ।

[ਸੂ: ਪ੍ਰ: ੧੨-੨੯

ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣਕੇ ਮਹਾਰਾਜ ਕੁਝ ਸੋਚ ਹੀ

---

*ਪ੍ਰਸਿਧ ਇਸਲਾਮੀ ਸ਼ਾਇਰ ਡਾਕਟਰ ਇਕਬਾਲ ਕਸ਼ਮੀਰੀ ਪੰਡਤਾਂ 'ਚੋਂ ਸਨ। ਆਪ ਆਪਣੇ ਅਸਲੇ ਨੂੰ ਯਾਦ ਕਰਕੇ ਕਹਿੰਦੇ ਹਨ-

ਮਰਾ ਬਿਨਗਰ ਕਿ ਦਰ ਹਿੰਦੋਸਤਾਂ ਦੀਗਰ ਨਮੇ ਬੀਨੀ।
ਬ੍ਰਾਹਮਨ ਜ਼ਾਦਾ ਰਮਜ਼ ਆਸ਼ਨਾਏ ਸ਼ਮਸੋ ਤਬਰੇਜ਼ ਅਸਤ।

ਭਾਵ-ਮੇਰੇ ਜਿਹਾ ਤੁਹਾਨੂੰ ਹਿੰਦੁਸਤਾਨ ਵਿਚ ਹੋਰ ਕੋਈ ਨਹੀਂ ਦਿਸੇਗਾ, ਜੋ ਬ੍ਰਾਹਮਣ ਦਾ ਪੁੱਤਰ ਤੇ [illegible] ਰਮਜ਼ (ਇਸਲਾਮ) ਤੋਂ ਜਾਣੂ ਹੋਵੇ।

# ਤੇਤੀਵਾਂ ਵਿਆਖਿਆਨ

## ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣਕੇ
## ਨੌਵੇਂ ਪਾਤਸ਼ਾਹ ਦਿੱਲੀ ਨੂੰ

ਔਰੰਗਜ਼ੇਬ ਦੀ ਸਖਤੀ ਦੇ ਕਾਰਨ ਸਾਰੇ ਦੇਸ ਵਿਚ ਗੜਬੜ ਮਚੀ ਹੋਈ ਸੀ, ਪੰਜਾਬ ਅਤੇ ਕਸ਼ਮੀਰ ਵਿਚ ਖਾਸ ਕਰ ਕੇ ਬੇਚੈਨ ਸੀ। ਸ਼ਾਹੀ ਨੀਤੀ ਅਨੁਸਾਰ ਸੇਰ ਅਫਗਨ ਸੂਬਾ ਕਸ਼ਮੀਰ ਕਸ਼ਮੀਰੀ ਹਿੰਦੂਆਂ ਨੂੰ ਡਰ ਤੇ ਲਾਲਚ ਦੇ ਕੇ ਜਿਵੇਂ ਹੋ ਸਕਿਆ ਮੁਸਲਮਾਨ ਬਨਾਉਣਾ ਸੂਰੂ ਕਰ ਦਿਤਾ। ਕਸ਼ਮੀਰ ਨੂੰ ਭਾਰਤ ਦ ਸੂਰਗ* ਕਿਹਾ ਜਾਂਦਾ ਹੈ। ਸਾਇਦ ਇਸੇ ਲਈ ਇਸ ਇਲਾ ਵਿਚ ਤਬਲੀਗ ਸੂਰੂ ਕੀਤੀ ਗਈ। ਦੂਸਰੇ ਕਸਮੀਰ ਦੇ ਨਾ ਲਗਦੇ ਇਲਾਕੇ ਸਰਹੱਦ ਅਤੇ ਕਾਬਲ ਨਿਰੋਲ ਮੁਸਲਮਾਨੀ ਸਨ ਜਿਨ੍ਹਾ ਦਾ ਅਸਰ ਪੈਂਦਾ ਸੀ। ਤੀਸਰੇ ਕਸਮੀਰੀ ਪੰਡਤਾਂ ਮੁਸਲਮਾਨ ਬਣਨ ਨਾਲ ਦਿਮਾਗੀ ਤੌਰ ਤੇ ਚੰਗੇ ਉਨਤ ਆਦਾ ਇਸਲਾਮ ਵਿਚ ਆਉਂਦੇ ਸਨ। ਜਿਸ ਦਾ ਅਸਰ ਪੰਜਾਬ

---

*ਕਸਮੀਰ ਸਬੰਧੀ ਫ਼ਾਰਸੀ ਵਿਚ ਇਕ ਕਥਨ ਹੈ:-

ਅਗਰ ਫ਼ਰਦੌਸ ਬਰ ਰੂਏ ਜ਼ਮੀਂ ਅਸਤ।
ਹਮੀਂ ਅਸਤ ਹਮੀਂ ਅਸਤ ਹਮੀਂ ਅਸਤ

ਹਿੰਦੁਸਤਾਨ ਦੇ ਸਾਰੇ ਹਿੰਦੂਆਂ ਤੇ ਪੈਂਦਾ ਸੀ।*

ਸੂਬੇ ਦੀ ਸਖ਼ਤੀ ਨੂੰ ਦੇਖ ਕੇ ਮੁਖੀ ਪੰਡਤਾਂ ਨੇ ਉਸ ਨਾਲ ਮੁਲਾਕਾਤ ਕੀਤੀ। ਉਨ੍ਹਾਂ ਨੇ ਸੂਬੇ ਨੂੰ ਕਿਹਾ ਕਿ ਸਾਨੂੰ ਧਰਮ ਬਦਲਣ ਬਾਰੇ ਛੇ ਮਹੀਨੇ ਦੀ ਮੋਹਲਤ ਦਿਤੀ ਜਾਵੇ। ਇਹ ਗਲ ਸੂਬੇ ਨੇ ਪ੍ਰਵਾਨ ਕਰ ਲਈ। ਮੁਖੀ ਪੰਡਤ ਅਮਰ ਨਾਥ ਦੇ ਮੰਦਰ ਵਿਚ ਇਕੱਤਰ ਹੋਏ। ਬੜੀ ਸੋਚ ਵਿਚਾਰ ਦੇ ਬਾਅਦ ਫੈਸਲਾ ਕੀਤਾ ਗਿਆ ਕਿ ਧਰਮ ਦੀ ਰਖਿਆ ਲਈ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸਰਨ ਲਈ ਜਾਵੇ। ਇਹ ਫੈਸਲਾ ਕਰ ਕੇ ਪੰਡਤ ਸ੍ਰੀ ਅਨੰਦ ਪੁਰ ਆਏ। ਗੁਰੂ ਦਰਬਾਰ ਵਿਚ ਆ ਕੇ ਉਨ੍ਹਾਂ ਨੇ ਬੇਨਤੀ ਕੀਤੀ:-

ਰਾਵਰ ਬਿਨਾ ਆਨ ਨਹਿ ਕੋਈ।
ਸਮਰਥ ਬਲੀ ਜੋ ਰਖਯਕ ਹੋਈ।
ਏਕ ਆਸਰਾ ਆਪ ਗੁਸਾਈਂ।
ਗਹਹੁ ਬਾਹੁ ਬੂਡਤ ਸਬ ਜਾਈ।
[ਸੂ: ਪ੍ਰ: ੧੨-੨੮

ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣਕੇ ਮਹਾਰਾਜ ਕੁਝ ਸੋਚ ਹੀ

---

*ਪ੍ਰਸਿਧ ਇਸਲਾਮੀ ਸਾਇਰ ਡਾਕਟਰ ਇਕਬਾਲ ਕਸ਼ਮੀਰੀ ਪੰਡਤਾਂ 'ਚੋਂ ਸਨ। ਆਪ ਆਪਣੇ ਅਸਲੇ ਨੂੰ ਯਾਦ ਕਰਕੇ ਕਹਿੰਦੇ ਹਨ-

ਮਰਾ ਬਿਨਗਰ ਕਿ ਦਰ ਹਿੰਦੋਸਤਾਂ ਦੀਗਰ ਨਮੇ ਬੀਨੀ।
ਬ੍ਰਾਹਮਨ ਜ਼ਾਦਾ ਰਮਜ ਆਸ਼ਨਾਏ ਸ਼ਮਸੋ ਤਬਰੇਜ਼ ਅਸਤ।

ਭਾਵ-ਮੇਰੇ ਜਿਹਾ ਤੁਹਾਨੂੰ ਹਿੰਦੁਸਤਾਨ ਵਿਚ ਹੋਰ ਕੋਈ ਨਹੀਂ ਦਿਸੇਗਾ, ਜੋ ਬ੍ਰਾਹਮਣ ਦਾ ਪੁੱਤਰ ਹੋ ਕੇ ਸ਼ਮਸ ਤਬਰੇਜ਼ ਦੀ ਰਮਜ਼ (ਇਸਲਾਮ) ਤੋਂ ਜਾਣੂ ਹੋਵੇ।

# ਤੇਤੀਵਾਂ ਵਿਆਖਿਆਨ

## ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣਕੇ ਨੌਵੇਂ ਪਾਤਸ਼ਾਹ ਦਿੱਲੀ ਨੂੰ

ਔਰੰਗਜ਼ੇਬ ਦੀ ਸਖਤੀ ਦੇ ਕਾਰਨ ਸਾਰੇ ਦੇਸ ਵਿਚ ਗੜਬੜ ਮਚੀ ਹੋਈ ਸੀ, ਪੰਜਾਬ ਅਤੇ ਕਸ਼ਮੀਰ ਵਿਚ ਖਾਸ ਕਰ ਕੇ ਬੇਚੈਨੀ ਸੀ। ਸ਼ਾਹੀ ਨੀਤੀ ਅਨੁਸਾਰ ਸ਼ੇਰ ਅਫਗਨ ਸੂਬਾ ਕਸ਼ਮੀਰ ਨੇ ਕਸ਼ਮੀਰੀ ਹਿੰਦੂਆਂ ਨੂੰ ਡਰ ਤੇ ਲਾਲਚ ਦੇ ਕੇ ਜਿਵੇਂ ਹੋ ਸਕਿਆ, ਮੁਸਲਮਾਨ ਬਨਾਉਣਾ ਸ਼ੁਰੂ ਕਰ ਦਿਤਾ। ਕਸ਼ਮੀਰ ਨੂੰ ਭਾਰਤ ਦਾ ਸੁਰਗ* ਕਿਹਾ ਜਾਂਦਾ ਹੈ। ਸ਼ਾਇਦ ਇਸੇ ਲਈ ਇਸ ਇਲਾਕੇ ਵਿਚ ਤਬਲੀਗ ਸ਼ੁਰੂ ਕੀਤੀ ਗਈ। ਦੂਸਰੇ ਕਸਮੀਰ ਦੇ ਨਾਲ ਲਗਦੇ ਇਲਾਕੇ ਸਰਹੱਦ ਅਤੇ ਕਾਬਲ ਨਿਰੋਲ ਮੁਸਲਮਾਨੀ ਸਨ, ਜਿਨ੍ਹਾਂ ਦਾ ਅਸਰ ਪੈਂਦਾ ਸੀ। ਤੀਸਰੇ ਕਸਮੀਰੀ ਪੰਡਤਾਂ ਦੇ ਮੁਸਲਮਾਨ ਬਣਨ ਨਾਲ ਦਿਮਾਗੀ ਤੌਰ ਤੇ ਚੰਗੇ ਉਨਤ ਆਦਮੀ ਇਸਲਾਮ ਵਿਚ ਆਉਂਦੇ ਸਨ। ਜਿਸ ਦਾ ਅਸਰ ਪੰਜਾਬ ਤੇ

---

*ਕਸਮੀਰ ਸਬੰਧੀ ਫ਼ਾਰਸੀ ਵਿਚ ਇਕ ਕਥਨ ਹੈ:-

ਅਗਰ ਫ਼ਿਰਦੌਸ ਬਰ ਰੂਏ ਜ਼ਮੀਂ ਅਸਤ।
ਹਮੀਂ ਅਸਤ ਹਮੀਂ ਅਸਤ ਹਮੀਂ ਅਸਤ

ਹਿੰਦੁਸਤਾਨ ਦੇ ਸਾਰੇ ਹਿੰਦੂਆਂ ਤੇ ਪੈਂਦਾ ਸੀ।*

ਸੂਬੇ ਦੀ ਸਖ਼ਤੀ ਨੂੰ ਦੇਖ ਕੇ ਮੁਖੀ ਪੰਡਤਾਂ ਨੇ ਉਸ ਨਾਲ ਮੁਲਾਕਾਤ ਕੀਤੀ। ਉਨ੍ਹਾਂ ਨੇ ਸੂਬੇ ਨੂੰ ਕਿਹਾ ਕਿ ਸਾਨੂੰ ਧਰਮ ਬਦਲਣ ਬਾਰੇ ਛੇ ਮਹੀਨੇ ਦੀ ਮੋਹਲਤ ਦਿਤੀ ਜਾਵੇ। ਇਹ ਗਲ ਸੂਬੇ ਨੇ ਪ੍ਰਵਾਨ ਕਰ ਲਈ। ਮੁਖੀ ਪੰਡਤ ਅਮਰ ਨਾਥ ਦੇ ਮੰਦਰ ਵਿਚ ਇਕੱਤਰ ਹੋਏ। ਬੜੀ ਸੋਚ ਵਿਚਾਰ ਦੇ ਬਾਅਦ ਫੈਸਲਾ ਕੀਤਾ ਗਿਆ ਕਿ ਧਰਮ ਦੀ ਰਖਿਆ ਲਈ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸਰਨ ਲਈ ਜਾਵੇ। ਇਹ ਫੈਸਲਾ ਕਰ ਕੇ ਪੰਡਤ ਸ੍ਰੀ ਅਨੰਦ ਪੁਰ ਆਏ। ਗੁਰੂ ਦਰਬਾਰ ਵਿਚ ਆ ਕੇ ਉਨ੍ਹਾਂ ਨੇ ਬੇਨਤੀ ਕੀਤੀ:-

ਰਾਵਰ ਬਿਨਾ ਆਨ ਨਹਿ ਕੋਈ।<br>
ਸਮਰਥ ਬਲੀ ਜੋ ਰਖਯਕ ਹੋਈ।<br>
ਏਕ ਆਸਰਾ ਆਪ ਗੁਸਾਈਂ।<br>
ਗਹਹੁ ਬਾਹੁ ਬੂਡਤ ਸਬ ਜਾਈ।<br>
[ਸੂ: ਪ੍ਰ: ੧੨-੨੯

ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣਕੇ ਮਹਾਰਾਜ ਕੁਝ ਸੋਚ ਹੀ

---

*ਪ੍ਰਸਿਧ ਇਸਲਾਮੀ ਸ਼ਾਇਰ ਡਾਕਟਰ ਇਕਬਾਲ ਕਸ਼ਮੀਰੀ ਪੰਡਤਾਂ 'ਚੋਂ ਸਨ। ਆਪ ਆਪਣੇ ਅਸਲੇ ਨੂੰ ਯਾਦ ਕਰਕੇ ਕਹਿੰਦੇ ਹਨ-

ਮਰਾ ਬਿਨਗਰ ਕਿ ਦਰ ਹਿੰਦੋਸਤਾਂ ਦੀਗਰ ਨਮੇ ਬੀਨੀ।<br>
ਬ੍ਰਾਹਮਨ ਜ਼ਾਦਾ ਰਮਜ਼ ਆਸ਼ਨਾਏ ਸ਼ਮਸੋ ਤਬਰੇਜ਼ ਅਸਤ।

ਭਾਵ-ਮੇਰੇ ਜਿਹਾ ਤੁਹਾਨੂੰ ਹਿੰਦੁਸਤਾਨ ਵਿਚ ਹੋਰ ਕੋਈ ਨਹੀਂ ਦਿਸੇਗਾ, ਜੋ ਬ੍ਰਾਹਮਣ ਦਾ ਪੁੱਤਰ ਹੋ ਕੇ ਸ਼ਮਸ ਤਬਰੇਜ਼ ਦੀ ਰਮਜ਼ (ਇਸਲਾਮ) ਤੋਂ ਜਾਣੂ ਹੋਵੇ।

ਰਹੇ ਸਨ ਕਿ ਕੋਲੋਂ ਛੋਟੀ ਉਮਰ ਪਰ ਵੱਡੇ ਜੇਰੇ ਵਾਲੇ ਦਸਮ ਪਾਤਸਾਹ ਬੋਲੇ, "ਪਿਤਾ ਜੀ ਕੀ ਸੋਚਦੇ ਹੋ ?"

ਗੁਰੂ ਜੀ–ਬੇਟਾ ! ਧਰਮ ਪਰ ਸੰਕਟ ਆ ਗਿਆ ਹੈ। ਬਾਦ-ਸ਼ਾਹ ਜਬਰ ਤੇ ਅਨਿਆਂ ਕਰਨ ਲਗ ਪਿਆ ਹੈ। ਇਹ ਕਸ਼ਮੀਰੀ ਪੰਡਤ ਹਿੰਦੂ ਧਰਮ ਦੀ ਰਖਿਆ ਲਈ ਪੁਕਾਰ ਕਰਦੇ ਹਨ। ਇਹ ਸੋਚ ਰਹੇ ਹਾਂ ਕਿ ਕੀਤਾ ਜਾਵੇ ?

ਦਸਮ ਪਾਤਸ਼ਾਹ–'ਇਹ ਸੰਕਟ ਤਾਂ ਟਲ ਸਕਦਾ ਹੈ ਜੇ ਕੋਈ ਮਹਾਨ ਵਯਕਤੀ ਆਪਣੇ ਆਪ ਨੂੰ ਧਰਮ ਪਰ ਬਲੀਦਾਨ ਕਰੇ। ਆਪ ਤੋਂ ਵਧ ਕੇ ਹੋਰ ਕੋਈ ਸਖਸੀਅਤ ਨਹੀਂ, ਜੋ ਇਸ ਕਾਰਜ ਨੂੰ ਕਰ ਸਕੇ।' ਇਹ ਸੁਣ ਕੇ ਸਾਰੀ ਸੰਗਤ ਵਿਚ ਉਤਸ਼ਾਹ ਤੇ ਬੀਰ ਰਸ ਛਾ ਗਿਆ । ਨੌਵੇਂ ਪਾਤਸ਼ਾਹ ਨੇ ਪੰਡਤਾਂ ਨੂੰ ਕਿਹਾ, 'ਜਾਉ ! ਦਿੱਲੀ ਜਾ ਕੇ ਕਹੋ ਕਿ ਸਾਡੇ ਧਾਰਮਿਕ ਆਗੂ ਗੁਰੂ ਤੇਗ ਬਹਾਦਰ ਜੀ ਹਨ, ਜੇ ਉਹ ਇਸਲਾਮ ਕਬੂਲ ਕਰ ਲੈਣ ਤਾਂ ਅਸੀਂ ਸਾਰੇ ਮੁਸਲਮਾਨ ਬਣ ਜਾਵਾਂਗੇ।" ਪੰਡਤ ਦਿੱਲੀ ਪੁਜੇ, ਉਨ੍ਹਾਂ ਨੇ ਇਹ ਗੱਲ ਸ਼ਾਹੀ ਦਰਬਾਰ ਵਿਚ ਜਾ ਆਖੀ।

ਔਰੰਗਜ਼ੇਬ ਗੁਰ-ਗੱਦੀ ਨੂੰ ਇਕ ਤਾਕਤ ਸਮਝਦਾ ਸੀ। ਉਸ ਦਾ ਨਿਸਚਾ ਸੀ ਕਿ ਇਹ ਮੇਰੇ ਜ਼ੁਲਮ ਨਾਲ ਟੱਕਰ ਲੈਣ ਵਾਲੀ ਹੈ। ਮੀਰੀ ਪੀਰੀ ਦੇ ਮਾਲਕ ਦੇ ਜੰਗ ਉਸਨੂੰ ਯਾਦ ਸਨ। ਸਤਵੇਂ ਪਾਤਸ਼ਾਹ ਦੇ ਸਮੇਂ ਉਸ ਨੇ ਯਤਨ ਕੀਤਾ ਕਿ ਗੁਰ-ਗੱਦੀ ਜ਼ੇਰ ਹੋਵੇ, ਪਰ ਉਸ ਨੂੰ ਕੋਈ ਸਫਲਤਾ ਨਾ ਹੋਈ। ਖਿਝ ਕੇ ਔਰੰਗਜ਼ੇਬ ਨੇ ਨੌਵੇਂ ਪਾਤਸਾਹ ਦੀ ਗ੍ਰਿਫ਼ਤਾਰੀ ਦਾ ਹੁਕਮ ਜਾਰੀ ਕੀਤਾ।

ਨੌਵੇਂ ਪਾਤਸ਼ਾਹ ਅਨੰਦ ਪੁਰ ਦਾ ਪ੍ਰਬੰਦ ਮੁਖੀ ਸਿਖਾਂ ਦੇ ਸਪੁਰਦ ਕਰਕੇ ਦਿੱਲੀ ਨੂੰ ਚਲ ਪਏ। ਕੀਰਤ ਪੁਰ ਤੇ ਰੋਪੜ ਤੋਂ ਹੁੰਦੇ ਮਾਲਵੇ ਵੱਲ ਆਏ । ਸੈਫ਼ਾਬਾਦ (ਪੰਪਸੂ) ਵਿਚ ਇਕ ਪ੍ਰੇਮੀ ਪਠਾਣ ਸੈਫਦੀਨ ਨੇ ਮਹਾਰਾਜ ਨੂੰ ਆਪਣੇ ਪਾਸ

ਟਿਕਾਇਆ। ਉਸ ਦੇ ਪ੍ਰੇਮ ਕਰਕੇ ਗੁਰਦੇਵ ਨੇ ਚੁਮਾਸਾ ਸੈਫ਼ਾਬਾਦ ਵਿਚ ਹੀ ਕਟਿਆ। ਇਥੋਂ ਚਲ ਕੇ ਸਮਾਣੇ ਅਤੇ ਗੜ੍ਹੀ ਨਜ਼ੀਰ ਜ਼ਿਲਾ ਕਰਨਾਲ ਵਿਚ ਪੁਜੇ। ਇਥੋਂ ਦੇ ਪਠਾਣ ਸਰਦਾਰ ਨੇ ਹਜ਼ੂਰ ਦਾ ਸੁਆਗਤ ਕੀਤਾ ਅਤੇ ਆਪ ਨੂੰ ਗੜ੍ਹੀ ਵਿਚ ਨਿਵਾਸ ਕਰਾਇਆ। ਇਥੇ ਮਹਾਰਾਜ ਦੀ ਭਾਲ ਵਿਚ ਸ਼ਾਹੀ ਘੋੜ ਸਵਾਰ ਭੀ ਆਏ। ਉਨ੍ਹਾਂ ਨੇ ਪਠਾਣ ਸਰਦਾਰ ਪਾਸੋਂ ਮਹਾਰਾਜ ਦਾ ਪਤਾ ਪੁਛਿਆ, ਤਾਂ ਉਸ ਨੇ ਸਰਕਾਰੀ ਆਦਮੀਆਂ ਨੂੰ ਬਹੁਤ ਝਾੜਕੇ ਘੱਲਿਆ। ਜਦ ਉਹ ਚਲੇ ਗਏ ਤਾਂ ਸਰਦਾਰ ਨੇ ਗੁਰੂ ਜੀ ਪਾਸ ਬੇਨਤੀ ਕੀਤੀ "ਮਹਾਰਾਜ ! ਹੁਣ ਕੀ ਬਣੇਗਾ ? ਜਾਪਦਾ ਇਹ ਹੈ ਕਿ ਬਾਦਸ਼ਾਹ ਆਪ ਤੇ ਸਖ਼ਤੀ ਕਰਨਾ ਚਹੁੰਦਾ ਹੈ ?"

ਗੁਰੂ ਜੀ--ਵੇਖੋ ਸਰਦਾਰ ! ਜੋ ਅਕਾਲ ਪੁਰਖ ਨੂੰ ਮਨਜ਼ੂਰ ਹੁੰਦਾ ਹੈ, ਉਹੀ ਹੋਣਾ ਹੈ। ਡਰਨ ਦੀ ਕੀ ਲੋੜ ਹੈ ?

ਗੁਰੂ ਜੀ ਗੜ੍ਹੀ ਨਜ਼ੀਰ ਵਿਚ ਪਠਾਣ ਸਰਦਾਰ ਨੂੰ ਉਪਦੇਸ਼ ਕਰਕੇ ਅਗੇ ਚਲ ਪਏ। ਕਰਹਾਲੀ, ਚਿਹਕਾ, ਖਰਕ, ਖਟਕੜ ਆਦਿ ਨਗਰਾਂ ਵਿਚ ਧਰਮ ਦਾ ਉਪਦੇਸ਼ ਦੇਕੇ ਸੰਗਤਾਂ ਨੂੰ ਨਿਹਾਲ ਕੀਤਾ। ਚਿਹਕੇ ਵਿਚ ਇਲਾਕਾ ਹਾਂਸੀ ਦੇ ਮਸੰਦ ਗਲੋਰੇ ਨੂੰ ਤੀਰਾਂ ਦਾ ਭੱਥਾ ਬਖਸ਼ਿਆ। ਜੀਂਦ ਤੋਂ ਹੁੰਦੇ ਬਾਂਗਰ ਦੇਸ਼ ਨੂੰ ਤਾਰਦੇ ਹੋਏ ਆਪ ਨੇ ਆਗਰੇ ਵਲ ਰੁਖ਼ ਕੀਤਾ। ਇਸ ਸਮੇਂ ਆਪ ਨੇ ਹੋਰ ਸਾਰੇ ਸਿਖਾਂ ਨੂੰ ਵਾਪਸ ਮੋੜ ਦਿਤਾ। ਕੇਵਲ ਇਹ ਪੰਜ ਸਿਖ ਨਾਲ ਰਖੇ--ਭਾਈ ਗੁਰਦਿਤਾ, ਦੀਵਾਨ ਮਤੀ ਦਾਸ, ਭਾਈ ਦਿਆਲਾ, ਭਾਈ ਊਦਾ ਤੇ ਭਾਈ ਚੀਮਾਂ।

ਆਗਰੇ ਵਿਚ ਗੁਰੂ ਜੀ ਮਾਈ-ਥਾਨ ਠਹਿਰੇ। ਇਹ ਇਕ ਪ੍ਰੇਮਣ ਮਾਈ ਦਾ ਨਿਵਾਸ ਅਸਥਾਨ ਸੀ। ਗੁਰੂ ਜੀ ਦੇ ਦਰਸ਼ਨ ਕਰਕੇ ਮਾਈ ਨਿਹਾਲ ਹੋਈ। ਹਜ਼ੂਰੀ ਵਿਚ ਉਸ ਦਾ ਚਲਾਣਾ

ਹੋ ਗਿਆ ।*

ਗੁਰੂ ਜੀ ਇਕ ਦਿਨ ਸਹਿਰੋਂ ਬਾਹਰ ਪੰਜ ਕੁ ਮੀਲ ਦੀ ਵਿਥ ਤੇ ਇਕ ਬਾਗ਼ਾਂ ਵਿਚ ਬਿਰਾਜੇ ਹੋਏ ਸਨ ਕਿ ਇਕ ਆਜੜੀ ਹਜ਼ੂਰ ਨੂੰ ਮਿਲ ਪਿਆ। ਆਪ ਨੇ ਉਸ ਨੂੰ ਇਕ ਕੀਮਤੀ ਦੁਸ਼ਾਲਾ ਤੇ ਸੋਨੇ ਦੀ ਇਕ ਅੰਗੂਠੀ ਦੇਕੇ ਕਿਹਾ, "ਜਾਹ ਬਾਜ਼ਾਰੋਂ ਜਾਕੇ ਇਨ੍ਹਾਂ ਦੀ ਮਠਿਆਈ ਲੈ ਆ।" ਆਜੜੀ ਇਕ ਹਲਵਾਈ ਪਾਸ ਦੇ ਗਿਆ, ਉਸ ਨੇ ਦੋਵੇਂ ਚੀਜ਼ਾਂ ਦੇ ਕੇ ਮਠਿਆਈ ਮੰਗੀ। ਕੀਮਤੀ ਵਸਤਾਂ ਦੇਖ ਕੇ ਹਲਵਾਈ ਹੈਰਾਨ ਹੋ ਗਿਆ। ਸਾਰੇ ਬਾਜ਼ਾਰ ਵਿਚ ਇਸ ਗਲ ਦੀ ਚਰਚਾ ਹੋ ਗਈ। ਇਹ ਖਬਰ ਹਸਨ ਅਲੀ ਕੋਤਵਾਲ ਨੂੰ ਭੀ ਹੋਈ। ਪੁਲੀਸ ਨੇ ਆਜੜੀ ਪਕੜ ਲਿਆ। ਉਸ ਤੋਂ ਗੁਰੂ ਜੀ ਦਾ ਪਤਾ ਕਢਿਆ ਗਿਆ। ਕੋਤਵਾਲ ਨੇ ਕਿਲ੍ਹੇ ਦੇ ਫ਼ੌਜਦਾਰ ਨੂੰ ਖਬਰ ਕੀਤੀ। ੧੦੦ ਘੋੜ ਸਵਾਰਾਂ ਨੇ ਉਸ ਬਾਗ਼ ਦਾ ਜਾ ਘੇਰਾ ਪਾਇਆ, ਜਿਥੇ ਗੁਰੂ ਜੀ ਬਿਰਾਜਮਾਨ ਸਨ। ਗੁਰੂ ਜੀ ਨੂੰ ਸਿਖਾਂ ਸਮੇਤ ਗ੍ਰਿਫ਼ਤਾਰ ਕਰਕੇ ਕਿਲ੍ਹੇ ਵਿਚ ਪਹੁੰਚਾਇਆ ਗਿਆਨ। ਦਿੱਲੀ ਨੂੰ ਖਬਰ ਕੀਤੀ ਗਈ।

ਸ਼ਾਹੀ ਹੁਕਮ ਅਨੁਸਾਰ ੧੨੦੦ ਸਵਾਰਾਂ ਦੇ ਸਖ਼ਤ ਪਹਿ ਵਿਚ ਗੁਰੂ ਜੀ ਸਿੱਖਾਂ ਦੇ ਸਮੇਤ ਆਗਰੇ ਤੋਂ ਦਿੱਲੀ ਲਿਆਂਦੇ ਗਏ।

ਹਕੂਮਤ ਨੂੰ ਡਰ ਸੀ ਕਿ ਰਸਤੇ ਵਿਚ ਮਥਰਾ ਦੇ ਜਾਟ ਹੱਲ ਗੁੱਲਾ ਨ ਕਰਨ। ਦਿੱਲੀ ਵਿਚ ਮਹਾਰਾਜ ਨੂੰ ਇਕ ਉਜੜੀ ਹੋਇ

---

*ਭਾਈ ਰਾਮ ਕਿਸ਼ਨ ਸਿੰਘ ਜੀ 'ਸਿਖ ਇਸਤ੍ਰੀਆਂ ਪ੍ਰਸੰਗ' ਨਾਮੀ ਪੁਸਤਕ ਵਿਚ ਇਸ ਮਾਈ ਦਾ ਨਾਮ 'ਸਾਹਿ ਵਲੈਤ' ਲਿਖਦੇ ਹਨ। ਆਗਰੇ ਵਿਚ ਭਾਗਵੰਤੀ ਪ੍ਰਸਿਧ ਹੈ।

†ਗੁਰੂ ਜੀ ਦਾ ਇਹ ਅਸਥਾਨ ਹੁਣ ਤੀਕ ਮੌਜੂਦ ਹੈ। ਬਾਗ਼ ਤੇ ਤਾਲ ਦੋਵੇਂ ਮੌਜੂਦ ਹਨ।

ਸ੍ਰੀ ਗੁਰੂ ਤੇਗ ਬਹਾਦਰ ਜੀ

ਹਵੇਲੀ ਵਿਚ ਨਜ਼ਰਬੰਦ ਕੀਤਾ ਗਿਆ।

ਸਾਡੇ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਜਿਸ ਵਕਤ ਜੀ ਨੂੰ ਗ੍ਰਿਫ਼ਤਾਰ ਕਰਕੇ ਦਿੱਲੀ ਲਿਆਂਦਾ ਗਿਆ, ਉਸ ਵਕਤ ਗਜ਼ੇਬ ਦਿੱਲੀ ਵਿਚ ਮੌਜੂਦ ਸੀ, ਉਸ ਨਾਲ ਗੁਰੂ ਜੀ ਦੀ ਬਾਤ ਹੋਈ।

ਇਹ ਗੱਲ ਉਸ ਵਕਤ ਦੇ ਸਮਕਾਲੀ ਲੇਖਕਾਂ ਦੀਆਂ ਤਾਂ ਤੋਂ ਸਹੀ ਨਹੀਂ ਸਿੱਧ ਹੁੰਦੀ। ਇਹ ਦਰੁਸਤ ਹੈ ਕਿ ਜ਼ੇਬ ਨੇ ਮਹਾਰਾਜ ਦੀ ਗ੍ਰਿਫ਼ਤਾਰੀ ਦਾ ਹੁਕਮ ਜਾਰੀ ਕੀਤਾ। ਨੇ ਸ਼ਹੀਦ ਕਰਨ ਲਈ ਦੂਸਰਾ ਹੁਕਮ ਭੀ ਦਿਤਾ, ਪਰ ਉਹ ੭ ਅਪ੍ਰੈਲ ੧੬੭੪ ਈ: ਨੂੰ ਪਠਾਣਾਂ ਨੂੰ ਸਰ ਕਰਨ ਲਈ ਤੋਂ ਚਲ ਕੇ ੨੬ ਜੂਨ ਨੂੰ ਹਸਨ ਅਬਦਾਲ ਪੁਜਾ। ਉਥੇ ਉਸ ਫੀ ਚਿਰ ਕਿਆਮ ਕੀਤਾ। ੨੩ ਦਸੰਬਰ ੧੬੭੫ ਈ ੧੭੩੨ ਬਿ:) ਵਿਚ ਉਥੋਂ ਵਾਪਸ ਮੁੜਿਆ।

ਬਾਦਸ਼ਾਹ ਦੀ ਨੀਤੀ ਅਨੁਸਾਰ ਦਿੱਲੀ ਦੇ ਹਾਕਮਾਂ ਨੇ ਨਾਲ ਸਖਤੀ ਦਾ ਵਰਤਾਉ ਕੀਤਾ। ਕੈਦ ਦੀ ਹਾਲਤ ਜ਼ੀਆਂ ਤੇ ਮੁਫ਼ਤੀਆਂ ਨੇ ਮਹਾਰਾਜ ਨੂੰ ਜਾ ਕੇ ਕਿਹਾ:--

'ਬਾਦਸ਼ਾਹ ਦੀ ਖਾਹਿਸ਼ ਹੈ ਕਿ ਆਪ ਦੀਨ ਇਸਲਾਮ ਰ ਲਵੋ। ਇਸ ਦੇ ਬਦਲੇ ਆਪ ਨੂੰ ਸੰਸਾਰਕ ਸੁਖ, ਮਾਨ ੀ ਤੇ ਹਕੂਮਤ ਦੇ ਮੁਰਾਤਬੇ ਪ੍ਰਾਪਤ ਹੋਣਗੇ।"

ਰੂ ਜੀ—ਸਾਡੇ ਪਾਸ ਵਾਹਿਗੁਰੂ ਦਾ ਬਖ਼ਸ਼ਿਆ ਬਹੁਤ ਕੁਝ ਕਿਸੇ ਚੀਜ਼ ਦੀ ਲੋੜ ਨਹੀਂ। ਬਾਕੀ ਰਹੀ ਮਜ਼੍ਹਬ ਬਦਲਣ ਇਹ ਸਾਨੂੰ ਪ੍ਰਵਾਨ ਨਹੀਂ। ਸਾਡਾ ਆਪਣਾ ਧਰਮ ਮੁਕਤੀ ਦਾਤਾ ਹੈ। ਕਿਸੇ ਨੂੰ ਜਬਰ ਨਾਲ ਉਸਦੇ ਧਰਮ ਕਰਨਾ ਬੇਇਨਸਾਫ਼ੀ ਹੈ।

ਜ਼ੀ ਤੇ ਹਾਕਮ—ਬਾਦਸ਼ਾਹ ਚਾਹੁੰਦਾ ਹੈ ਕਿ ਹਿੰਦੁਸਤਾਨ

ਵਿਚ ਇਕੋ ਮਜ਼੍ਹਬ ਹੋ ਜਾਵੇ ?

ਗੁਰੂ ਜੀ-ਇਹ ਰੱਬ ਨੂੰ ਮਨਜ਼ੂਰ ਨਹੀਂ। ਜਿਸ ਤਰ੍ਹਾਂ ਸਾਰੀਆਂ ਨਦੀਆਂ ਇਕੋ ਰਸਤੇ ਸਮੁੰਦਰ ਵਿਚ ਨਹੀਂ ਮਿਲਦੀਆਂ, ਇਸੇ ਤਰ੍ਹਾਂ ਵਖੋ ਵਖ ਮਜ਼੍ਹਬ ਹਨ, ਇਹ ਰੱਬ ਨੂੰ ਮਿਲਣ ਦੇ ਰਸਤੇ ਹਨ। ਸਾਰੇ ਮਨੁਖਾਂ ਲਈ ਇਕ ਮਜ਼੍ਹਬ ਕਰਨਾ ਅਤੇ ਉਹ ਭੀ ਜਬਰ ਨਾਲ, ਕਿਸੇ ਤਰ੍ਹਾਂ ਵੀ ਠੀਕ ਨਹੀਂ ਕਿਹਾ ਜਾ ਸਕਦਾ।

ਇਹ ਸੁਣ ਕੇ ਕਾਜ਼ੀ ਤੇ ਹਾਕਮ ਨਿਰੁਤਰ ਹੋ ਗਏ। ਉਨ੍ਹਾਂ ਨੇ ਖ਼ਿਝ ਕੇ ਗੁਰੂ ਜੀ ਤੇ ਹੋਰ ਸਖਤੀ ਕੀਤੀ। ਬੰਦੀਖਾਨੇ ਵਿਚ ਕੁਠਾ ਮਾਸ ਖਾਣ ਲਈ ਘੱਲਿਆ, ਪਰ ਹਜ਼ੂਰ ਨੇ ਉਹ ਨਹੀਂ ਖਾਧਾ।

ਕਈ ਇਤਿਹਾਸਕਾਰਾਂ ਨੇ ਨੌਵੇਂ ਪਾਤਸ਼ਾਹ ਸਬੰਧੀ ਕੁਝ ਭੁਲੇਖੇ ਪਾਏ ਹਨ, ਇਥੇ ਉਨ੍ਹਾਂ ਦਾ ਦੂਰ ਕਰਨਾ ਜ਼ਰੂਰੀ ਜਾਪਦਾ ਹੈ।

ਗੁਲਾਮ ਹੁਸੈਨ ਕ੍ਰਿਤ ਸੀਰਤੁਲ ਮੁਤਾਖਰੀਨ, ਜੋ ਵਾਰਨ ਹੇਸਟਿੰਗਜ਼ ਗਵਰਨਰ ਬੰਗਾਲ ਦੇ ਸਮੇਂ ਲਿਖੀ ਗਈ ਅਤੇ ਜਿਸ ਵਿਚ ੧੭੦੬ ਈ: ਤੋਂ ਲੈ ਕੇ ੧੭੮੬ ਈ: ਤੱਕ ਦੇ ਹਾਲਾਤ ਦਰਜ ਹਨ, ਉਸ ਪੁਸਤਕ ਵਿਚ ਲਿਖਿਆ ਹੈ, "ਗੁਰੂ ਨਾਨਕ ਦੀ ਗੱਦੀ ਤੇ ਉਨ੍ਹਾਂ ਦੀ ਅੱਠਵੀਂ ਥਾਵੇਂ ਗੁਰੂ ਤੇਗ਼ ਬਹਾਦਰ ਪ੍ਰਤਾਪੀ ਪੁਰਖ ਸਨ, ਉਨ੍ਹਾਂ ਦੇ ਬਹੁਤ ਸਾਰੇ ਸਿੱਖ ਸਨ। ਕਈ ਹਜ਼ਾਰ ਆਦਮੀ ਉਨ੍ਹਾਂ ਨਾਲ ਵਿਚਰਦੇ ਸਨ। ਗੁਰੂ ਤੇਗ਼ ਬਹਾਦਰ ਹਿੰਦੂਆਂ ਤੋਂ ਅਤੇ ਸੇਖ ਅਹਿਮਦ ਸਰਹੰਦੀ ਦਾ ਮੁਰੀਦ ਹਾਫ਼ਿਜ਼ ਆਦਮ ਮੁਸਲਮਾਨਾਂ ਪਾਸੋਂ ਜੋਰ ਜਬਰ ਨਾਲ ਰੁਪਿਆ ਵਸੂਲ ਕਰਦੇ ਸਨ। ਜਦ ਬਾਦਸ਼ਾਹ ਨੂੰ ਇਸ ਗੱਲ ਦੀ ਖਬਰ ਹੋਈ ਤਾਂ ਉਸ ਨੇ ਪੰਜਾਬ ਦੇ ਹਾਕਮਾਂ ਦੇ ਨਾਂ ਹੁਕਮ ਜਾਰੀ ਕੀਤਾ ਕਿ ਉਹ ਗੁਰੂ ਜੀ ਅਤੇ ਹਾਫ਼ਿਜ਼ ਆਦਮ ਨੂੰ ਗ੍ਰਿਫਤਾਰ ਕਰਨ। ਆਦਮ ਨੂੰ ਅਟਕੋਂ ਪਾਰ ਜਲਾਵਤਨ ਕੀਤਾ ਗਿਆ ਤੇ ਗੁਰੂ ਜੀ ਨੂੰ ਕੈਦ ਕਰਕੇ ਦਿੱਲੀ ਲਿਆਂਦਾ ਗਿਆ। ਦੂਜੇ ਸ਼ਾਹੀ ਹੁਕਮ ਅਨੁਸਾਰ ਉਨ੍ਹਾਂ ਨੂੰ ਕਤਲ ਕੀਤਾ ਗਿਆ।"

ਇਹ ਲਿਖਤ ਇਕ ਤੇ ਪਿਛੋਂ ਲਿਖੀ ਗਈ ਹੈ, ਦੂਸਰੇ ਤਅੱਸਬ ਦੀ ਪੱਟੀ ਬੰਨ੍ਹ ਕੇ ਲਿਖੀ ਗਈ ਜਾਪਦੀ ਹੈ। ਇਸ ਵਿਚ ਲੇਖਕ ਨੇ ਸਚਾਈ ਦਾ ਖ਼ੂਨ ਕੀਤਾ ਹੈ। ਨੌਵੇਂ ਪਾਤਸ਼ਾਹ ਨੂੰ ਹਿੰਦੂਆਂ ਪਾਸੋਂ ਜ਼ੋਰ ਨਾਲ ਰੁਪਿਆ ਲੈਣ ਦੀ ਕੀ ਲੋੜ ਸੀ ? ਹਜ਼ੂਰ ਨੇ ਵੀਹ ਬਾਈ ਵਰ੍ਹੇ ਏਕਾਂਤ ਵਾਸ ਕੀਤਾ। ਗੱਦੀ ਪਰ ਬੈਠਣ ਦੇ ਬਾਹਦ ਅਨੰਦ ਪੁਰ ਵਸਾਇਆ। ਬੇਅੰਤ ਮਾਇਆ ਉਨ੍ਹਾਂ ਦੇ ਪਾਸ ਮੌਜੂਦ ਸੀ। ਲੱਖਾਂ ਸਿਖ ਸਨ। ਰਾਜਾ ਰਾਮ ਸਿੰਘ ਤੇ ਰਾਜਾ ਆਸਾਮ ਉਨ੍ਹਾਂ ਦੇ ਸੇਵਕ ਸਨ। ਪੰਜਾਬ ਅਤੇ ਕਸ਼ਮੀਰ ਦੇ ਸਾਰੇ ਹਿੰਦੂ ਗੁਰੂ ਜੀ ਨੂੰ ਆਪਣਾ ਧਰਮ ਰਖਯਕ ਸਮਝਦੇ ਸਨ। ਉਨ੍ਹਾਂ ਨੇ ਕਿਸੇ ਤੇ ਕੀ ਜਬਰ ਕਰਨਾ ਸੀ ? ਹਕੀਕਤ ਇਹ ਹੈ ਕਿ ਹਕੂਮਤਾਂ ਆਪਣੇ ਸਮੇਂ ਵਿਚ ਮਹਾ ਪੁਰਖਾਂ ਨੂੰ ਵਿਰੋਧੀ, ਡਾਕੂ ਤੇ ਬਾਗੀ ਕਹਿਕੇ ਮਾਰਦੀਆਂ ਹਨ। ਕਾਨੂੰਨ, ਅਮਨ, ਇਨਸਾਫ ਤੇ ਲੋਕ-ਰੱਖਿਆ ਦੇ ਨਾਮ ਪਰ ਬੇਗੁਨਾਹਾਂ ਦਾ ਲਹੂ ਪੀਤਾ ਜਾਂਦਾ ਹੈ। ਕਈ ਇਤਿਹਾਸਕਾਰ ਇਥੇ ਆ ਕੇ ਥਿੜਕ ਜਾਂਦੇ ਹਨ।

ਅੰਗਰੇਜ਼ ਬੜੇ ਚਲਾਕ ਸਨ। ਉਨ੍ਹਾਂ ਨੇ ਸਾਮਰਾਜੀ ਮੰਤਵਾਂ ਲਈ ਸਿਖ ਇਤਿਹਾਸ ਨੂੰ ਵਿਗਾੜਨ ਦੀ ਪੂਰੀ ਕੋਸ਼ਸ਼ ਕੀਤੀ ਹੈ।

ਮਿਸਟਰ ਮੇਕਾਲਫ ਨੇ 'ਸਿੱਖ ਰੀਲੀਜਨ' ਅਤੇ ਤਵਾਰੀਖ ਗੁਰੂ ਖਾਲਸਾ ਦੇ ਲੇਖਕ ਨੇ ਇਕ ਸਾਖੀ ਨੌਵੇਂ ਗੁਰੂ ਜੀ ਸਬੰਧੀ ਲਿਖੀ ਹੈ। ਉਹ ਇਹ ਹੈ ਕਿ ਜਿਸ ਸਮੇਂ ਗੁਰੂ ਜੀ ਬੰਦੀਖਾਨੇ ਵਿਚ ਸਨ ਆਪ ਇਕ ਦਿਨ ਕੇਸੀਂ ਇਸ਼ਨਾਨ ਕਰ ਕੇ ਕੋਠੇ ਉਪਰ ਚੜ੍ਹੇ। ਆਪ ਸ਼ਾਹੀ ਹਰਮ ਵਲ ਵੇਖ ਰਹੇ ਸਨ। ਆਪਦੇ ਵਿਰੁਧ ਸ਼ਕਾਇਤ ਹੋਈ। ਬਾਦਸ਼ਾਹ ਨੇ ਪੁਛਿਆ 'ਕੀ ਵੇਖਦੇ ਹੋ ?'

ਗੁਰੂ ਜੀ ਨੇ ਉਤਰ ਦਿਤਾ, "ਅਸੀਂ ਤੇਰੇ ਮਹਿਲਾਂ ਵਲ ਨਹੀਂ ਵੇਖ ਰਹੇ, ਬਲਕਿ ਪੱਛਮ (ਯੂਰਪ) ਚੋਂ ਆਉਣ ਵਾਲਿਆਂ (ਅੰਗਰੇਜ਼ਾਂ) ਨੂੰ ਵੇਖ ਰਹੇ ਹਾਂ, ਜੋ ਆ ਕੇ ਮੁਗਲ ਬੇਗਮਾਂ ਦੇ ਸਤਰ ਪਾੜਨਗੇ।" ਤਵਾਰੀਖ ਗੁਰੂ ਖਾਲਸਾ ਨੇ ਇਕ ਕਲਪਤ ਦੋਹਿਰਾ

ਵਿਚ ਇਕੋ ਮਜ਼ਬ ਹੋ ਜਾਵੇ ?

ਗੁਰੂ ਜੀ–ਇਹ ਰੱਬ ਨੂੰ ਮਨਜ਼ੂਰ ਨਹੀਂ। ਜਿਸ ਤਰ੍ਹਾਂ ਸਾਰੀਆਂ ਨਦੀਆਂ ਇਕੋ ਰਸਤੇ ਸਮੁੰਦਰ ਵਿਚ ਨਹੀਂ ਮਿਲਦੀਆਂ, ਇਸੇ ਤਰ੍ਹਾਂ ਵਖੋ ਵਖ ਮਜ਼ਬ ਹਨ, ਇਹ ਰੱਬ ਨੂੰ ਮਿਲਣ ਦੇ ਰਸਤੇ ਹਨ। ਸਾਰੇ ਮਨੁਖਾਂ ਲਈ ਇਕ ਮਜ਼ਬ ਕਰਨਾ ਅਤੇ ਉਹ ਭੀ ਜਬਰ ਨਾਲ, ਕਿਸੇ ਤਰ੍ਹਾਂ ਵੀ ਠੀਕ ਨਹੀਂ ਕਿਹਾ ਜਾ ਸਕਦਾ।

ਇਹ ਸੁਣ ਕੇ ਕਾਜ਼ੀ ਤੇ ਹਾਕਮ ਨਿਰੁਤਰ ਹੋ ਗਏ। ਉਨ੍ਹਾਂ ਨੇ ਖ਼ਿਝ ਕੇ ਗੁਰੂ ਜੀ ਤੇ ਹੋਰ ਸਖਤੀ ਕੀਤੀ। ਬੰਦੀਖਾਨੇ ਵਿਚੋ ਕੁਠਾ ਮਾਸ ਖਾਣ ਲਈ ਘੱਲਿਆ, ਪਰ ਹਜ਼ੂਰ ਨੇ ਉਹ ਨਹੀਂ ਖਾਧਾ।

ਕਈ ਇਤਿਹਾਸਕਾਰਾਂ ਨੇ ਨੌਵੇਂ ਪਾਤਸ਼ਾਹ ਸਬੰਧੀ ਕੁਝ ਭੁਲੇਖੇ ਪਾਏ ਹਨ, ਇਥੇ ਉਨ੍ਹਾਂ ਦਾ ਦੂਰ ਕਰਨਾ ਜ਼ਰੂਰੀ ਜਾਪਦਾ ਹੈ।

ਗੁਲਾਮ ਹੁਸੈਨ ਕ੍ਰਿਤ ਸੀਰਤੁਲ ਮੁਤਾਖਰੀਨ, ਜੋ ਵਾਰਨ ਹੇਸਟਿੰਗਜ਼ ਗਵਰਨਰ ਬੰਗਾਲ ਦੇ ਸਮੇਂ ਲਿਖੀ ਗਈ ਅਤੇ ਜਿਸ ਵਿਚ ੧੭੦੬ ਈ: ਤੋਂ ਲੈ ਕੇ ੧੭੮੬ ਈ: ਤੱਕ ਦੇ ਹਾਲਾਤ ਦਰਜ ਹਨ, ਉਸ ਪੁਸਤਕ ਵਿਚ ਲਿਖਿਆ ਹੈ, "ਗੁਰੂ ਨਾਨਕ ਦੀ ਗੱਦੀ ਤੇ ਉਨ੍ਹਾਂ ਦੀ ਅੱਠਵੀਂ ਥਾਵੇਂ ਗੁਰੂ ਤੇਗ਼ ਬਹਾਦਰ ਪ੍ਰਤਾਪੀ ਪੁਰਖ ਸਨ, ਉਨ੍ਹਾਂ ਦੇ ਬਹੁਤ ਸਾਰੇ ਸਿੱਖ ਸਨ। ਕਈ ਹਜ਼ਾਰ ਆਦਮੀ ਉਨ੍ਹਾਂ ਨਾਲ ਵਿਚਰਦੇ ਸਨ। ਗੁਰੂ ਤੇਗ਼ ਬਹਾਦਰ ਹਿੰਦੂਆ ਤੋਂ ਅਤੇ ਸੇਖ ਅਹਿਮਦ ਸਰਹੰਦੀ ਦਾ ਮੁਰੀਦ ਹਾਫ਼ਿਜ਼ ਆਦਮ ਮੁਸਲਮਾਨਾਂ ਪਾਸੋਂ ਜੋਰ ਜਬਰ ਨਾਲ ਰੁਪਿਆ ਵਸੂਲ ਕਰਦੇ ਸਨ। ਜਦ ਬਾਦਸ਼ਾਹ ਨੂੰ ਇਸ ਗੱਲ ਦੀ ਖਬਰ ਹੋਈ ਤਾਂ ਉਸ ਨੇ ਪੰਜਾਬ ਦੇ ਹਾਕਮਾਂ ਦੇ ਨਾਂ ਹੁਕਮ ਜਾਰੀ ਕੀਤਾ ਕਿ ਉਹ ਗੁਰੂ ਜੀ ਅਤੇ ਹਾਫ਼ਿਜ਼ ਆਦਮ ਨੂੰ ਗ੍ਰਿਫ਼ਤਾਰ ਕਰਨ। ਆਦਮ ਨੂੰ ਅਟਕੋਂ ਪਾਰ ਜਲਾਵਤਨ ਕੀਤਾ ਗਿਆ ਤੇ ਗੁਰੂ ਜੀ ਨੂੰ ਕੈਦ ਕਰਕੇ ਦਿੱਲੀ ਲਿਆਂਦਾ ਗਿਆ। ਦੂਜੇ ਸ਼ਾਹੀ ਹੁਕਮ ਅਨੁਸਾਰ ਉਨ੍ਹਾਂ ਨੂੰ ਕਤਲ ਕੀਤਾ ਗਿਆ।"

ਇਹ ਲਿਖਤ ਇਕ ਤੇ ਪਿਛੋਂ ਲਿਖੀ ਗਈ ਹੈ, ਦੂਸਰੇ ਤਅੱਸਬ ਦੀ ਪੱਟੀ ਬੰਨ੍ਹ ਕੇ ਲਿਖੀ ਗਈ ਜਾਪਦੀ ਹੈ। ਇਸ ਵਿਚ ਲੇਖਕ ਨੇ ਸਚਾਈ ਦਾ ਖ਼ੂਨ ਕੀਤਾ ਹੈ। ਨੌਵੇਂ ਪਾਤਸ਼ਾਹ ਨੂੰ ਹਿੰਦੂਆਂ ਪਾਸੋਂ ਜ਼ੋਰ ਨਾਲ ਰੁਪਿਆ ਲੈਣ ਦੀ ਕੀ ਲੋੜ ਸੀ ? ਹਜ਼ੂਰ ਨੇ ਵੀਹ ਬਾਈ ਵਰ੍ਹੇ ਏਕਾਂਤ ਵਾਸ ਕੀਤਾ। ਗੱਦੀ ਪਰ ਬੈਠਣ ਦੇ ਬਾਹਦ ਅਨੰਦ ਪੁਰ ਵਸਾਇਆ। ਬੇਅੰਤ ਮਾਇਆ ਉਨ੍ਹਾਂ ਦੇ ਪਾਸ ਮੌਜੂਦ ਸੀ। ਲੱਖਾਂ ਸਿਖ ਸਨ। ਰਾਜਾ ਰਾਮ ਸਿੰਘ ਤੇ ਰਾਜਾ ਆਸਾਮ ਉਨ੍ਹਾਂ ਦੇ ਸੇਵਕ ਸਨ। ਪੰਜਾਬ ਅਤੇ ਕਸ਼ਮੀਰ ਦੇ ਸਾਰੇ ਹਿੰਦੂ ਗੁਰੂ ਜੀ ਨੂੰ ਆਪਣਾ ਧਰਮ ਰਖਯਕ ਸਮਝਦੇ ਸਨ। ਉਨ੍ਹਾਂ ਨੇ ਕਿਸੇ ਤੇ ਕੀ ਜਬਰ ਕਰਨਾ ਸੀ ? ਹਕੀਕਤ ਇਹ ਹੈ ਕਿ ਹਕੂਮਤਾਂ ਆਪਣੇ ਸਮੇਂ ਵਿਚ ਮਹਾ ਪੁਰਖਾਂ ਨੂੰ ਵਿਰੋਧੀ, ਡਾਕੂ ਤੇ ਬਾਗੀ ਕਹਿਕੇ ਮਾਰਦੀਆਂ ਹਨ। ਕਾਨੂੰਨ, ਅਮਨ, ਇਨਸਾਫ ਤੇ ਲੋਕ-ਰੱਖਿਆ ਦੇ ਨਾਮ ਪਰ ਬੇਗੁਨਾਹਾਂ ਦਾ ਲਹੂ ਪੀਤਾ ਜਾਂਦਾ ਹੈ। ਕਈ ਇਤਿਹਾਸਕਾਰ ਇਥੇ ਆ ਕੇ ਥਿੜਕ ਜਾਂਦੇ ਹਨ।

ਅੰਗਰੇਜ਼ ਬੜੇ ਚਲਾਕ ਸਨ। ਉਨ੍ਹਾਂ ਨੇ ਸਾਮਰਾਜੀ ਮੰਤਵਾਂ ਲਈ ਸਿਖ ਇਤਿਹਾਸ ਨੂੰ ਵਿਗਾੜਨ ਦੀ ਪੂਰੀ ਕੋਸ਼ਸ਼ ਕੀਤੀ ਹੈ।

ਮਿਸਟਰ ਮੇਕਾਲਫ ਨੇ 'ਸਿੱਖ ਰੀਲੀਜਨ' ਅਤੇ ਤਵਾਰੀਖ ਗੁਰੂ ਖਾਲਸਾ ਦੇ ਲੇਖਕ ਨੇ ਇਕ ਸਾਖੀ ਨੌਵੇਂ ਗੁਰੂ ਜੀ ਸਬੰਧੀ ਲਿਖੀ ਹੈ। ਉਹ ਇਹ ਹੈ ਕਿ ਜਿਸ ਸਮੇਂ ਗੁਰੂ ਜੀ ਬੰਦੀਖਾਨੇ ਵਿਚ ਸਨ ਆਪ ਇਕ ਦਿਨ ਕੇਸੀਂ ਇਸ਼ਨਾਨ ਕਰ ਕੇ ਕੋਠੇ ਉਪਰ ਚੜ੍ਹੇ। ਆਪ ਸ਼ਾਹੀ ਹਰਮ ਵਲ ਵੇਖ ਰਹੇ ਸਨ। ਆਪਦੇ ਵਿਰੁਧ ਸ਼ਕਾਇਤ ਹੋਈ। ਬਾਦਸ਼ਾਹ ਨੇ ਪੁਛਿਆ 'ਕੀ ਵੇਖਦੇ ਹੋ ?'

ਗੁਰੂ ਜੀ ਨੇ ਉਤਰ ਦਿਤਾ, "ਅਸੀਂ ਤੇਰੇ ਮਹਿਲਾਂ ਵਲ ਨਹੀਂ ਵੇਖ ਰਹੇ, ਬਲਕਿ ਪੱਛਮ (ਯੂਰਪ) ਚੋਂ ਆਉਣ ਵਾਲਿਆਂ (ਅੰਗਰੇਜ਼ਾਂ) ਨੂੰ ਵੇਖ ਰਹੇ ਹਾਂ, ਜੋ ਆ ਕੇ ਮੁਗਲ ਬੇਗਮਾਂ ਦੇ ਸਤਰ ਪਾੜਨਗੇ।" ਤਵਾਰੀਖ ਗੁਰੂ ਖਾਲਸਾ ਨੇ ਇਕ ਕਲਪਤ ਦੋਹਿਰਾ

ਭੀ ਲਿਖ ਦਿਤਾ ਹੈ :-

ਉਡਗ ਨਾਥ੧ ਪਿਤ੨ ਧਾਮ ਤੇ ਧਰ ਜੋ ਆਵੈ ਟੋਪ੩ ।
ਝਗਰ ਕਰੈਗੋ ਖਾਲਸੇ ਤੇਹਿ ਘਟਾਵੈ ਓਪ ।*

ਇਹ ਮਨ ਘੜਤ ਸਾਖੀ ਕਿੰਨਾ ਚਿਰ ਸਿਖ ਫੌਜਾਂ ਵਿਚ ਸੁਣਾਈ ਜਾਂਦੀ ਰਹੀ ਹੈ। ਇਹ ਇਕ ਤਰ੍ਹਾਂ ਗੁਰੂ ਜੀ ਦੇ ਪਵਿਤਰ ਆਚਰਣ ਤੇ ਹਮਲਾ ਹੈ। ਪਹਿਲੀ ਗਲ ਤੇ ਇਹ ਹੈ ਕਿ ਔਰੰਗਜ਼ੇਬ ਉਸ ਵਕਤ ਦਿਲੀ ਵਿਚ ਹੀ ਨਹੀਂ ਸੀ। ਦੂਸਰੇ ਕੋਤਵਾਲੀ ਦੇ ਪਾਸ ਮਹਾਰਾਜ ਕੈਦ ਸਨ । ਉਥੋਂ ਕਿਲ੍ਹੇ ਦੇ ਮਹਿਲ ਦਿਸਦੇ ਹੀ ਨਹੀਂ। ਤੀਸਰੇ ਇਹ ਕਿ ਜੇ ਅੰਗ੍ਰੇਜ਼ਾਂ ਨੂੰ ਹਿੰਦੁਸਤਾਨ ਦੇ ਰਾਜ ਦਾ ਵਰ ਦੇਣਾ ਸੀ ਤਾਂ ਗੁਰੂ ਜੀ ਨੇ ਆਪਣੇ ਸਿਖਾਂ ਜਾਂ ਹਿੰਦੂਆਂ ਨੂੰ ਕਿਉਂ ਨਾ ਵਰ ਦਿਤਾ ? ਪੰਜ ਹਜ਼ਾਰ ਮੀਲ ਤੋਂ ਟੋਪੀ ਵਾਲੇ ਸਦਣ ਦੀ ਕੀ ਲੋੜ ਸੀ ? ਬੰਦੀ ਖ਼ਾਨੇ ਵਿਚ ਇਸਨਾਨ ਕਰਕੇ ਕੋਠੇ ਤੇ ਚੜ੍ਹਨ ਦੀ ਖੁਲ੍ਹ ਹੀ ਕਿਥੇ ਸੀ ?

ਇਹ ਸਾਖੀ ਸਿਖਾਂ ਤੇ ਅੰਗਰੇਜ਼ਾਂ ਦੋਹਾਂ ਦੇ ਵਿਰੁਧ ਨਫ਼ਰਤ ਫੈਲਾਣ ਵਾਲੀ ਹੈ। ਕੋਈ ਭਲਾ ਮਾਣਸ ਅੰਗਰੇਜ਼ ਨਹੀਂ ਮੰਨੇਗਾ ਕਿ ਅੰਗਰੇਜ਼ਾਂ ਨੇ ਮੁਗਲ ਬੇਗਮਾਂ ਦੀ ਬੇਪਤੀ ਕੀਤੀ। ਜੇ ਕਿਸੇ ਲੇਖਕ ਨੇ ਇਹ ਸਾਖੀ ਖੁਸ਼ਾਮਦ ਕਰਕੇ ਲਿਖੀ ਹੈ ਤਾਂ ਮੂਰਖਤਾ ਕੀਤੀ ਹੈ ਰਾਜਨੀਤਕ ਦ੍ਰਿਸ਼ਟੀ ਕੋਣ ਨਾਲ ਲਿਖੀ ਗਈ ਹੈ। ਬਹੁਤ ਕੋਝੀ ਤੇ ਬਦਨਾਮੀ ਦਾ ਕਾਰਣ ਹੈ।

-----

---

੧. ਤਾਰਿਆਂ ਦਾ ਨਾਥ ਚੰਦ੍ਰਮਾਂ। ੨. ਚੰਦ੍ਰਮਾਂ ਦਾ ਪਿਤਾ ਸਮੁੰਦਰ। ੩. ਟੋਪੀ ਵਾਲਾ।

*ਤਵਾਰੀਖ ਗੁਰੂ ਖਾਲਸਾ, ਪੰਨਾ ੧੩੯੦-੯੧ ਤੇ ੧੪੯੯-੯੯।

# ਚੌਤੀਵਾਂ ਵਿਆਖਿਆਨ

## ਚਾਂਦਨੀ ਚੌਕ ਦੇ ਸ਼ਹੀਦੀ ਸਾਕੇ

ਹੁਣ ਅਸੀਂ ਵੈਰਾਗ-ਮੂਰਤਿ ਸ੍ਰੀ ਗੁਰੂ ਤੇਗ ਬਹਾਦਰ ਜੀ ਤੇ ਦੋ ਗੁਰਮੁਖ ਸਿਖਾਂ ਦੀ ਸ਼ਹੀਦੀ ਦਾ ਵਰਣਨ ਕਰਦੇ ਹਾਂ। ਪੰਚਮ ਪਾਤਸ਼ਾਹ ਦੀ ਸ਼ਹੀਦੀ ਸਿੱਖੀ ਆਦਰਸ਼ ਨੂੰ ਬਚਾਉਣ ਲਈ ਸੀ। ਨੌਵੇਂ ਪਾਤਸ਼ਾਹ ਦੀ ਸ਼ਹੀਦੀ ਪਰ ਉਪਕਾਰ ਅਤੇ ਹਿੰਦੂ ਧਰਮ ਦੀ ਰਖਿਆ ਲਈ ਸੀ।ਗੁਲਾਮੀ ਦੀ ਜੜ੍ਹ ਕੁਰਬਾਨੀ ਨਾਲ ਕੱਟੀ ਜਾ ਸਕਦੀ ਹੈ। ਜੋ ਪੁਰਸ਼ ਕਿਸੇ ਨਾਲ ਅਨਿਆਂ ਜਾਂ ਧੱਕਾ ਕਰਦਾ ਹੈ ਉਹ ਕ੍ਰੋਧ ਦੀ ਅੱਗ ਵਿਚ ਸੜਦਾ ਹੈ। ਜੋ ਜ਼ੁਲਮ ਸਹਿੰਦਾ ਹੈ, ਉਹ ਭੀ ਅੰਦਰੋਂ ਇਸ ਅੱਗ ਨਾਲ ਤਪਦਾ ਤੇ ਕੁਰਝਦਾ ਹੈ ਜ਼ਾਲਮ ਦੀ ਆਤਮਾ ਜ਼ੁਲਮ ਕਰਕੇ ਨਿਰਬਲ ਹੋ ਜਾਂਦੀ ਹੈ। ਮਜ਼ਲੂਮ ਦੀ ਜ਼ੁਲਮ ਸਹਿਣ ਕਰਕੇ। "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ" ਭਾਵ 'ਨਾ ਕਿਸੇ ਨੂੰ ਡਰ ਦਿਉ ਅਤੇ ਨਾ ਕਿਸੇ ਦਾ ਡਰ ਮੰਨੋ' ਦਾ ਉਚਾ, ਆਤਮਾ ਨੂੰ ਸੁਰਜੀਤ, ਨਿਰਭੈ ਅਤੇ ਨਰੋਏ ਰਖਣ ਵਾਲਾ ਆਦਰਸ਼ ਨੌਵੇਂ ਪਾਤਸ਼ਾਹ ਨੇ ਪੇਸ਼ ਕੀਤਾ ਹੈ। ਕਿਸੇ ਦੀ ਹਕੂਮਤ ਨਾਲ ਕੋਈ ਕੌਮ ਮੁਰਦਾ ਨਹੀਂ ਹੁੰਦੀ। ਮਰਦੀ ਉਦੋਂ ਹੈ ਜਦ ਉਸਦੀ ਆਤਮਾ ਮਰ ਜਾਵੇ। ਗੁਰੂ ਜੀ ਨੇ ਅਜਿਹਾ ਸਾਕਾ ਵਰਤਾਇਆ, ਜਿਸ ਨਾਲ ਹਕੂਮਤ ਠਠੰਬਰ ਗਈ ਅਤੇ ਕੌਮ ਸੁਰਜੀਤ ਹੋ ਗਈ।

ਕਸ਼ਮੀਰ ਤੋਂ ਲੈਕੇ ਰਾਸਕੁਮਾਰੀ ਤਕ ਔਰੰਗਜ਼ੇਬ ਦੀ ਜੋ ਨੀਤੀ ਚਲ ਰਹੀ ਸੀ, ਉਸਦੇ ਵਿਰੁਧ ਨੌਵੇਂ ਪਾਤਸ਼ਾਹ ਨੇ ਰੋਸ ਪ੍ਰਗਟ ਕੀਤਾ ਇਸ ਲਈ ਉਨ੍ਹਾਂ ਪਰ ਸਖਤੀ ਹੋਣੀ ਹੀ ਸੀ। ਜਦ ਬੰਦੀਖਾਨੇ ਰਖ ਕੇ ਰਾਜ ਕਰਮਚਾਰੀਆਂ ਨੇ ਵੇਖਿਆ ਕਿ ਗੁਰੂ ਜੀ ਈਨ

ਨੌਵੇਂ ਪਾਤਸ਼ਾਹ ਦਿੱਲੀ ਵਿਚ

ਭੀ ਲਿਖ ਦਿਤਾ ਹੈ :–

ਉਡਗ ਨਾਥ੧ ਪਿਤਰ੨ ਧਾਮ ਤੇ ਧਰ ਜੋ ਆਵੈ ਟੋਪਰ੩ ।
ਝਗਰ ਕਰੈਗੋ ਖਾਲਸੇ ਤੇਹਿ ਘਟਾਵੈ ਓਪ ।*

ਇਹ ਮਨ ਘੜਤ ਸਾਖੀ ਕਿੰਨਾ ਚਿਰ ਸਿਖ ਫੌਜਾਂ ਵਿਚ ਸੁਣਾਈ ਜਾਂਦੀ ਰਹੀ ਹੈ। ਇਹ ਇਕ ਤਰ੍ਹਾਂ ਗੁਰੂ ਜੀ ਦੇ ਪਵਿਤਰ ਆਚਰਣ ਤੇ ਹਮਲਾ ਹੈ। ਪਹਿਲੀ ਗਲ ਤੇ ਇਹ ਹੈ ਕਿ ਔਰੰਗਜ਼ੇਬ ਉਸ ਵਕਤ ਦਿਲੀ ਵਿਚ ਹੀ ਨਹੀਂ ਸੀ। ਦੂਸਰੇ ਕੋਤਵਾਲੀ ਦੇ ਪਾਸ ਮਹਾਰਾਜ ਕੈਦ ਸਨ । ਉਥੋਂ ਕਿਲ੍ਹੇ ਦੇ ਮਹਿਲ ਦਿਸਦੇ ਹੀ ਨਹੀਂ। ਤੀਸਰੇ ਇਹ ਕਿ ਜੇ ਅੰਗ੍ਰੇਜ਼ਾਂ ਨੂੰ ਹਿੰਦੁਸਤਾਨ ਦੇ ਰਾਜ ਦਾ ਵਰ ਦੇਣਾ ਸੀ ਤਾਂ ਗੁਰੂ ਜੀ ਨੇ ਆਪਣੇ ਸਿਖਾਂ ਜਾਂ ਹਿੰਦੂਆਂ ਨੂੰ ਕਿਉਂ ਨਾ ਵਰ ਦਿਤਾ ? ਪੰਜ ਹਜ਼ਾਰ ਮੀਲ ਤੋਂ ਟੋਪੀ ਵਾਲੇ ਸਦਣ ਦੀ ਕੀ ਲੋੜ ਸੀ ? ਬੰਦੀ ਖ਼ਾਨੇ ਵਿਚ ਇਸ਼ਨਾਨ ਕਰਕੇ ਕੋਠੇ ਤੇ ਚੜ੍ਹਨ ਦੀ ਖੁਲ੍ਹ ਹੀ ਕਿਥੇ ਸੀ ?

ਇਹ ਸਾਖੀ ਸਿਖਾਂ ਤੇ ਅੰਗਰੇਜ਼ਾਂ ਦੋਹਾਂ ਦੇ ਵਿਰੁਧ ਨਫ਼ਰਤ ਫੈਲਾਣ ਵਾਲੀ ਹੈ। ਕੋਈ ਭਲਾ ਮਾਣਸ ਅੰਗਰੇਜ਼ ਨਹੀਂ ਮੰਨੇਗਾ ਕਿ ਅੰਗਰੇਜ਼ਾਂ ਨੇ ਮੁਗਲ ਬੇਗਮਾਂ ਦੀ ਬੇਪਤੀ ਕੀਤੀ। ਜੇ ਕਿਸੇ ਲੇਖਕ ਨੇ ਇਹ ਸਾਖੀ ਖੁਸਾਮਦ ਕਰਕੇ ਲਿਖੀ ਹੈ ਤਾਂ ਮੂਰਖਤਾ ਕੀਤੀ ਹੈ ਰਾਜਨੀਤਕ ਦ੍ਰਿਸ਼ਟੀ ਕੋਣ ਨਾਲ ਲਿਖੀ ਗਈ ਹੈ। ਬਹੁਤ ਕੋਝੀ ਤੇ ਬਦਨਾਮੀ ਦਾ ਕਾਰਣ ਹੈ।

----

# ਚੌਤੀਵਾਂ ਵਿਆਖਿਆਨ

## ਚਾਂਦਨੀ ਚੌਕ ਦੇ ਸ਼ਹੀਦੀ ਸਾਕੇ

ਹੁਣ ਅਸੀਂ ਵੈਰਾਗ-ਮੂਰਤਿ ਸ੍ਰੀ ਗੁਰੂ ਤੇਗ ਬਹਾਦਰ ਜੀ ਤੇ ਦੋ ਗੁਰਮੁਖ ਸਿਖਾਂ ਦੀ ਸ਼ਹੀਦੀ ਦਾ ਵਰਣਨ ਕਰਦੇ ਹਾਂ। ਪੰਚਮ ਪਾਤਸ਼ਾਹ ਦੀ ਸ਼ਹੀਦੀ ਸਿੱਖੀ ਆਦਰਸ਼ ਨੂੰ ਬਚਾਉਣ ਲਈ ਸੀ। ਨੌਵੇਂ ਪਾਤਸ਼ਾਹ ਦੀ ਸ਼ਹੀਦੀ ਪਰ ਉਪਕਾਰ ਅਤੇ ਹਿੰਦੂ ਧਰਮ ਦੀ ਰਖਿਆ ਲਈ ਸੀ।ਗੁਲਾਮੀ ਦੀ ਜੜ੍ਹ ਕੁਰਬਾਨੀ ਨਾਲ ਕੱਟੀ ਜਾ ਸਕਦੀ ਹੈ। ਜੋ ਪੁਰਸ਼ ਕਿਸੇ ਨਾਲ ਅਨਿਆਂ ਜਾਂ ਧੱਕਾ ਕਰਦਾ ਹੈ ਉਹ ਕ੍ਰੋਧ ਦੀ ਅੱਗ ਵਿਚ ਸੜਦਾ ਹੈ। ਜੋ ਜ਼ੁਲਮ ਸਹਿੰਦਾ ਹੈ, ਉਹ ਭੀ ਅੰਦਰੋਂ ਇਸ ਅੱਗ ਨਾਲ ਤਪਦਾ ਤੇ ਕੁਰਝਦਾ ਹੈ ਜ਼ਾਲਮ ਦੀ ਆਤਮਾ ਜ਼ੁਲਮ ਕਰਕੇ ਨਿਰਬਲ ਹੋ ਜਾਂਦੀ ਹੈ। ਮਜ਼ਲੂਮ ਦੀ ਜ਼ੁਲਮ ਸਹਿਣ ਕਰਕੇ। "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ" ਭਾਵ 'ਨਾ ਕਿਸੇ ਨੂੰ ਡਰ ਦਿਉ ਅਤੇ ਨਾ ਕਿਸੇ ਦਾ ਡਰ ਮੰਨੋ' ਦਾ ਉਚਾ, ਆਤਮਾ ਨੂੰ ਸੁਰਜੀਤ, ਨਿਰਭੈ ਅਤੇ ਨਰੋਏ ਰਖਣ ਵਾਲਾ ਆਦਰਸ਼ ਨੌਵੇਂ ਪਾਤਸ਼ਾਹ ਨੇ ਪੇਸ਼ ਕੀਤਾ ਹੈ। ਕਿਸੇ ਦੀ ਹਕੂਮਤ ਨਾਲ ਕੋਈ ਕੌਮ ਮੁਰਦਾ ਨਹੀਂ ਹੁੰਦੀ। ਮਰਦੀ ਉਦੋਂ ਹੈ ਜਦ ਉਸਦੀ ਆਤਮਾ ਮਰ ਜਾਵੇ। ਗੁਰੂ ਜੀ ਨੇ ਅਜਿਹਾ ਸਾਕਾ ਵਰਤਾਇਆ, ਜਿਸ ਨਾਲ ਹਕੂਮਤ ਠਠੰਬਰ ਗਈ ਅਤੇ ਕੌਮ ਸੁਰਜੀਤ ਹੋ ਗਈ।

ਕਸ਼ਮੀਰ ਤੋਂ ਲੈਕੇ ਰਾਸਕੁਮਾਰੀ ਤਕ ਔਰੰਗਜ਼ੇਬ ਦੀ ਜੋ ਨੀਤੀ ਚਲ ਰਹੀ ਸੀ, ਉਸਦੇ ਵਿਰੁਧ ਨੌਵੇਂ ਪਾਤਸਾਹ ਨੇ ਰੋਸ ਪ੍ਰਗਟ ਕੀਤਾ। ਇਸ ਲਈ ਉਨ੍ਹਾਂ ਪਰ ਸਖਤੀ ਹੋਣੀ ਹੀ ਸੀ। ਜਦ ਬੰਦੀਖਾਨੇ ਵਿਚ ਰਖ ਕੇ ਰਾਜ ਕਰਮਚਾਰੀਆਂ ਨੇ ਵੇਖਿਆ ਕਿ ਗੁਰੂ ਜੀ ਈਨ ਨਹੀਂ

ਮੰਨਦੇ, ਕੋਈ ਲਾਲਚ ਤੇ ਡਰ ਉਨ੍ਹਾਂ ਤੇ ਅਸਰ ਨਹੀਂ ਕਰਦਾ, ਤਦ ਦਿੱਲੀ ਦੇ ਹਾਕਮਾਂ ਨੇ ਇਹ ਨੀਤੀ ਬਣਾਈ ਕਿ ਪਹਿਲੇ ਗੁਰੂ ਕੇ ਸਿੱਖਾਂ ਨੂੰ ਸਜ਼ਾ ਦਿਤੀ ਜਾਵੇ। ਸਭ ਤੋਂ ਪਹਿਲੇ ਪੰਜਾਂ ਸਿੱਖਾਂ ਵਿਚੋਂ ਭਾਈ ਮਤੀ ਦਾਸ ਨੂੰ ਕਤਲ ਕਰਨ ਦਾ ਫ਼ਤਵਾ ਦਿਤਾ ਗਿਆ। ਹੁਕਮ ਬਾਦਸ਼ਾਹ ਦਾ ਸੀ ਅਤੇ ਫੈਸਲਾ ਕਾਜ਼ੀ ਨੇ ਕਰਨਾ ਸੀ, ਇਸ ਲਈ ਕੋਈ ਦੇਰ ਨਾ ਲੱਗੀ।

ਜਦ ਮੁਗ਼ਲ ਸਿਪਾਹੀ ਭਾਈ ਸਾਹਿਬ ਨੂੰ ਲੈਣ ਆਏ ਤਾਂ ਆਪ ਨੇ ਬੜੇ ਸਿਦਕ ਅਤੇ ਪਿਆਰ ਨਾਲ ਸਤਿਗੁਰੂ ਵਲ ਵੇਖਿਆ। ਜਾਪਦਾ ਸੀ ਕਿ ਅੰਤਮ ਸਮੇਂ ਕ੍ਰਿਪਾ ਦ੍ਰਿਸ਼ਟੀ ਚਾਹੁੰਦੇ ਹਨ। ਬੜੇ ਬੀਰ ਰਸ ਅਤੇ ਕਰੁਣਾ ਰਸ ਵਿਚ ਭਰ ਕੇ ਬੇਨਤੀ ਕੀਤੀ, "ਸਚੇ ਪਾਤਸ਼ਾਹ ! ਹੁਕਮ ਦਿਉ ਤਾਂ ਦਿੱਲੀ ਅਤੇ ਲਾਹੌਰ ਦੀ ਇੱਟ ਨਾਲ ਇੱਟ ਵਜਾ ਦਿਆਂ ?"

ਗੁਰੂ ਜੀ–ਜੇ ਵਾਹਿਗੁਰੂ ਸ਼ਕਤੀ ਬਖਸ਼ੇ ਤਾਂ ਉਸ ਨੂੰ ਸੰਭਲ ਕੇ ਵਰਤਣਾ ਚਾਹੀਦਾ ਹੈ। ਅਜਰ ਵਸਤੂ ਨੂੰ ਜਰੀ ਦਾ ਹੈ।

ਇਹ ਬਚਨ ਸੁਣ ਕੇ ਭਾਈ ਮਤੀ ਦਾਸ ਗਦ ਗਦ ਹੋ ਗਏ।

---

*ਭਾਈ ਮਤੀ ਦਾਸ ਜੀ ਕਿਰਆਲਾ, ਜ਼ਿਲ੍ਹਾ ਜੇਹਲਮ ਦੇ ਵਸਨੀਕ ਛਿੱਬਰ ਗੋਤ ਦੇ ਬ੍ਰਾਹਮਣ, ਭਾਈ ਪਿਰਾਗਾ ਜੀ ਦੇ ਪੁਤਰ ਸਨ। ਆਪਦੇ ਦਾਦਾ ਮਹਾਤਮਾ ਗੋਤਮਦਾਸ ਜੀ ਬੜੇ ਕਰਨੀ ਵਾਲੇ ਪੁਰਸ਼ ਸਨ। ਆਪ ਦੇ ਪਿਤਾ ਭਾਈ ਪਿਰਾਗਾ ਜੀ ਨੇ ਛੇਵੇਂ ਪਾਤ-ਸ਼ਾਹ ਪਾਸੋਂ ਸਿੱਖੀ ਧਾਰਨ ਕੀਤੀ। ਇਹ ਧਰਮ ਵੀਰ ਕਈ ਜੰਗਾਂ ਵਿਚ ਸਤਿਗੁਰਾਂ ਦੇ ਨਾਲ ਰਹੇ। ਆਪਦੇ ਚਾਰ ਪੁਤ੍ਰ ਸਨ–ਮਤੀਦਾਸ, ਸਤੀ ਦਾਸ, ਜਤੀ ਦਾਸ ਅਤੇ ਸਖੀ ਦਾਸ। ਇਨ੍ਹਾਂ ਦੇ ਖਾਨਦਾਨ ਨੂੰ ਹੁਣ ਤੀਕ ਭਾਈ ਪਦਵੀ ਨਾਲ ਯਾਦ ਕੀਤਾ ਜਾਂਦਾ ਹੈ। ਇਸ ਖ਼ਾਨਦਾਨ ਵਿਚੋਂ ਭਾਈ ਬਾਲਮੁਕੰਦ ਜੀ ੧੯੧੪ ਦੇ ਸਾਜ਼ਸ਼ ਕੇਸ ਵਿਚ ਦੇਸ਼ ਦੀ ਆਜ਼ਾਦੀ ਲਈ ਫਾਂਸੀ ਤੇ ਚੜ੍ਹੇ।

ਗੁਰੂ ਜੀ ਦੀ ਕ੍ਰਿਪਾ ਦ੍ਰਿਸਟੀ ਪ੍ਰਾਪਤ ਕਰਕੇ ਆਪ ਦੇ ਰੋਮ ਰੋਮ ਵਿਚ ਝਰਨਾਹਟ ਛਿੜ ਪਈ। ਬੇਗਮ ਪੂਰੇ ਦੇ ਵਾਸੀ ਹੋ ਗਏ, ਜਿਥੇ ਨਾ ਕਿਸੇ ਦਾ ਡਰ ਸੀ, ਨਾ ਮੌਤ ਦਾ ਭੈ ਸੀ।

ਸਖਤ ਪਹਿਰੇ ਵਿਚ ਭਾਈ ਸਾਹਿਬ ਨੂੰ ਚਾਂਦਨੀ ਚੌਕ ਵਿਚ ਲਿਆਂਦਾ ਗਿਆ। ਕਾਜ਼ੀ ਨੇ ਆਪ ਨੂੰ ਮੌਤ ਦਾ ਹੁਕਮ ਨਾਉਣ ਤੋਂ ਪਹਿਲੇ ਕਿਹਾ:-"ਤੁਹਾਡੀ ਕੋਈ ਖਾਹਿਸ਼ ?"

ਭਾਈ ਮਤੀ ਦਾਸ-ਇਕੋ ਹੀ ਇੱਛਾ ਹੈ ਕਿ ਜਦ ਮੈਨੂੰ ਕਤਲ ਕਰਨ ਲਗੇ, ਮੇਰਾ ਮੂੰਹ ਸ੍ਰੀ ਗੁਰੂ ਤੇਗ਼ ਬਹਾਦਰ ਜੀ ਵਲ ਕਰ ਦੇਣਾ, ਤਾਂਕਿ ਉਨ੍ਹਾਂ ਦੇ ਦਰਸ਼ਨਾਂ ਤੋਂ ਜੀਵਨ-ਰਸ ਲੈਂਦਾ ਰਹਾਂ।

ਕਾਜ਼ੀ-ਦੀਨ ਇਸਲਾਮ ਕਬੂਲ ਕਰੋ ਤਾਂ ਮੌਤ ਤੋਂ ਬਚ ਜਾਓਗੇ। ਦੁਨੀਆਂ ਦੇ ਸਾਰੇ ਸੁਖ ਤੁਹਾਨੂੰ ਮਿਲ ਸਕਦੇ ਹਨ।

ਭਾਈ ਮਤੀ ਦਾਸ ਜੀ-ਸਾਡਾ ਆਪਣਾ ਧਰਮ ਸਾਨੂੰ ਬਹੁਤ ਪਿਆਰਾ ਹੈ, ਇਸ ਲਈ ਇਸਲਾਮ ਕਬੂਲ ਕਰਨ ਦੀ ਲੋੜ ਨਹੀਂ। ਦੁਨੀਆ ਦੇ ਸੁਖ ਭੋਗ ਲਏ ਹਨ। ਅਮਰ ਜੀਵਨ ਦਾ ਸੁਖ ਭੋਗਣਾ ਚਾਹੁੰਦੇ ਹਾਂ।

ਇਹ ਸੁਣ ਕੇ ਕਾਜ਼ੀ ਨੇ ਜਲਾਦ ਨੂੰ ਹੁਕਮ ਦਿਤਾ ਕਿ ਦੋ ਫਟਿਆਂ ਵਿਚ ਬੰਨ੍ਹ ਕੇ ਭਾਈ ਸਾਹਿਬ ਨੂੰ ਚੀਰ ਦਿਤਾ ਜਾਵੇ। ਆਪ ਨੂੰ ਬੰਨ੍ਹਿਆ ਗਿਆ। ਜਲਾਦਾਂ ਨੇ ਸਿਰ ਪਰ ਆਰਾ ਰਖਿਆ ਤੇ ਖਿਚਨ ਲਗੇ। ਇਕ ਕਵੀ ਇਸ ਦ੍ਰਿਸ਼ ਨੂੰ ਇਉਂ ਵਰਣਨ ਕਰਦਾ ਹੈ:-

ਦੋ ਉਂਗਲਾਂ ਜਦ ਸੀਸ ਵਿਚ ਆਰੇ ਪਾਇਆ ਚੀਰ।
ਮਤੀ ਦਾਸ ਜੀ ਬੋਲਦੇ ਸੁਣ ਕਾਜ਼ੀ ਧਰ ਧੀਰ।
ਰੋਮ ਰੋਮ ਵਿਚ ਮੈਂਡੜੇ ਵਸਿਆ ਪ੍ਰੀਤਮ ਆਪ।
ਆਰਾ ਮੈਨੂੰ ਭਾਉਂਦਾ ਧਰਮ ਛਡਣਾ ਪਾਪ।
ਟੁਕੜੇ ਏਸ ਸਰੀਰ ਦੇ ਕਰੇ ਜੇ ਲੱਖ ਕਰੋੜ।
ਤਾਂ ਭੀ ਧਰਮ ਨ ਛੋਡਸਾਂ ਦੀਨ ਤੇਰਾ ਨਹੀਂ ਲੋੜ।

ਚਾਂਦਨੀ ਚੌਂਕ ਦੇ ਸ਼ਹੀਦੀ ਸਾਕੇ

ਆਰਾ ਪਿਆਰਾ ਲਗਤ ਹੈ ਕਾਰਾ ਕਰੇ ਬਨਾਇ।
ਸੀਸ ਜਾਇ ਤੇ ਜਾਣ ਦੇਹ ਸਿਖੀ ਸਿਦਕ ਨਾ ਜਾਇ।

ਜਲਾਦ ਆਰਾ ਚਲਾਂਦੇ ਗਏ, ਭਾਈ ਸਾਹਿਬ ਸ੍ਰੀ ਜਪੁਜੀ ਦਾ ਪਾਠ ਕਰਦੇ ਰਹੇ। ਜਦ ਸਰੀਰ ਦੇ ਦੋ ਟੁਕੜੇ ਹੋ ਗਏ ਤਾਂ ਇਹ ਪਵਿਤਰ ਆਤਮਾ ਸਚ ਖੰਡ ਵਿਚ ਪਹੁੰਚ ਗਈ।

ਇਸੇ ਤਰ੍ਹਾਂ ਦੂਜੇ ਸਿੱਖ ਭਾਈ ਦਿਆਲਾ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ।

ਜਦ ਕੋਈ ਹਕੂਮਤ ਕਿਸੇ ਧਾਰਮਿਕ ਆਗੂ ਜਾਂ ਦੇਸ਼ ਭਗਤ ਨੂੰ ਆਮ ਲੋਕਾਂ ਦੇ ਸਾਹਮਣੇ ਸਖਤ ਸਜ਼ਾ ਦਿੰਦੀ ਹੈ ਜਾਂ ਕਤਲ ਕਰਦੀ ਹੈ। ਤਾਂ ਉਸ ਦਾ ਮਕਸਦ ਇਹ ਹੁੰਦਾ ਹੈ ਕਿ ਲੋਕੀ ਭੈ ਭੀਤ ਹੋ ਜਾਣ। ਉਸ ਆਦਰਸ਼ ਨੂੰ ਛੱਡ ਦੇਣ ਜੋ ਹਕੂਮਤ ਦੇ ਜ਼ੁਲਮ ਜਾਂ ਨੀਤੀ ਨਾਲ ਟੱਕਰ ਲੈਂਦਾ ਹੈ। ਸਹੀਦਾਂ ਦਾ ਦ੍ਰਿਸ਼ਟੀਕੋਣ ਇਸ ਦੇ ਉਲਟ ਹੁੰਦਾ ਹੈ। ਉਹਨਾਂ ਦਾ ਨਿਸਚਾ ਹੁੰਦਾ ਹੈ ਕਿ ਪ੍ਰਤੱਖ ਸ਼ਹੀਦੀਆਂ ਦਾ ਅਸਰ ਕੌਮ ਨੂੰ ਸੁਰਜੀਤ ਕਰਦਾ ਹੈ। ਭਾਈ ਮਤੀ ਦਾਸ ਜੀ ਅਤੇ ਦਿਆਲਾ ਜੀ ਦੀ ਸ਼ਹੀਦੀ ਦਾ ਸਿੱਖਾਂ ਤੇ ਇਹੀ ਅਸਰ ਹੋਇਆ।

ਇਥੇ ਇਕ ਹੋਰ ਨੁਕਤਾ ਸਮਝਣ ਵਾਲਾ ਹੈ। ਉਹ ਇਹ ਹੈ ਕਿ ਜਦ ਕੋਈ ਹਕੂਮਤ ਸਖਤੀ ਕਰਦੀ ਹੈ ਤਾਂ ਉਸ ਵਕਤ ਕੁਝ ਅਜਿਹੇ ਆਦਮੀ ਹੁੰਦੇ ਹਨ ਜੋ ਸਾਂਤ ਮਈ ਰਹਿਕੇ ਜ਼ੁਲਮ ਨੂੰ ਸਹਾਰਦੇ ਤੇ ਸਹੀਦ ਹੁੰਦੇ ਹਨ।

ਦੂਜੇ ਅਜਿਹੇ ਆਦਮੀ ਪੈਦਾ ਹੋ ਜਾਂਦੇ ਹਨ ਜੋ ਇੱਟ ਦਾ ਜਵਾਬ ਪੱਥਰ ਨਾਲ ਦੇਣਾ ਚਾਹੁੰਦੇ ਹਨ। ਉਹ ਜ਼ੁਲਮ ਨੂੰ ਦੇਖ ਕੇ ਬੀਰ ਰਸ ਵਿਚ ਭਰ ਜਾਂਦੇ ਹਨ। ਭਾਈ ਮਤੀ ਦਾਸ ਜੀ ਅਤੇ ਦਿਆਲਾ ਜੀ ਦੇ ਸ਼ਹੀਦ ਹੋਣ ਪਿਛੋਂ ਗੁਰੂ ਜੀ ਨਾਲ ਬੰਦੀ ਖਾਨੇ ਵਿਚ ਤਿੰਨ ਸਿਖ ਸਨ—ਭਾਈ ਗੁਰਦਿਤਾ ਜੀ, ਭਾਈ ਊਦਾ ਤੇ

ਚੀਮਾ। ਇਤਿਹਾਸ ਤੋਂ ਇਹ ਪਤਾ ਲਗਦਾ ਹੈ ਕਿ ਭਾਈ ਗੁਰਦਿਤਾ ਜੀ* ਅੰਤ ਤਕ ਮਹਾਰਾਜ ਦੇ ਨਾਲ ਰਹਾ ਹਕੂਮਤ ਨੇ ਉਨ੍ਹਾਂ ਨੂੰ ਛੋੜ ਦਿਤਾ, ਉਹ ਵਾਪਸ ਪੰਜਾਬ ਨਹੀਂ ਆਏ। ਦਿਲੀਓਂ ਉਰੇ ਕੁਝ ਵਿਥ ਤੇ ਆ ਕੇ ਸਮਾ ਗਏ। ਦੂਜੇ ਸਿਖਾਂ ਨੇ ਬੇਨਤੀ ਕੀਤੀ, ਸਚੇ ਪਾਤਸ਼ਾਹ! ਅਸੀਂ ਇਸ ਤਰ੍ਹਾਂ ਨਹੀਂ ਮਰਨਾ ਚਾਹੁੰਦੇ। ਸਾਨੂੰ ਆਗਿਆ ਦਿਓ ਕਿ ਜੇਹਲ ਤੋੜ ਕੇ ਨਿਕਲ ਜਾਈਏ।' ਮਹਾਰਾਜ ਨੇ ਉਤਰ ਦਿਤਾ, "ਜਾ ਸਕਦੇ ਹੋ।" ਜਦ ਇਹ ਸੂਰਬੀਰ ਜੇਹਲ ਤੋੜ ਕੇ ਨਿਕਲ ਆਏ, ਤਦ ਹਕੂਮਤ ਨੇ ਗੁਰੂ ਜੀ ਪਰ ਵਧੇਰੇ ਸਖਤੀ ਸੁਰੂ ਕਰ ਦਿਤੀ। ਬੰਦੀ ਖਾਨੇ ਵਿਚ ਹਜ਼ੂਰ ਨੂੰ ਇਕ ਲੋਹੇ ਦੇ ਪਿੰਜਰੇ ਵਿਚ ਪਾਇਆ ਗਿਆ।

ਜੇਹੜੇ ਸਿਖ ਬਾਹਰ ਆਏ ਸਨ, ਉਹ ਅਵੇਸਲੇ ਨਹੀਂ ਸਨ। ਅਨੰਦ ਪੁਰ ਨੂੰ ਖਬਰਾਂ ਪੁਜ ਰਹੀਆਂ ਸਨ ਕਿ ਨੌਵੇਂ ਪਾਤਸ਼ਾਹ ਨੂੰ ਹਕੂਮਤ ਨੇ ਸ਼ਹੀਦ ਕਰ ਦੇਣਾ ਹੈ। ਅਨੰਦਪੁਰ ਵਿਚ ਸ੍ਰੀ ਮਾਤਾ ਗੁਜਰੀ ਜੀ, ਮੁਖੀ ਸਿੱਖ ਅਤੇ ਸੰਗਤਾਂ ਬਹੁਤ ਵੈਰਾਗ ਅਤੇ ਚਿੰਤਾ ਕਰ ਰਹੀਆਂ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਸਿਖ ਨੂੰ

---

*ਭਾਈ ਗੁਰਦਿਤਾ ਜੀ ਬਾਬਾ ਬੁਢਾ ਜੀ ਦੀ ਵੰਸ ਚੋ, ਪੰਜਵੀਂ ਥਾਵੇਂ ਸਨ। ਇਨ੍ਹਾਂ ਦੀ ਪ੍ਰਣਾਲੀ ਇਉਂ, ਹੈ–ਬਾਬਾ ਬੁਢੰ ਜੀ ਦੇ ਪੁਤਰ ਭਾਨਾ ਜੀ, ਭਾਨੇ ਤੋਂ ਸਰਵਣ, ਉਨ੍ਹਾਂ ਦੇ ਝੰਡਾ ਜੀ ਝੰਡਾ ਜੀ ਦੇ ਪੁਤਰ ਭਾਈ ਗੁਰਦਿਤਾ ਜੀ ਸਨ। ਅਗੋਂ ਆਪ ਦੇ ਪੁਤਰ ਸਾਹਿਬ ਰਾਮ ਕੌਰ ਅਰਥਾਤ ਭਾਈ ਗੁਰਬਖਸ਼ ਸਿੰਘ ਜੀ ਦਸਮ ਪਾਤਸ਼ਾਹ ਦੇ ਹਜ਼ੂਰੀ ਸਿਖ ਹੋਏ ਹਨ।

੨. ਭਾਈ ਊਦਾ ਜੀ ਅੰਮ੍ਰਿਤ ਛਕ ਕੇ ਉਦੇ ਸਿੰਘ ਨਾਂ ਤੋਂ ਪ੍ਰਸਿਧ ਹੋਏ। ਭਾਈ ਚੀਮੇ ਸਬੰਧੀ ਖੋਜ ਕਰਨ ਦੀ ਲੋੜ ਹੈ।

ਮਹਾਰਾਜ ਦੀ ਖਬਰ ਲਿਆਉਣ ਲਈ ਭੇਜਿਆ। ਸਿੱਖ ਦਿੱਲੀ ਪਹੁੰਚਿਆ, ਉਸ ਨੇ ਦਰੋਗੇ ਨਾਲ ਗੱਲ ਬਾਤ ਕਰ ਕੇ ਮਹਾਰਾਜ ਨਾਲ ਮੁਲਾਕਾਤ ਕੀਤੀ। ਸਾਰਾ ਬ੍ਰਿਤਾਂਤ ਸੁਣਕੇ ਵੈਰਾਗ ਮੂਰਤਿ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਸੰਗਤ ਨੂੰ ਸੰਬੋਧਨ ਕਰਕੇ ਪਤ੍ਰਕਾ ਲਿਖੀ। ਜਿਸ ਵਿਚ ਇਹ ਸਲੋਕ ਦਰਜ ਸਨ:-

### ਸਲੋਕ ਮਹਲਾ ੯

ਗੁਨ ਗੋਬਿੰਦ ਗਾਇਓ ਨਹੀਂ ਜਨਮੁ ਅਕਾਰਥ ਕੀਨ।
ਕਹੁ ਨਾਨਕ ਹਰਿ ਭਜ ਮਨਾ ਜਿਹਿ ਬਿਧਿ ਜਲ ਕੋ ਮੀਨ।੧।
ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸ।
ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮਕੀ ਫਾਸ।੨।
ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ।
ਕਹੁ ਨਾਨਕ ਭਜ ਹਰਿ ਮਨਾ ਅਉਧ ਜਾਤੁ ਹੈ ਬੀਤਿ।੩।
ਬਿਰਧ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨ।
ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨ।੪।

ਜਦ ਗੁਰੂ ਸਾਹਿਬ ਸੰਗਤ ਨੂੰ ਸੰਬੋਧਨ ਕਰ ਚੁਕੇ ਤਦ ਜੀਵਨ-ਸਾਥੀ ਸ੍ਰੀ ਮਾਤਾ ਗੁਜਰੀ ਜੀ ਨੂੰ ਸੰਬੋਧਨ ਕਰਕੇ ਇਹ ਸਲੋਕ ਲਿਖੇ:-

ਰਾਮ ਗਇਓ ਰਾਵਨੁ ਗਇਓ ਜਾਕਉ ਬਹੁ ਪਰਵਾਰ।
ਕਹੁ ਨਾਨਕ ਥਿਰੁ ਕਛੁ ਨਹੀਂ ਸੁਪਨੇ ਜਿਉ ਸੰਸਾਰ।੫੦।
ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਇ।
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ।੫੧।
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ।
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ।੫੨।

ਇਸ ਤੋਂ ਉਪਰੰਤ ਹਜ਼ੂਰ ਨੇ ਆਪਣੇ ਹੋਣਹਾਰ ਸਾਹਿਬਜ਼ਾਦੇ ਅਤੇ ਪੰਥ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਨੂੰ ਭਾਰਤ ਦੀ ਬੇਬਸੀ

ਦਾ ਇਸ਼ਾਰਾ ਕਰਦੇ ਹੋਏ ਲਿਖਿਆ :-

ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ।
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ।੫੩।

ਗੁਰੂ ਜੀ ਦੇ ਕੋਮਲ ਤੇ ਪਵਿਤਰ ਹਿਰਦੇ ਵਿਚ ਦੇਸ਼ ਤੇ ਜਾਤੀ ਲਈ ਅਤੁਟ ਪਿਆਰ ਸੀ। ਇਸ ਲਈ ਉਨ੍ਹਾਂ ਨੇ ਦੇਸ ਦੀ ਪੀੜਾ ਨੂੰ ਵਰਣਨ ਕੀਤਾ ਹੈ। ਪਰ ਨਾਲ ਹੀ ਅਗਲੇ ਸ਼ਲੋਕ ਵਿਚ ਸਰਬ ਸ਼ਕਤੀਮਾਨ ਤੋਂ ਪ੍ਰਾਪਤ ਹੋਏ ਆਤਮ ਬਲ, ਸ੍ਵੈਮਾਨ ਤੇ ਆਤਮ ਵਿਸ਼੍ਵਾਸ ਨੂੰ ਪ੍ਰਗਟ ਕੀਤਾ ਹੈ:--

ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ।
ਨਾਨਕ ਸਭੁ ਕਿਛੁ ਤੁਮਰੇ ਹਾਥ ਮੈ ਤੁਮ ਹੀ ਹੋਤ ਸਹਾਇ।

ਨੌਵੇਂ ਪਾਤਸ਼ਾਹ ਦੇ ਲਿਖੇ ਹੋਏ ੪੯ ਸ਼ਬਦ ਤੇ ੫੭ ਅੰਤਮ ਸਲੋਕ ਹਨ। ਜਿਨ੍ਹਾਂ ਵਿਚ ਭਗਤੀ ਗਿਆਨ ਤੇ ਵੈਰਾਗ ਦੀ ਅੰਮ੍ਰਿਤ ਧਾਰਾ ਚਲਦੀ ਹੈ। ਏਹ ਮੋਹ ਮਾਇਆ ਤੇ ਵਿਸ਼ੇ ਵਿਕਾਰਾਂ ਵਿਚ ਖਚਤ ਮਨੁਖਾਂ ਨੂੰ ਪ੍ਰਮਾਤਮਾ ਨਾਲ ਜੋੜਦੀ ਤੇ ਉਚੇ ਆਦਰਸ਼ਾਂ ਦੀ ਪਰਾਪਤੀ ਲਈ ਪ੍ਰੇਰਨਾ ਕਰਦੀ ਹੈ।

ਅਨੰਦਪੁਰੋਂ ਆਏ ਸਿਖ ਨੇ ਨੌਵੇਂ ਪਾਤਸ਼ਾਹ ਦੀ ਇਹ ਪੱਤ੍ਰਕਾ ਸੰਭਾਲ ਲਈ। ਪ੍ਰੇਮ ਅਤੇ ਸ਼ਰਧਾ ਨਾਲ ਨਮਸਕਾਰ ਕਰਕੇ ਦਿੱਲੀਓਂ ਤੁਰ ਪਿਆ। ਬੜੀ ਤੇਜ਼ੀ ਨਾਲ ਪੰਧ ਮੁਕਾ ਕੇ ਅਨੰਦ ਪੁਰ ਪੁਜਾ। ਸਾਰੀ ਸਿਖ ਸੰਗਤ ਅਤੇ ਪਰਵਾਰ ਰਾਹ ਵੇਖਦਾ ਸੀ। ਜਦ ਸਿਖ ਨੇ ਨੌਵੇਂ ਪਾਤਸ਼ਾਹ ਦੇ ਅੰਤਮ ਸਲੋਕ ਪਤ੍ਰਕਾ ਰੂਪ ਵਿਚ ਪੇਸ਼ ਕੀਤੇ ਤਦ ਹਰ ਪਾਸੇ ਵੈਰਾਗ ਅਤੇ ਕਰੁਣਾ ਰਸ ਛਾ ਗਿਆ। ਸਭ ਨੂੰ ਨਿਸਚਾ ਹੋ ਗਿਆ ਕਿ ਹੁਣ ਸਤਿਗੁਰੂ ਸ਼ਹੀਦੀ ਪਾ ਜਾਣਗੇ।

ਪਰਮ ਪਿਤਾ ਜੀ ਦੀ ਪਤ੍ਰਕਾ ਪੜ੍ਹਕੇ, ਭਾਰਤ ਨੂੰ ਜੀਵਨ-ਦੇਣ ਵਾਲੇ, ਪਰ ਅਧੀਨਤਾ ਦੇ ਬੰਧਨ ਕਟਣ ਵਾਲੇ, ਕੁਰਬਾਨੀ ਦੇ ਪੁੰਜ, ਕੌਮ ਦੀਆਂ ਅੰਤ੍ਰੀਵ ਸ਼ਕਤੀਆਂ ਨੂੰ ਟੁੰਬਣ ਅਤੇ

## ਚਾਂਦਨੀ ਚੌਂਕ ਵਿਚ ਸ਼ਹੀਦੀ

ਸ੍ਵੈ-ਪ੍ਰੇਰਨਾ ਦੇਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਤ੍ਰਕਾ ਦਾ ਉੱਤਰ ਭੇਜਿਆ। ਆਪ ਨੇ ਪੂਜਨੀਕ ਤੇ ਉਪਕਾਰੀ ਸ਼ਹੀਦ ਪਿਤਾ ਨੂੰ ਅੰਤਮ ਨਮਸਕਾਰ ਭੇਜੀ। ਸਿਖ ਪਤ੍ਰਕਾ ਲੈ ਕੇ ਦਿੱਲੀ ਪੁਜਾ। ਨੌਵੇਂ ਪਾਤਸ਼ਾਹ ਨੂੰ ਮਿਲਿਆ। ਅਨੰਦ ਪੁਰੋਂ ਲਿਆਂਦੀ ਪਤ੍ਰਕਾ ਹਜ਼ੂਰ ਦੇ ਪੇਸ਼ ਕੀਤੀ। ਮਹਾਰਾਜ ਨੇ ਪਤ੍ਰਕਾ ਪੜ੍ਹੀ। ਆਪ ਨੂੰ ਹੋਣ ਹਾਰ ਸਾਹਿਬਜ਼ਾਦੇ ਦਾ ਸਾਹਿਸ ਵੇਖ ਕੇ ਨਿਸਚਾ ਹੋ ਗਿਆ ਕਿ ਉਹ ਜ਼ੁਲਮ ਨੂੰ ਮਿਟਾ ਦੇਣਗੇ, ਜਿਸ ਲਈ ਆਪ ਸ਼ਹੀਦ ਹੋ ਰਹੇ ਹਨ। ਸਚੇ ਪਾਤਸ਼ਾਹ ਨੇ ਸ਼ਹੀਦੀ ਦੀ ਤਿਆਰੀ ਕਰ ਲਈ। ਬਾਦਸ਼ਾਹ ਵਲੋਂ ਕਾਜ਼ੀ ਅਤੇ ਮੌਲਵੀ ਗੁਰੂ ਜੀ ਪਾਸ ਆਏ, ਉਨ੍ਹਾਂ ਨੇ ਕਿਹਾ:-

ਤੀਨ ਬਾਤ ਨਿਰਨੇ ਕਰ ਲੀਜੈ, ਲਖਹੁ ਭਲੀ ਸੋ ਧਾਰਨ ਕੀਜੇ॥
ਸ਼ਰ੍ਹਾ ਚਲਹੁ ਕਲਮੇ ਕੋ ਪਢਿ ਮੁਖ,ਦੇਹੁ ਸ਼ਾਹ ਭੋਗਹੁ ਸਭ ਬਿਧਿ ਸੁਖ॥
ਜੋ ਹਠ ਕਰਹੁ ਨ ਮਾਨਹੁ ਏਹੋ, ਕਰਾਮਾਤ ਕਾਮਲ ਹੋਇ ਦੇਹੁ॥
ਜੋ ਇਹ ਦੋਨਹੁ ਨਾਹਿ ਨ ਮਾਨਹੁ, ਅਪਨੇ ਪਾਨ ਪ੍ਰਾਨ ਕਰ ਹਾਨਹੁ॥

[ਸੂਰਜ ਪ੍ਰਕਾਸ ਰਾਸ ੧੨-੬੪

ਭਾਵ-ਆਪ ਤਿੰਨ ਸ਼ਰਤਾਂ ਪ੍ਰਵਾਨ ਕਰੋ:-੧. ਦੀਨ ਇਸਲਾਮ ਕਬੂਲ ਕਰੋ, ੨. ਕਰਾਮਾਤ ਵਿਖਾਓ, ੩. ਮੌਤ ਕਬੂਲ ਕਰੋ। ਗੁਰੂ ਜੀ ਨੇ ਉੱਤਰ ਦਿਤਾ, "ਤੁਹਾਡਾ ਦੀਨ ਕਬੂਲ ਨਹੀਂ ਕਰਨਾ ਕਿਉਂਕਿ ਸਾਡੇ ਲਈ ਆਪਣਾ ਧਰਮ ਹੀ ਮਿੱਠਾ ਤੇ ਪਿਆਰਾ ਹੈ। ਕਰਾਮਾਤ ਨਾਂ ਕਹਿਰ ਦਾ ਹੈ। ਇਹ ਅਸੀਂ ਵਿਖਾਉਣੀ ਨਹੀਂ ਕਿਉਂਕਿ ਗੁਰੂ ਆਸ਼ੇ ਦੇ ਵਿਰੁਧ ਹੈ। ਬਾਕੀ ਰਹੀ ਮੌਤ ਦੀ ਗੱਲ,ਇਸ ਨੂੰ ਅਸੀਂ ਖੁਸ਼ੀ ਨਾਲ ਪ੍ਰਵਾਨ ਕਰਦੇ ਹਾਂ। ਸਰੀਰ ਨੇ ਇਕ ਦਿਨ ਜ਼ਰੂਰ ਨਾਸ ਹੋਣਾ ਹੈ, ਜੇ ਜ਼ੁਲਮ ਨੂੰ ਦੂਰ ਕਰਨ ਅਤੇ ਇਨਸਾਫ਼ ਲਈ ਇਹ ਮਿਟ ਵੀ ਜਾਏ ਤਾਂ ਹੋਰ ਕੀ ਚਾਹੀਦਾ ਹੈ?"

ਔਰੰਗਜ਼ੇਬ ਵਲੋਂ ਗੁਰੂ ਜੀ ਨੂੰ ਕਤਲ ਕਰਨ ਦਾ ਹੁਕਮ ਜਾਰੀ ਕੀਤਾ ਗਿਆ ਸੀ। ਦਿੱਲੀ ਦੇ ਹਾਕਮਾਂ ਨੇ ਉਸ ਦੀ ਤਾਮੀਲ ਕਰਨੀ

ਸੀ। ਮਹਾਰਾਜ ਨੂੰ ਸ਼ਹੀਦ ਕਰਨ ਲਈ ਦਿਨ ਨੀਯਤ ਕੀਤਾ ਗਿਆ। ਇਸ ਦੀ ਖ਼ਬਰ ਦਿੱਲੀ ਦੇ ਸਿਖਾਂ ਨੂੰ ਭੀ ਹੋ ਗਈ। ਜਨਤਾ ਨੂੰ ਭੀ ਪਤਾ ਲਗ ਗਿਆ। ਨੀਯਤ ਦਿਨ ਤੇ ਧਰਮ-ਮੂਰਤਿ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਬੰਦੀ ਖਾਨੇ ਵਿਚੋਂ ਕਢਿਆ ਗਿਆ, ਆਪ ਲੋਹੇ ਦੇ ਪਿੰਜਰੇ ਵਿਚ ਬੰਦ ਸਨ। ਆਪ ਨੂੰ ਪਿੰਜਰੇ ਵਿਚੋਂ ਕੱਢ ਕੇ ਦਿੱਲੀ ਦੇ ਚਾਂਦਨੀ ਚੌਂਕ ਵਿਚ ਲਿਆਂਦਾ ਗਿਆ। ਹਰ ਪਾਸੇ ਮੁਗ਼ਲ ਫੌਜ ਦਾ ਪਹਿਰਾ ਸੀ। ਕਾਜ਼ੀ ਅਤੇ ਹਾਕਮ ਸਾਹਮਣੇ ਖੜੇ ਸਨ। ਦਿੱਲੀ ਦੇ ਹਜ਼ਾਰਾਂ ਲੋਕ–ਜਿਨ੍ਹਾਂ ਵਿਚ ਹਿੰਦੂ ਤੇ ਨੇਕ ਮੁਸਲਮਾਨ ਭੀ ਸਨ–ਸਹਿਮੇ ਹੋਏ ਦਿਲਾਂ ਅਤੇ ਡਲ੍ਹਕ ਰਹੇ ਨੇਤਰਾਂ ਨਾਲ ਇਹ ਦ੍ਰਿਸ਼ਯ ਵੇਖ ਰਹੇ ਸਨ। ਇਕ ਪਾਸੇ ਨੇਕੀ ਤੇ ਇਨਸਾਫ ਦੀ ਮੰਗ ਸੀ, ਗ਼ਰੀਬਾਂ ਅਤੇ ਮਜ਼ਲੂਮਾਂ ਦ ਬਾਂਹੀ ਫੜਨ ਵਾਲੇ ਧਰਮ-ਮੂਰਤਿ ਸਤਿ-ਗੁਰੂ ਖੜੇ ਸਨ। ਦੂਜੇ ਪਾਸੇ ਕੁਟਲ ਨੀਤੀ, ਰਾਜ ਮਦ, ਹਕੂਮਤ ਦਾ ਰੋਹਬ ਤੇ ਤਾਕਤ ਦਾ ਮਾਣ ਸੀ। ਜੋਬਨ, ਧਨ, ਪ੍ਰਭਤਾ, ਰਾਜ ਮੱਦ ਅਤੇ ਮਜ਼ਹਬੀ ਤਅੱਸਬ ਮਨੁਖ ਨੂੰ ਅੰਨ੍ਹਿਆਂ ਕਰ ਦਿੰਦੇ ਹਨ। ਮੁਗਲ ਦੀਆਂ ਅੱਖਾਂ ਅਗੇ ਕਈ ਤਰ੍ਹਾਂ ਦੀਆਂ ਪੱਟੀਆਂ ਬੱਝੀਆਂ ਹੋਈਆਂ ਸਨ। ਪੀੜਤ ਜਨਤਾ ਬੇਬਸ ਸੀ। ਦਿਲਾਂ ਵਿਚ ਦਰਦ ਸੀ, ਪਰ ਉਸਨੂੰ ਪ੍ਰਗਟ ਕਰਨ ਦੀ ਆਗਿਆ ਨਹੀਂ ਸੀ। ਮੂੰਹਾਂ ਵਿਚ ਜ਼ਬਾਨ ਸੀ ਪਰ ਉਸ ਲਈ ਇਨਸਾਫ ਦੀ ਮੰਗ ਕਰਨੀ ਕਠਨ ਸੀ।

ਬਹੁਤ ਵਡੀ ਭੀੜ ਵਿਚੋਂ ਵੈਰਾਗ ਮੂਰਤਿ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨਿਕਲੇ। ਹਜ਼ੂਰ ਨਾਲ ਲਗਦੇ ਇਕ ਖੂਹ ਤੇ ਗਏ, ਉਥੇ ਆਪਨੇ ਇਸ਼ਨਾਨ ਕੀਤਾ। ਫਿਰ ਸਰਬ ਸ਼ਕਤੀ ਮਾਨ ਸ੍ਰੀ ਵਾਹਿਗੁਰੂ ਦੇ ਧਿਆਨ ਵਿਚ ਮਗਨ ਹੋ ਕੇ ਸ੍ਰੀ ਜਪਜੀ ਦਾ ਪਾਠ ਕਰਕੇ ਚਾਂਦਨੀ ਚੌਂਕ ਵਿਚ ਇਕ ਬੋਹੜ ਥਲੇ ਆ ਬਿਰਾਜੇ। ਇਉਂ ਪ੍ਰਤੀਤ ਹੁੰਦਾ ਸੀ ਕਿ ਜਬਰ ਅਤੇ ਸਬਰ ਦਾ ਘੋਲ ਹੋਣਾ ਹੈ। ਕਾਜ਼ੀ ਕਤਲ ਦਾ ਹੁਕਮ ਸੁਨਾਉਣ ਲਈ ਅਗੇ ਵਧਿਆ।

ਕਾਜ਼ੀ–ਆਪ ਦਾ ਨਾਂ ਤੇਗ਼ ਬਹਾਦਰ ਕਿਉਂ ਹੈ?

ਗੁਰੂ ਜੀ–ਜਿਸ ਸਮੇਂ ਸਾਡੇ ਤੇ ਤਲਵਾਰ ਚਲਾਉਗੇ, ਤੁਹਾਨੂੰ ਇਸ ਦਾ ਉਤਰ ਮਿਲ ਜਾਏਗਾ।

ਕਾਜ਼ੀ ਨੇ ਜਲਾਦ ਨੂੰ ਹੁਕਮ ਦਿਤਾ ਕਿ ਗੁਰੂ ਜੀ ਪਰ ਤਲਵਾਰ ਚਲਾਈ ਜਾਵੇ। ਸਯਦ ਜਲ਼ਾਲ ਦੀਨ ਸਮਾਣੇ ਨੇ ਇਸ ਗੁਨਾਹ ਨੂੰ 'ਕਾਰਿ ਸੁਆਬ' ਸਮਝ ਕੇ ਤਲਵਾਰ ਉਠਾਈ। ਉਸ ਵਕਤ ਗੁਰੂ ਜੀ ਨੇ ਸ੍ਰੀ ਜਪੁਜੀ ਦਾ ਪਾਠ ਸਮਾਪਤ ਕਰਕੇ, ਹਕੂਮਤ, ਜਬਰ ਅਤੇ ਜ਼ੁਲਮ ਦੇ ਸਾਹਮਣੇ ਨਹੀਂ, ਅਕਾਲ ਪੁਰਖ ਦੇ ਸਾਹਮਣੇ ਆਪਣਾ ਸੀਸ ਝੁਕਾਇਆ; ਜਿਸ ਦੀ ਦਰਗਾਹ ਵਿਚ ਜ਼ੁਲਮ ਕਰਨ ਵਾਲੇ ਹਾਕਮ ਤੇ ਮਹਿਕੂਮ ਨੂੰ, ਜ਼ਾਲਮ ਅਤੇ ਮਜ਼ਲੂਮ, ਜਾਬਰ ਅਤੇ ਮਾਸੂਮ, ਬਾਦਸ਼ਾਹ ਅਤੇ ਕੰਗਾਲ ਨੂੰ ਇਕੋ ਜੇਹਾ ਇਨਸਾਫ਼ ਮਿਲਦਾ ਹੈ।

ਮਘਰ ਸੁਦੀ ਪ ਸੰਮਤ ੧੭੩੨ ਨੂੰ ਸ਼ਾਮ ਦੇ ਵਕਤ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਚਾਂਦਨੀ ਚੌਂਕ ਵਿਚ ਜਲਾਦ ਨੇ ਤਲਵਾਰ ਮਾਰੀ, ਗੁਰੂ ਜੀ ਦਾ ਸੀਸ ਧੜ ਨਾਲੋਂ ਅੱਡ ਹੋ ਗਿਆ। ਹਾਕਮ ਸਮਝਦੇ ਸਨ ਕਿ ਉਨ੍ਹਾਂ ਨੇ ਬਾਗੀ ਗੁਰੂ ਦਾ ਸੀਸ ਕੱਟਿਆ ਹੈ, ਪਰ ਦਰਅਸਲ ਉਸ ਦਿਨ ਮਗਲ ਰਾਜ ਦੀ ਜੜ੍ਹ ਕੱਟੀ ਗਈ।

ਮਹਿੰਦੀ ਪਹਿਲੇ ਪਿਸਦੀ ਹੈ, ਫਿਰ ਰੰਗ ਦਿੰਦੀ ਹੈ। ਕਲਮ ਚਾਕੂ ਨਾਲ ਪਹਿਲੇ ਘੜੀਦੀ ਹੈ, ਫ਼ਿਰ ਲਿਖਦੀ ਹੈ। ਇਸੇ ਤਰ੍ਹਾਂ ਸ਼ਹੀਦਾਂ ਦਾ ਖੂਨ ਕੌਮਾਂ ਨੂੰ ਜੀਵਨ ਦੀ ਰੰਗਤ ਦਿੰਦਾ ਹੈ। ਕਲਮ ਵਾਂਙੂ ਉਨ੍ਹਾਂ ਦੇ ਕੱਟੇ ਹੋਏ ਸੀਸ ਮੁਲਕਾਂ ਅਤੇ ਕੌਮਾਂ ਦੀ ਤਕਦੀਰ ਨੂੰ ਬਦਲਦੇ ਹਨ। ਗੁਰੂ ਜੀ ਦੀ ਸ਼ਹੀਦੀ ਵੇਖਕੇ ਲੋਕਾਂ ਨੇ ਹਾ ਹਾ ਕਾਰ ਕੀਤੀ ਅਤੇ ਕਿਹਾ 'ਧੰਨ ਸ੍ਰੀ ਗੁਰੂ ਤੇਗ ਬਹਾਦਰ ਹਿੰਦ ਕੀ ਚਾਦਰ' ਜਿਸ ਤਰ੍ਹਾਂ ਚਾਦਰ ਸਾਰੇ ਸਰੀਰ ਨੂੰ ਢੱਕ ਲੈਂਦੀ ਹੈ, ਸਤਿਗੁਰੂ ਨੇ ਸੀਸ ਦੇਕੇ ਸਾਰੇ ਦੇਸ਼ ਦੀ ਲਾਜ ਰਖ ਲਈ। ਇਸ ਲਈ ਹਜ਼ੂਰ ਨੂੰ 'ਹਿੰਦ ਦੀ ਚਾਦਰ' ਦੀ ਪਦਵੀ ਦਿਤੀ ਗਈ।

# ਸ੍ਰੀ ਗੁਰੂ ਤੇਗ਼ ਬਹਾਦਰ ਜੀ

ਸਿਆਲ ਦੇ ਦਿਨ ਸਨ, ਸ਼ਾਮ ਪੈ ਚੁਕੀ ਸੀ। ਸਤਿਗੁਰਾਂ ਦਾ ਧੜ ਅਤੇ ਸੀਸ ਚਾਂਦਨੀ ਚੌਂਕ ਵਿਚ ਪਏ ਹੋਏ ਸਨ। ਅਨੰਦ ਪੁਰੋਂ ਆਏ ਗੁਰੂ ਕੇ ਸਿਖ ਭਾਈ ਜੈਤੇ* ਨੇ ਪਹਿਰੇਦਾਰਾਂ ਦੀ ਨਜ਼ਰ ਬਚਾ ਕੇ ਮਹਾਰਾਜ ਦਾ ਸੀਸ ਚੁਕ ਲਿਆ। ਇਕ ਚਾਦਰ ਵਿਚ ਵਲ੍ਹੇਟ ਕੇ ਅਨੰਦ ਪੁਰ ਦੇ ਰਾਹ ਪੈ ਗਿਆ। ਉਸ ਨੇ ਦਿਲੀਓਂ ਤੁਰਕੇ ਤਰਾਉੜੀ ਪੁਜ ਕੇ ਪੜਾ ਕੀਤਾ। ਇਥੇ ਹੁਣ ਤੀਕ ਗੁਰਦਵਾਰਾ ਮੌਜੂਦ ਹੈ। ਛੋਟੀ ਛੋਟੀ ਪੰਧ ਮੁਕਾ ਕੇ ਭਾਈ ਜੈਤਾ ਸ੍ਰੀ ਅਨੰਦ ਪੁਰ ਸਾਹਿਬ ਪੁਜਾ। ਦਸਮ ਪਾਤਸ਼ਾਹ ਨੇ ਇਸ ਨੂੰ ਛਾਤੀ ਨਾਲ ਲਾਕੇ, "ਰੰਘਰੇਟਾ ਗੁਰੂ ਕਾ ਬੇਟਾ!" ਉਪਰੰਤ ਹਜ਼ੂਰ ਅਤੇ ਸਰਬੱਤ ਸੰਗਤ ਨੇ ਬੜੇ ਸਤਕਾਰ ਨਾਲ ਨੌਵੇਂ ਪਾਤਸ਼ਾਹ ਦੇ ਸੀਸ ਦਾ ਅੰਤਮ ਸੰਸਕਾਰ ਕੀਤਾ।

ਨੌਵੇਂ ਪਾਤਸ਼ਾਹ ਦੇ ਧੜ ਨੂੰ ਸੰਭਾਲਣ ਦੀ ਸੇਵਾ ਭਾਈ ਲੱਖੀ ਸ਼ਾਹ ਵਣਜਾਰੇ ਨੇ ਕੀਤੀ। ਇਸ ਗੁਰੂ ਪਿਆਰੇ ਨੇ ਜਮਨਾ ਦੇ ਨਿਗਮ ਬੋਧ ਘਾਟ ਵਲੋਂ ਇਕ ਸੌ ਬੈਲ ਗੱਡੀਆ ਵਿਚ ਰੂੰ ਆਦਿਕ ਲੱਦ ਕੇ ਹਨੇਰੇ ਵਿਚ ਰਾਇ ਸੀਨੇ ਵਲ ਜਾਣ ਲਈ ਲਾਰ ਬੰਨ੍ਹ ਦਿਤੀ। ਚਾਂਦਨੀ ਚੌਂਕ ਵਿਚ ਪੁਜ ਕੇ ਬੜੀ ਸਿਆਣਪ ਨਾਲ ਗੁਰੂ ਜੀ ਦਾ ਪਵਿਤ੍ਰ ਧੜ ਇਕ ਗੱਡੀ ਵਿਚ ਰਖ ਲਿਆ। ਰਾਇ ਸੀਨੇ ਪੁਜ ਕੇ ਇਹ ਪਵਿਤ੍ਰ ਧੜ ਆਪਣੇ ਘਰ ਵਿਚ ਜਾ ਰਖਿਆ। ਲਕੜੀਆਂ, ਘਿਉ ਤੇ ਸੁਗੰਧਤ ਪਦਾਰਥ ਇਕੱਤ੍ਰ ਕਰ ਕੇ ਚਿਖਾ ਬਨਾ ਕੇ, ਬੜੇ ਸਤਿਕਾਰ ਨਾਲ ਉਸ ਪਰ ਮਹਾਰਾਜ ਦੀ ਦੇਹ ਰਖੀ। ਪਰਕਰਮਾਂ

---

*ਭਾਈ ਜੈਤਾ ਜੀ ਦਾ ਪਿਛਾ ਰਾਮਦਾਸ, ਜ਼ਿਲਾ ਅੰਮ੍ਰਿਤਸਰ ਦਾ ਸੀ। ਆਪ ਭਾਈ ਗੁਰਦਿਤਾ ਜੀ ਦੀ ਸੰਗਤ ਕਰਕੇ ਸਿਖ ਬਣੇ, ਸਨ। ਆਪ ਘੋੜਿਆਂ ਦੀ ਸੇਵਾ ਕਰਦੇ ਸਨ। ਅੰਮ੍ਰਿਤ ਛਕਕੇ ਆਪ ਭਾਈ ਜੀਉਣ ਸਿੰਘ ਦੇ ਨਾਮ ਨਾਲ ਪ੍ਰਸਿਧ ਹੋਏ। ਚਮਕੌਰ ਦੇ ਜੁਧ ਵਿਚ ਆਪ ਨੇ ਸ਼ਹੀਦੀ ਪਾਈ। ਚਮਕੌਰ ਸਾਹਿਬ ਵਿਚ ਆਪ ਦਾ 'ਸ਼ਹੀਦੀ ਬੁਰਜ' ਪ੍ਰਸਿਧ ਹੈ। ਇਸ ਥਾਂ ਅਨੰਦ ਪੁਰ ਵਿਚ ਗੁਰਦੁਆਰਾ ਸੀਸ ਗੰਜ ਹੈ।

ਕਰਕੇ ਉਸਨੂੰ ਅਗਨੀ ਦੇ ਦਿਤੀ। ਜਾਪਦਾ ਇਉਂ ਸੀ ਕਿ ਲੱਖੀ ਸ਼ਾਹ ਦੇ ਘਰ ਨੂੰ ਅੱਗ ਲਗ ਗਈ ਤੇ ਘਰ ਸੜ ਰਿਹਾ ਸੀ, ਪਰ ਅੰਦਰ ਗੁਰੂਦੇਵ ਦੇ ਸਰੀਰ ਦਾ ਅੰਤਮ ਸੰਸਕਾਰ ਹੋ ਰਿਹਾ ਸੀ। ਲੱਖੀ ਸ਼ਾਹ ਦੇ ਦਿਲ ਵਿਚ ਗੁਰੂ-ਭਗਤੀ ਅਤੇ ਵੈਰਾਗ ਦੀ ਜਵਾਲਾ ਭੜਕ ਰਹੀ ਸੀ। ਮੂੰਹੋਂ ਕਹਿੰਦਾ ਸੀ, "ਲੋਕੋ ਮੇਰਾ ਘਰ ਸੜ ਗਿਆ ਹੈ।" ਸਵੇਰ ਹੋਈ। ਉਸ ਨੇ ਮਹਾਰਾਜ ਦੀਆਂ ਅਸਤੀਆਂ ਤਾਂਬੇ ਦੀ ਗਾਗਰ ਵਿਚ ਪਾ ਕੇ ਉਸ ਥਾਂ ਦੱਬ ਦਿਤੀਆਂ।

ਦਿੱਲੀ ਦੇ ਚਾਂਦਨੀ ਚੌਂਕ ਵਿਚ ਜਿਸ ਥਾਂ ਤੇ ਨੌਵੇਂ ਪਾਤਸ਼ਾਹ ਸ਼ਹੀਦ ਹੋਏ ਸਨ, ਉਸ ਥਾਂ ਦਾ ਨਾਂ ਗੁਰਦਵਾਰਾ ਸੀਸ ਗੰਜ ਹੈ। ਜਿਥੇ ਪਵਿਤ੍ਰ ਧੜ ਦਾ ਸੰਸਕਾਰ ਹੋਇਆ ਸੀ, ਉਸ ਦਾ ਨਾਂ ਗੁਰਦਵਾਰਾ ਰਕਾਬ ਗੰਜ ਹੈ।* ਇਹ ਨਵੀਂ ਦਿੱਲੀ ਵਿਚ ਹੈ,

{*ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਮਿਸਲਾਂ ਨੇ ਜਿਸ ਵਕਤ ਦਿੱਲੀ ਫਤੇਹ ਕੀਤੀ, ਤਦ ਗੌਹਰ ਅਲੀ ਸ਼ਾਹ ਆਲਮ ਸਾਨੀ ਨੇ ਬੇਨਤੀ ਕੀਤੀ "ਦਿੱਲੀ ਸਾਨੂੰ ਬਖਸ਼ ਦਿਉ।" ਖਾਲਸੇ ਨੇ ਉਸ ਨੂੰ ਇਹ ਸਰਤਾਂ ਪੇਸ ਕੀਤੀਆ-੧. ਦਿੱਲੀ ਦੇ ਸਾਰੇ ਗੁਰਦਵਾਰੇ ਬਣਾ ਦਿਉ। ੨. ਪਰਜਾ ਨਾਲ ਇਨਸਾਫ ਕਰੇ। ੩. ਖ਼ਰਾਜ ਦਿਉ। ਬਾਦਸ਼ਾਹ ਨੇ ਇਹ ਗਲਾਂ ਮੰਨ ਲਈਆਂ। ਤਦ ਗੁ: ਸੀਸ ਗੰਜ ਦੀ ਭਾਲ ਸ਼ੁਰੂ ਹੋਈ। ਇਕ ਮਾਸ਼ਕੀ ਦੀ ਬੁਢੀ ਔਰਤ ਨੇ ਇਹ ਥਾਂ ਦੱਸੀ। ਕਿਉਂਕਿ ਉਸਨੇ ਮਹਾਰਾਜ ਦੀ ਸ਼ਹੀਦੀ ਵੇਖੀ ਸੀ। ਉਸ ਥਾਂ ਖਾਲਸੇ ਨੇ ਗੁਰਦਵਾਰਾ ਬਣਾਉਣਾ ਚਾਹਿਆ। ਲਾਗੇ ਮਸੀਤ ਸੀ। ਇਸ ਲਈ ਸਿਖਾਂ ਦੇ ਮੁਸਲਮਾਨਾਂ ਵਿਚਕਾਰ ਤਲਵਾਰ ਚਲੀ, ਪਰ ਬਾਦਸ਼ਾਹ ਨੇ ਵਿਚ ਪੈ ਕੇ ਫੈਸਲਾ ਕਰਵਾ ਦਿਤਾ। ੧੮੫੭ ਈ: ਦੇ ਗਦਰ ਵਿਚ ਫਿਰ ਇਸ ਥਾਂ ਤੇ ਸਿਖਾਂ ਤੇ ਮੁਸਲਮਾਨਾਂ ਦਾ ਝਗੜਾ ਹੋਇਆ।ਓਦੋਂ ਰਾਜਾ ਸਰੂਪ ਸਿੰਘ

(ਬਾਕੀ ਫੁਟ ਨੋਟ ਦੇਖੋ ਸਫ਼ਾ ੩੪੫)

ਜਾਦੂ ਨਾਥ ਸਰਕਾਰ ਲਿਖਦੇ ਹਨ, "ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸਹੀਦੀ ਦੇ ਪਿਛੋਂ ਸਿਖਾਂ ਅਤੇ ਮੁਗਲਾਂ ਵਿਚਕਾਰ ਖੁਲ੍ਹੀ ਜੰਗ ਸੁਰੂ ਹੋ ਗਈ। ਸ਼ਹੀਦ ਗੁਰੂ ਦੇ ਇਕ ਸਿਖ ਨੇ ੨੭ ਅਕਤੂਬਰ ੧੬੭੬ ਈ: ਨੂੰ ਜਦ ਕਿ ਔਰੰਗਜ਼ੇਬ ਬੇੜੀ ਚੋਂ ਉਤਰ ਕੇ ਸ਼ਾਹੀ ਮਸੀਤ ਵਲ ਆ ਰਿਹਾ ਸੀ, ਇੱਟਾਂ ਮਾਰੀਆਂ।" ਜਾਪਦਾ ਹੈ ਕਿ ਇਹ ਉਨ੍ਹਾਂ ਸੂਰਬੀਰ ਸਿਖਾਂ ਚੋਂ ਕਿਸੇ ਦਾ ਕਾਰਨਾਮਾ ਸੀ, ਜੋ ਜੇਹਲ ਤੋੜ ਕੇ ਆਏ ਸਨ। ਨੌਵੇਂ ਪਾਤਸ਼ਾਹ ਦੀ ਸ਼ਹੀਦੀ ਨੇ ਇਕ ਅਜੇਹੀ ਜਵਾਲਾ ਪ੍ਰਚੰਡ ਕੀਤੀ, ਜਿਸ ਨੇ ਮੁਗਲ ਰਾਜ ਦਾ ਖਾਤਮਾ ਕਰਕੇ ਰਖ ਦਿਤਾ। ਪੰਜਾਬ ਤੇ ਕਸ਼ਮੀਰ ਵਿਚ ਹਿੰਦੂ ਧਰਮ ਤੇ ਸਭਿਅਤਾ ਦੇ ਜੋ ਚਿੰਨ੍ਹ ਮਿਲਦੇ ਹਨ, ਉਹ ਨੌਵੇਂ ਪਾਤਸ਼ਾਹ ਦੀ ਕੁਰਬਾਨੀ ਦਾ ਸਦਕਾ ਹਨ।

ਪੰਚਮ ਪਾਤਸ਼ਾਹ ਦੀ ਸ਼ਹੀਦੀ ਨਾਲ ਸਿਖ ਸੂਰਬੀਰ ਬਣੇ ਸਨ। ਨੌਵੇਂ ਪਾਤਸ਼ਾਹ ਦੀ ਸ਼ਹੀਦੀ ਨੇ ਮੁਗਲ ਰਾਜ ਵਿਰੁਧ ਸ੍ਰੀ ਕਲਗੀਧਰ ਦੀ ਅਗਵਾਈ ਹੇਠ ਨਵੀਂ ਜੰਗ ਦਾ ਅਰੰਭ ਕੀਤਾ, ਜੋ ਸੌ ਸਾਲ ਭਾਵ ਬਾਰਾਂ ਮਿਸਲਾਂ ਦੇ ਸਮੇਂ ਤੀਕ ਲੜੀ ਗਈ। ਸਦੀਆਂ ਦੀ ਗੁਲਾਮੀ ਦੇ ਕਾਰਣ ਠੰਢੇ ਹੋ ਚੁਕੇ ਖੂਨ ਨੂੰ ਨੌਵੇਂ

---

(ਸਫ਼ਾ ੩੪੪ ਦੇ ਫੁਟਨੋਟ ਦੀ ਬਾਕੀ)

ਜੀਂਦ ਨੇ ਪ੍ਰੀਵੀ ਕੌਂਸਲ ਤਕ ਮੁਕੱਦਮਾ ਲੜਿਆ ਅਤੇ ਗੁਰਦਵਾਰਾ ਸੀਸ ਗੰਜ ਵਾਲੀ ਥਾਂ ਦਾ ਫੈਸਲਾ ਕਰਵਾਇਆ।

ਗੁਰਦਵਾਰਾ ਰਕਾਬ ਗੰਜ ਦੀ ਭਾਲ ਭੀ ਮਿਸਲਾਂ ਨੇ ਕੀਤੀ। ਭਾਈ ਲੱਖੀ ਸ਼ਾਹ ਦੀ ਸੰਤਾਨ ਪਾਸੋਂ ਥਾਂ ਲੱਭ ਕੇ ਗੁਰਦਵਾਰਾ ਬਣਾਇਆ।

੧੯੧੪ ਈ: ਵਿਚ ਸਰਕਾਰ ਅੰਗਰੇਜ਼ੀ ਨੇ ਇਸ ਗੁਰਦਵਾਰੇ ਦੀ ਕੰਧ ਗਿਰਾਣੀ ਚਾਹੀ। ਇਸਦੇ ਵਿਰੁਧ ਅੰਦੋਲਨ ਹੋਇਆ। ਇਹ ਇਕ ਤਰ੍ਹਾਂ ਅਕਾਲੀ ਲਹਿਰ ਦਾ ਮੁਢ ਸੀ।

ਪਾਤਸ਼ਾਹ ਦੀ ਸ਼ਹੀਦੀ ਨੇ ਫਿਰ ਗਰਮ ਕੀਤਾ। ਮਿਸਲਾਂ ਦੇ ਸੂਰਬੀਰ ਤੇ ਜ਼ਿੰਦਾ ਸ਼ਹੀਦ ਸਿੰਘਾਂ ਪਾਸੋਂ ਮੁਗਲ ਤੇ ਅਬਦਾਲੀ ਪੁਛਦੇ ਸਨ, "ਤੁਹਾਡੇ ਪਾਸ ਸਾਡੇ ਮੁਕਾਬਲੇ ਤੇ ਸ਼ਸਤ੍ਰ-ਬਸਤ੍ਰ ਤੇ ਘੋੜੇ ਚੰਗੇ ਨਹੀਂ, ਤੁਸੀਂ ਕਈ ਕਈ ਦਿਨ ਪੇਟੋਂ ਭੁਖੇ ਰਹਿੰਦੇ ਹੋ, ਫਿਰ ਕਿਵੇਂ ਲੜਦੇ ਹੋ ?" ਸਿਖ ਉਤਰ ਦਿੰਦੇ ਸਨ, "ਜਦ ਅਸੀਂ ਦੇਸ਼ ਅਤੇ ਧਰਮ ਦੀ ਆਜ਼ਾਦੀ ਦੀ ਜੰਗ ਲੜਨ ਲਈ ਤੁਹਾਡੇ ਮੁਕਾਬਲੇ ਤੇ ਆਉਂਦੇ ਹਾਂ, ਤਦ ਉਪਕਾਰੀ ਤੇ ਸ਼ਹੀਦ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਸਾਡੇ ਅੱਗੇ ਅੱਗੇ ਉੜਦਾ ਹੈ, ਉਸ ਦੇ ਪਿਛੇ ਅਸੀਂ ਤਲਵਾਰ ਚਲਾਉਂਦੇ ਹਾਂ। ਇਹ ਨਹੀਂ ਵੇਖਦੇ ਕਿ ਅਗੇ ਖਤਰਾ ਹੈ ਜਾਂ ਦੁਸ਼ਮਨ ਕਿੰਨਾ ਕੁ ਬਲਵਾਨ ਹੈ।"

ਨੌਵੇਂ ਪਾਤਸ਼ਾਹ ਨੇ ਸਾਰੇ ਹਿੰਦੁਸਤਾਨ ਦੀ ਇੱਜ਼ਤ ਨੂੰ ਬਚਾਇਆ ਹੈ, ਇਸ ਲਈ ਉਹ 'ਹਿੰਦ ਦੀ ਚਾਦਰ' ਸਨ।

ਸਾਡੇ ਦੇਸ਼ ਦੇ ਲੋਕੀਂ ਏਕਤਾ ਤੇ ਦੇਸ਼ ਭਗਤੀ ਦੀ ਕਮੀ ਕਰਕੇ ਕਈ ਸਦੀਆਂ ਤੀਕ ਗੈਰ ਕੌਮਾਂ ਦੇ ਜ਼ੁਲਮ, ਜਬਰ, ਲੁਟ ਖਸੁਟ ਅਤੇ ਗੁਲਾਮੀ ਦਾ ਸ਼ਿਕਾਰ ਹੁੰਦੇ ਰਹੇ ਹਨ। ਇਹ ਨਿਜ-ਸੁਾਰਥ ਤੇ ਸੰਪ੍ਰਦਾਇਕ ਝਗੜਿਆਂ ਦੀ ਜਿਲ੍ਹਣ ਤੋਂ ਉਚੇ ਉਠ ਕੇ ਸਾਂਝੇ ਲਾਭਾਂ ਹਿਤ ਸੋਚ ਹੀ ਨਹੀਂ ਸਕੇ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਧਰਮ ਤੇ ਦੇਸ਼ ਦੀ ਰਖਿਆ ਲਈ ਸੀਸ ਦੇ ਕੇ ਹਿੰਦੁਸਤਾਨ ਲਈ ਇਕ ਨਵੇਂ ਪੂਰਨੇ ਪਾਏ ਹਨ। ਉਨ੍ਹਾਂ ਦੀ ਕੁਰਬਾਨੀ ਇਤਿਹਾਸ ਵਿਚ ਸੂਰਜ ਵਾਂਗ ਚਮਕਦੀ ਰਹੇਗੀ, ਉਹ ਹਿੰਦੁਸਤਾਨ ਲਈ ਅਮਰ ਜੀਵਨ ਦਾ ਇਕ ਸੰਦੇਸ ਹੈ।*

---

*ਜਹਾਂ ਮੇਂ ਅਹਿਲੇ ਈਮਾਂ ਮਿਸਲ ਖੁਰਸ਼ੀਦ ਜੀਤੇ ਹੈਂ।
ਇਧਰ ਡੂਬੇ ਉਧਰ ਨਿਕਲੇ ਉਧਰ ਡੂਬੇ ਇਧਰ ਨਿਕਲੇ।
[ਇਕਬਾਲ

ਪੰਥ ਦੇ ਵਾਲੀ

# ਸ੍ਰੀ ਗੁਰੂ ਗੋਬਿੰਦ ਸਿੰਘ ਜੀ

---

(੧) ਹਮ ਇਹ ਕਾਜ ਜਗਤ ਮੋ ਆਏ ।
ਧਰਮ ਹੇਤ ਗੁਰ ਦੇਵ ਪਠਾਏ ।
ਜਹਾ ਤਹਾਂ ਤੁਮ ਧਰਮ ਬਿਥਾਰੋ ।
ਦੁਸ਼ਟ ਦੋਖੀਅਨ ਪਕਰਿ ਪਛਾਰੋ ।
ਇਹੈ ਕਾਜ ਧਰਾ ਹਮ ਜਨਮੰ ।
ਸਮਝ ਲੇਹੁ ਸਾਧੂ ਸਭ ਮਨਮੰ ।
ਧਰਮ ਚਲਾਵਨ ਸੰਤ ਉਬਾਰਨ ।
ਦੁਸ਼ਟ ਸਭਨ ਕੋ ਮੂਲ ਉਪਾਰਨ ।
[ਬਚਿਤ੍ਰ ਨਾਟਿਕ ੬-੪੧-੪੩

(੨) ਹਰਿ ਸਚੇ ਤਖਤ ਰਚਾਇਆ ਸਤ ਸੰਗਤਿ ਮੇਲਾ ।
ਨਾਨਕ ਨਿਰਭਉ ਨਿਰੰਕਾਰ ਵਿਚ ਸਿਧਾਂ ਖੇਲਾ ।
ਗੁਰ ਸਿਮਰ ਮਨਾਈ ਕਾਲਕਾ ਖੰਡੇ ਕੀ ਵੇਲਾ ।
ਪੀਉ ਪਹੁਲ ਖੰਡੇ ਧਾਰ ਹੋਇ ਜਨਮ ਸੁਹੇਲਾ ।
ਸੰਗਤ ਕੀਨੀ ਖਾਲਸਾ ਮਨਮੁਖੀ ਦੁਹੇਲਾ ।
ਵਾਹ ਵਾਹ ਗੁਰੂ ਗੋਬਿੰਦ ਸਿੰਘ ਆਪੇ ਗੁਰ ਚੇਲਾ ।

# ਸ੍ਰੀ ਗੁਰੂ ਗੋਬਿੰਦ ਸਿੰਘ ਜੀ

| | |
|---|---|
| ਅਵਤਾਰ ਧਾਰਿਆ | ਪੋਹ ਸੁਦੀ ਸਪਤਮੀ, ਸੰਮਤ ੧੭੨੩। |
| ਜਨਮ ਅਸਥਾਨ | ਹਰਿ ਮੰਦਰ, ਪਟਨਾ ਸਾਹਿਬ (ਬਿਹਾਰ)। |
| ਮਾਤਾ-ਪਿਤਾ | ਸ੍ਰੀ ਗੁਰੂ ਤੇਗ ਬਹਾਦਰ ਜੀ, ਮਾਤਾ ਗੁਜਰੀ ਜੀ। |
| ਮਹਿਲ | ੧. ਸ੍ਰੀ ਜੀਤੋ ਜੀ। ੨. ਮਾਤਾ ਸੁੰਦਰੀ ਜੀ। ੩. ਸਾਹਿਬ ਦੇਵੀ ਜੀ। |
| ਗੁਰ ਗੱਦੀ | ਮਘਰ ਸੁਦੀ ੩, ਸੰਮਤ ੧੭੩੨, ਅਨੰਦ ਪੁਰ ਵਿਖੇ। |
| ਸੰਤਾਨ | ਚਾਰ ਸਾਹਿਬਜ਼ਾਦੇ— ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ, ਬਾਬਾ ਜੋਰਾਵਰ ਸਿੰਘ ਜੀ ਤੇ ਬਾਬਾ ਫਤਹ ਸਿੰਘ ਜੀ। |
| ਖਾਲਸਾ ਸਾਜਿਆ | ਵਿਸਾਖ ੧, ਸੰਮਤ ੧੭੫੬। |
| ਜੰਗ | ੧. ਭੰਗਾਣੀ, ੨. ਨਦੌਣ, ੩. ਗੁਲੇਰ, ੪. ਅਨੰਦ ਪੁਰ, ੫. ਚਮਕੌਰ, ੬. ਮੁਕਤਸਰ। |
| ਜੋਤੀ ਜੋਤ ਸਮਾਏ | ਕਤਕ ਸੁਦੀ ੫, ਸੰਮਤ ੧੭੬੫, ਅਬਚਲ ਨਗਰ, (ਨਾਦੇੜ) ਹੈਦਰਾਬਾਦ ਦੱਖਣ ਵਿਚ। |

# ਪੈਂਤੀਵਾਂ ਵਿਆਖਿਆਨ

## ਸ੍ਰੀ ਗੁਰੂ ਗੋਬਿੰਦ ਸਿੰਘ ਦਾ ਅਵਤਾਰ, ਪਟਨੇ ਦੇ ਕੌਤਕ ਅਨੰਦ ਪੁਰ ਆਗਮਨ, ਗੁਰਗੱਦੀ, ਭੀਮ ਚੰਦ ਦਾ ਵਿਰੋਧ

ਜਿਸ ਤਰ੍ਹਾਂ ਅਥਾਹ ਸਮੁੰਦਰ ਵਿਚ ਹਰ ਘੜੀ ਬੇਅੰਤ ਬੁਲਬੁਲੇ ਉਠਦੇ ਅਤੇ ਮਿਟ ਜਾਂਦੇ ਹਨ, ਇਸ ਵਿਸ਼ਾਲ ਜਗਤ ਵਿਚ ਅਨੰਤ ਕਾਲ ਤੋਂ ਅਨਗਿਣਤ ਮਨੁਖ ਪੈਦਾ ਹੋਏ ਤੇ ਮਿਟ ਚੁਕੇ ਹਨ। ਰਚਨਾਂ ਅਤੇ ਸੰਸਾਰ ਦੀ ਇਹ ਰੌ ਇਕ ਰਸ ਜਾਰੀ ਹੈ। ਮਨੁਖ ਰੂਪ ਵਿਚ ਚਾਰ ਕਿਸਮ ਦੇ ਆਦਮੀ ਆਉਂਦੇ ਹਨ:-ਪਹਿਲਾ ਭਾਗ ਅਜਿਹੇ ਮਨੁਖਾਂ ਦਾ ਹੈ, ਜੋ ਨਿਜ ਸ੍ਵਾਰਥ, ਆਪਣੀਆਂ ਲੋੜਾਂ, ਕਾਮਨਾਵਾਂ ਅਤੇ ਰੁਚੀਆਂ ਤੋਂ ਪਰੇ ਕੁਝ ਨਹੀਂ ਵੇਖ ਸਕਦੇ। ਇਨ੍ਹਾਂ ਦਾ ਜਨਮ ਮਰਨ, ਦੁਖ ਸੁਖ, ਕਾਰ-ਵਿਹਾਰ, ਨਿਜ-ਸ੍ਵਾਰਥ ਦੇ ਇਸ ਰੂਪ ਵਿਚ ਟੱਬਰ ਕਬੀਲੇ ਦੀ ਸੇਵਾ ਹੁੰਦੀ ਹੈ। ਨਿਜ-ਸ੍ਵਾਰਥੀ ਦੇ ਵਿਚ ਇਕ ਭਾਗ ਅਜਿਹੇ ਆਦਮੀਆਂ ਦਾ ਵੀ ਹੁੰਦਾ ਹੈ ਜੋ ਪਾਪ ਹੀ ਕਰਦੇ ਹਨ। ਇਹ 'ਕਰਤੂਤ ਪਸੂ ਕੀ ਮਾਣਸ ਜਾਤ' ਦੇ ਵਾਕ ਅਨੁਸਾਰ ਪਸੂ ਬ੍ਰਿਤੀ ਦੇ ਹੁੰਦੇ ਹਨ। ਇਹ ਆਚਰਨ ਹੀਣ,ਦੁਰਾਚਾਰੀ ਤੇ ਕੁਕਰਮੀ ਹੁੰਦੇ ਹਨ। ਜਿਵੇਂ ਕੋਈ ਪਸੂ ਕਿਸੇ ਨਿਰਮਲ ਸੋਮੇਂ ਵਿਚੋਂ ਜਲ ਪੀ ਕੇ ਬੇਸਮਝੀ ਦੇ ਕਾਰਣ ਖੌਰੂ ਪਾ ਕੇ ਦੂਜਿਆਂ ਲਈ ਪਾਣੀ ਗੰਧਲਾ ਕਰ ਦਿੰਦਾ ਹੈ, ਇਸੇ ਤਰ੍ਹਾਂ ਕਈ ਮਨੁਖਾਂ ਦਾ ਬਦੀ ਕਰਨ ਵਾਲਾ ਸੁਭਾਵ ਬਣ ਜਾਂਦਾ ਹੈ। ਜਿਸ ਤੋਂ ਮਜਬੂਰ ਹੋ ਕੇ ਦੂਜੇ ਦਾ ਨੁਕਸਾਨ ਕਰ ਦਿੰਦੇ ਹਨ, ਭਾਵੇਂ ਉਸ ਵਿਚ ਉਨ੍ਹਾਂ ਦਾ ਆਪਣਾ ਕੋਈ ਲਾਭ ਨਾ ਭੀ ਹੋਵੇ।

## ਪੂਰਨ ਪੁਰਖ

ਮਨੁਖਾਂ ਵਿਚ ਤੀਜਾ ਭਾਗ ਅਜੇਹੇ ਪੁਰਸ਼ਾਂ ਦਾ ਹੈ ਜੇਹੜਾ ਨਿਤ ਸ੍ਵਾਰਥ ਦੇ ਨਾਲ ਹੀ ਆਪਣੇ ਪ੍ਰਾਕਰਮ, ਬਲ, ਬੁਧੀ, ਯੋਗਤਾ, ਹੁਨਰ ਅਤੇ ਸਾਹਸ ਰਾਹੀਂ ਸੰਸਾਰ ਦੀ ਸੇਵਾ ਤੇ ਉਪਕਾਰ ਭੀ ਕਰਦੇ ਹਨ। ਇਹ ਗਲ ਯਾਦ ਰਖਣੀ ਚਾਹੀਦੀ ਹੈ ਕਿ ਨਿਜ ਸ੍ਵਾਰਥ ਤੋਂ ਹੀ ਮਨੁਖ ਟੱਬਰ ਕਬੀਲੇ ਦੀ ਸੇਵਾ ਕਰਦਾ ਹੈ। ਇਹੀ ਜਜ਼ਬਾ ਵਧ ਕੇ ਕੌਮ ਅ੍ਤੇ ਦੇਸ਼ ਦੀ ਸੇਵਾ ਦਾ ਰੂਪ ਧਾਰਨ ਕਰ ਲੈਂਦਾ ਹੈ। ਨੇਕੀ ਤੇ ਉਪਕਾਰ ਤਦ ਹੁੰਦਾ ਹੈ, ਜਦ ਨਿਜ-ਸ੍ਵਾਰਥ ਨੂੰ ਭੁਲਾ ਕੇ ਦੂਜੇ ਦੇ ਭਲੇ ਲਈ ਕੰਮ ਕੀਤਾ ਜਾਵੇ।

ਚੌਥੇ ਮਨੁਖ ਜਾਮੇਂ ਵਿਚ ਕੁਝ ਮਹਾਨ ਆਤਮਾ ਆਉਂਦੀਆਂ ਹਨ, ਜਿਨ੍ਹਾਂ ਨੂੰ ਗੁਰੂ, ਅਵਤਾਰ, ਪੈਗੰਬਰ, ਮਹਾਂ ਪੁਰਸ਼, ਪੂਰਨ ਪੁਰਸ ਅਤੇ ਜੀਨਸ ਕਿਹਾ ਜਾਂਦਾ ਹੈ। ਇਨ੍ਹਾਂ ਦਾ ਜੀਵਨ ਉਦੇਸ਼ ਕਿਸੇ ਜ਼ਾਤੀ ਦਾ ਸੁਧਾਰ ਜਾਂ ਕਿਸੇ ਦੇਸ਼ ਦਾ ਉਧਾਰ ਹੁੰਦਾ ਹੈ। ਇਨ੍ਹਾਂ ਚੋਂ ਕੁਝ ਸ਼ਖਸੀਅਤਾਂ ਅਜੇਹੀਆਂ ਭੀ ਹੁੰਦੀਆਂ ਹਨ, ਜਿਨ੍ਹਾਂ ਦਾ ਆਦਰਸ਼ ਸਾਰੇ ਜਗਤ ਦੀ ਕਲਿਆਣ ਹੁੰਦਾ ਹੈ। ਧਰਮ ਦਾ ਪ੍ਰਚਾਰ, ਨੇਕੀ, ਪਰਉਪਕਾਰ, ਇਖ਼ਲਾਕ, ਪਵਿਤ੍ਰਤਾ, ਨਿਸ਼ਕਾਮ ਕੁਰਬਾਨੀ, ਮਹਾਨ ਆਤਮਾ ਦੇ ਜੀਵਨ ਦਾ ਮੰਤਵ ਹੁੰਦਾ ਹੈ। ਅਜੇਹੀਆ ਸ਼ਖਸੀਅਤਾਂ ਕਦੀ ਕਦੀ ਸੰਸਾਰ ਵਿਚ ਆਉਂਦੀਆਂ ਹਨ।

ਜਿਸ੍ਰ ਤਰ੍ਹਾਂ ਅਕਾਸ਼ ਵਿਚ ਅਨਗਿਣਤ ਤਾਰੇ ਹੁੰਦੇ ਹਨ, ਪਰ ਉਨ੍ਹਾਂ ਚੋਂ ਥੋਹੜਿਆਂ ਦੀ ਚਮਕ ਹਨੇਰੀ ਰਾਤ ਵਿਚ ਪਾਂਧੀਆਂ ਨੂੰ ਰਾਹ ਦਸਦੀ ਹੈ, ਇਸੇ ਤਰ੍ਹਾਂ ਅਨਗਿਣਤ ਮਨੁਖਾਂ ਵਿਚੋਂ ਕੁਝ ਪਵਿਤ੍ਰ ਆਤਮਾ ਅਜੇਹੀਆਂ ਹੁੰਦੀਆਂ ਹਨ, ਜੋ ਮਨੁਖ ਜਾਤੀ ਨੂੰ ਜੀਵਨ ਦੀ ਹਨੇਰੀ ਰਾਤ ਵਿਚ ਸਹੀ ਰੌਸ਼ਨੀ ਦੇ ਕੇ ਸੱਚਾ ਮਾਰਗ ਦਸਦੀਆਂ ਹਨ।

ਜਿਸ ਤਰ੍ਹਾਂ ਕਿਸੇ ਬਾਗ ਦੀ ਸੋਭਾ ਉਸਦੇ ਸੁੰਦਰ ਤੇ ਸੁਗੰਧਤ ਫ਼ੁਲਾਂ ਨਾਲ ਹੁੰਦੀ ਹੈ, ਮਨੁਖ ਜਾਤੀ ਜਾਂ ਕਿਸੇ ਕੌਮ ਦੀ ਸੋਭਾ ਮਹਾਂ

ਪੁਰਖਾਂ ਨਾਲ ਹੀ ਹੁੰਦੀ ਹੈ।

ਸਾਡੇ ਦੇਸ ਦੇ ਇਕ ਕਵੀ ਨੇ ਕਿਹਾ ਹੈ:-

ਜਨਨੀ ਜਨੇ ਤਉ ਭਗਤ ਜਨ ਕੈ ਦਾਤਾ ਕੈ ਸੂਰ ॥
ਨਾਹਿ ਤਉ ਜਨਨੀ ਬਾਂਝ ਰਹੇ ਕਾਹੇ ਗਵਾਵੈ ਨੂਰ ॥

ਕਵੀ ਦੀ ਕਲਪਨਾ ਅਨੁਸਾਰ ਭਗਤੀ, ਦਾਨ ਅਤੇ ਬੀਰਤਾ ਵਿਚੋਂ ਕੋਈ ਇਕ ਗੁਣ ਕਿਸੇ ਸ਼ਖਸੀਅਤ ਵਿਚ ਪਾਇਆ ਜਾਂਦਾ ਹੋਵੇ ਤਾਂ ਉਹ ਆਦਰਸ਼ਕ ਹੈ। ਜਿਸ ਲਾਸਾਨੀ ਮਹਾਂ ਪੁਰਸ਼, ਗੁਰੂ ਅਤੇ ਮਹਾਬਲੀ ਜੋਧੇ ਦਾ ਜ਼ਿਕਰ ਅਸੀਂ ਕਰਨਾ ਚਾਹੁੰਦੇ ਹਾਂ, ਉਸ ਵਿਚ ਤਿੰਨੇ ਗੁਣ ਭਰਪੂਰ ਪਾਏ ਜਾਂਦੇ ਹਨ। ਅਜੇਹੀ ਮਹਾਨ ਸ਼ਅਸੀਅਤ ਕੌਣ ਹੈ? ਪੰਥ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ! ਇਹ ਗੁਣ ਕੇਵਲ ਉਨ੍ਹਾਂ ਵਿਚ ਹੀ ਨਹੀਂ ਸਨ ਬਲਕਿ ਉਨ੍ਹਾਂ ਨੇ ਅਗੋਂ ਪੰਥ ਖਾਲਸੇ ਵਿਚ ਭੀ ਪੈਦਾ ਕੀਤੇ।

ਦਸ ਲੱਖ ਦੁਸ਼ਮਨਾਂ ਦੇ ਘੇਰੇ ਵਿਚ ਦਨਾਦਨ ਕਰਦੀਆਂ ਤੋਪਾਂ, ਕਾੜ ਕਾੜ ਕਰਦੀਆਂ ਗੋਲੀਆਂ, ਬਿਜਲੀ ਵਾਂਙੂ ਲਿਸ਼ਕ ਰਹੀਆਂ ਤਲਵਾਰਾਂ ਤੇ ਤੀਰਾਂ ਦੀ ਵਰਖਾ ਵਿਚ ਅਨੰਦਪੁਰ ਦੇ ਪਾਸ ਆਪਣੀ ਸੁਰਤ ਨੂੰ ਕੀਰਤਨ, ਭਜਨ ਅਤੇ ਸਿਮਰਨ ਵਿਚ ਜੋੜਨਾ, ਇਹ ਸ੍ਰੀ ਦਸਮੇਸ ਜੀ ਦੀ ਭਗਤੀ ਦਾ ਕਮਾਲ ਹੈ।

ਮਾਤਾ-ਪਿਤਾ, ਚਾਰ ਸਾਹਿਬਜ਼ਾਦਿਆਂ ਤੇ ਮਹਿਲਾਂ ਨੂੰ ਕੁਰਬਾਨ ਕਰ ਦੇਣਾ, ਦੁਖ ਵਿਚ ਜੀਵਨ ਨੂੰ ਅਰੰਭ ਕਰਨਾ, ਦੁਖ ਵਿਚ ਗੁਜ਼ਾਰਨਾ ਅਤੇ ਦੁਖ ਵਿਚ ਸੁਖ ਮਨਾਉਂਦੇ ਹੋਏ ਉਸ ਨੂੰ ਖਤਮ ਕਰਨਾ, ਆਪਾ ਵਾਰਨ ਵਾਲੇ ਅਤੇ ਸਰਬੰਸ ਦਾਨੀ ਕੌਣ ਹਨ? ਸ੍ਰੀ ਗੁਰੂ ਗੋਬਿੰਦ ਸਿੰਘ ਜੀ! ਇਹ ਹਜ਼ੂਰ ਦੇ ਜੀਵਨ ਦਾ ਦੂਜਾ ਕਮਾਲ ਹੈ।

ਅਕਾਲ ਪੁਰਖ ਦੀ ਓਟ ਲੈ ਕੇ ਮੁਗ਼ਲ ਹਕੂਮਤ ਨਾਲ ਟਾਕਰਾ ਕਰਨਾ, ਸਦੀਆਂ ਦੇ ਕੁਚਲੇ ਹੋਏ, ਪਰ ਅਧੀਨ, ਕਾਇਰ,

ਨਿਰਜੀਵ, ਸਹਿਸਹੀਣ ਸ਼ੂਦਰਾਂ ਅਤੇ ਨੀਚਾਂ ਨੂੰ ਜੀਅ-ਦਾਨ ਦੇ ਕੇ ਜਾਬਰਾਂ ਨਾਲ ਲੜਾ ਕੇ ਫਤਹ ਬਖਸ਼ਣ ਵਾਲੇ, ਕਾਮ, ਕ੍ਰੋਧ ਆਦਿਕ ਅੰਤ੍ਰੀਵ ਤੇ ਬਾਹਰਲੇ ਸ਼ਤਰੂਆਂ ਪਰ ਵਿਜੈ ਪ੍ਰਾਪਤ ਕਰਨ ਵਾਲੇ ਸੂਰਮੇ ਸ੍ਰੀ ਦਸਮ ਪਾਤਸਾਹ ਸਨ।

ਸਦੀਆਂ ਦੀ ਗੁਲਾਮੀ ਦੇ ਕਾਰਨ ਹਿੰਦੁਸਤਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਦਰਸ਼, ਆਤਮ ਤਿਆਗ, ਨਿਸ਼ਕਾਮ ਕੁਰਬਾਨੀ ਤੇ ਸਿਖੀ ਦੀ ਸਹੀ ਸਪਿਰਟ ਨੂੰ ਨਹੀਂ ਸਮਝ ਸਕਿਆ। ਜਿਸ ਤਰ੍ਹਾਂ ਮਾਖਿਉਂ ਦੇ ਛਤੇ ਦੇ ਹਰੇਕ ਛੇਕ ਵਿਚ ਮਿਠਾਸ ਭਰੀ ਹੁੰਦੀ ਹੈ, ਗੁਲਾਬ ਦੇ ਫੁਲ ਦੀ ਹਰੇਕ ਪੱਤੀ ਸੁੰਦਰਤਾ, ਕੋਮਲਤਾ ਅਤੇ ਸੁਗੰਧੀ ਨਾਲ ਭਰਪੂਰ ਹੁੰਦੀ ਹੈ, ਇਸੇ ਤਰ੍ਹਾਂ ਦਸਮ ਪਾਤਸ਼ਾਹ ਦੇ ਜੀਵਨ ਦੀ ਹਰੇਕ ਗਲ ਜੀਵਨ ਦਾਤਾ, ਰਸਦਾਇਕ ਅਤੇ ਸਿਖਿਆ ਦਣ ਵਾਲੀ ਹੈ।

ਦਸਮ ਪਾਤਸ਼ਾਹ ਦੇ ਹਿਰਦੇ ਵਿਚ ਦੇਸ ਲਈ ਪਿਆਰ, ਆਜ਼ਾਦੀ ਲਈ ਤੜਪ, ਗੁਲਾਮੀ ਲਈ ਨਫ਼ਰਤ, ਦੁਖੀਆਂ ਲਈ ਦਰਦ, ਆਦਰਸ਼ ਪ੍ਰਾਪਤੀ ਲਈ ਅਮੁਕ-ਉਤਸ਼ਾਹ ਤੇ ਦ੍ਰਿੜ੍ਹਤਾ, ਵਿਰੋਧੀਆਂ ਲਈ ਇਨਸਾਫ਼, ਭੁਲੜਾਂ ਲਈ ਖਿਮਾ, ਸ਼ਰਨ ਪਿਆਂ ਦੀ ਲਾਜ, ਸੰਸਾਰਕ ਜੀਵਨ ਲਈ ਰਸ ਤੇ ਫ਼ਰਜ਼ ਦੀ ਪਛਾਣ, ਵਿਦਿਆ, ਹੁਨਰ ਤੇ ਸੁੰਦਰਤਾ ਲਈ ਕਦਰ, ਮਨੁਖਤਾ ਲਈ ਖੁਲ੍ਹ ਦਿਲੀ, ਦੇਸ਼ ਕੌਮ ਅਤੇ ਮਨੁਖ ਮਾਤ੍ਰ ਦੇ ਭਲੇ ਲਈ ਨਿਸ਼ਕਾਮ ਹੋ ਕੇ ਆਪਾ ਵਾਰਣ ਦਾ ਜਜ਼ਬਾ ਕੰਮ ਕਰਦਾ ਸੀ। ਆਪ ਨੇ ਮਨੁਖ ਨੂੰ ਸਹੀ ਜੀਵਨ ਫਿਲਸਫਾ ਸਮਝਾਇਆ। ਵਿਕਾਸ ਅਤੇ ਪਰਿਵਰਤਨ ਨੂੰ ਮੁਖ ਰਖਕੇ ਨਵੀਨ ਸਮਾਜ ਦਾ ਆਦਰਸ਼ ਪੇਸ਼ ਕੀਤਾ। ਆਪ ਨੇ ਪਖੰਡ, ਰਸਮੀ ਮਜ਼ਬ ਅਤੇ ਬੋਸੀਦਾ ਸਮਾਜਿਕ ਬੰਧਨਾਂ ਦਾ ਜ਼ੋਰ ਨਾਲ ਖੰਡਨ ਕੀਤਾ। ਇਸ ਤਰ੍ਹਾਂ ਕਰਨ ਵਿਚ ਪੁਰਾਤਨਤਾ ਨਾਲ ਸਮਝੌਤਾ ਨਹੀਂ ਕੀਤਾ। ਮਨੁਖ ਨੂੰ ਧਾਰਮਿਕ ਅਤੇ

ਰਾਜਨੀਤਕ ਤੌਰ ਤੇ ਸ਼ਖਸੀ ਪੂਜਾ ਛੁਡਾਕੇ ਸੁਤੰਤਰ ਹੋਕੇ ਸੋਚਣ, ਵਿਚਾਰਨ ਅਤੇ ਆਚਰਨ ਦੀ ਉਸਾਰੀ ਲਈ ਪ੍ਰੇਰਨਾ ਕੀਤੀ। ਮਜ਼੍ਹਬ ਵਿਚ ਜਮਹੂਰੀਅਤ ਨੂੰ ਲਿਆਂਦਾ।

ਗੁਰੂ ਸਾਹਿਬ ਨੇ ਮਨੁਖਤਾ ਦੀ ਬਿਨਾ ਤੇ ਸਾਰੇ ਮਨੁਖਾਂ ਨੂੰ ਬਰਾਬਰੀ ਦਿਤੀ ਹੈ। ਮਨੁਖ ਦੀਆਂ ਅੰਤਰੀਵ ਸ਼ਕਤੀਆਂ ਨੂੰ ਸਾਵਧਾਨ ਕੀਤਾ ਹੈ ਪਰ ਉਸਨੂੰ 'ਮਨ' ਜਾਂ 'ਹਉਮੈ' ਦੇ ਧੁਰੇ ਦੁਆਲੇ ਨਹੀਂ ਘੁੰਮਾਇਆ, ਬਲਕਿ ਸਰਬ ਸ਼ਕਤੀਮਾਨ ਜਾਗਤ ਜੋਤ ਸ੍ਰੀ ਵਾਹਿਗੁਰੂ ਨਾਲ ਜੋੜ ਕੇ ਉਸ ਨੂੰ 'ਖਾਲਸਾ' ਰੂਪ ਵਿਚ ਮੂਰਤੀ ਮਾਨ ਕੀਤਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਨੌਵੇਂ ਪਾਤਸ਼ਾਹ ਤਕ ਸਿੱਖੀ ਦਾ ਜੋ ਆਦਰਸ਼ ਪਰਚਾਰਿਆ ਗਿਆ ਸੀ, ਉਸ ਨੂੰ ਦਸਮ ਪਾਤਸ਼ਾਹ ਨੇ ਸੰਪੂਰਨ ਕੀਤਾ ਹੈ।

ਪੰਥ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਪੋਹ ਸੁਦੀ ਸਪਤਮੀ ਸੰਮਤ ੧੭੨੩ ਬਿ: ਨੂੰ ਸ੍ਰੀ ਮਾਤਾ ਗੁਜਰੀ ਜੀ ਤੋਂ ਪਟਨੇ ਵਿਚ ਹੋਇਆ। ਉਸ ਵਕਤ ਨੌਵੇਂ ਸਾਤਸ਼ਾਹ ਆਸਾਮ ਵਿਚ ਸਨ। ਉਨ੍ਹਾਂ ਨੂੰ ਸਾਹਿਬਜ਼ਾਦੇ ਦੇ ਜਨਮ ਦੀ ਖਬਰ ਕੀਤੀ ਗਈ। ਸਾਰੇ ਪਰਵਾਰ ਅਤੇ ਸਿਖੀ ਵਿਚ ਅਤਯੰਤ ਖੁਸ਼ੀ ਹੋਈ। ਗੁਰੂ ਜੀ ਨੇ ਆਸਾਮ ਤੋਂ ਪੱਤਰਕਾ ਰਾਹੀਂ ਪ੍ਰਸੰਨਤਾ ਪ੍ਰਗਟ ਕਰਕੇ ਭੇਜੀ ਅਤੇ ਸਾਹਿਬਜ਼ਾਦੇ ਦਾ ਨਾਂ ਸ੍ਰੀ ਗੋਬਿੰਦ ਰਾਇ ਰਖਿਆ।

ਸ੍ਰੀ ਮਾਤਾ ਗੁਜਰੀ ਜੀ, ਮਾਮਾ ਕ੍ਰਿਪਾਲ ਜੀ ਤੇ ਹੋਰ ਮੁਖੀ ਸਿਖਾਂ ਨੇ ਬੜੀ ਸਾਵਧਾਨੀ ਨਾਲ ਦਸਮ ਪਾਤਸ਼ਾਹ ਦੀ ਪਰਵਿਰਸ਼ ਸ਼ੁਰੂ ਕੀਤੀ।

ਜਦ ਗੁਰੂ ਜੀ ਪੰਜ ਬਰਸ ਦੇ ਹੋਏ ਤਾਂ ਮਾਤਾ ਜੀ ਨੇ ਆਪ ਨੂੰ ਗੁਰਮੁਖੀ ਪੜ੍ਹਾਈ। ਨੌਵੇਂ ਪਾਤਸ਼ਾਹ ਦੀ ਆਗਿਆ ਅਨੁਸਾਰ ਆਪ ਨੂੰ ਵਿਦਿਆ ਤੇ ਸਿਖਿਆ ਦੇਣੀ ਸ਼ੁਰੂ ਕੀਤੀ ਗਈ। ਸ਼ਸਤ੍ਰ

ਅਭਿਆਸ ਸਿਖਾਇਆ ਗਿਆ। ਆਪ ਦੂਜੇ ਬੱਚਿਆਂ ਨਾਲ ਖੇਡਦੇ ਸਨ, ਪਰ ਨਿਰਾਲੀ ਖੇਡ। ਸੈਨਾਂ ਬਣਾ ਕੇ ਇਕ ਧੜੇ ਦੇ ਸੈਨਾਪਤੀ ਬਣਕੇ ਜੁਧ ਰਚਾਉਂਦੇ ਸਾਥੀਆਂ ਨੂੰ ਜੁਧ ਕਰਨਾ ਸਿਖਾਦੇ ਸਨ। ਬਿਹਾਰ ਵਿਚ ਰਹਿਣ ਕਰਕੇ ਆਪ ਬਿਹਾਰੀ ਅਤੇ ਬੰਗਲਾ ਚੰਗੀ ਬੋਲਣੀ ਸਿਖ ਗਏ। ਜਨਮ ਅਸਥਾਨ ਵਿਚ ਮਿਠੇ ਜਲ ਦੀ ਇਕ ਖੂਹੀ ਸੀ, ਹੁਣ ਭੀ ਹੈ। ਗਲੀ-ਮਹੱਲੇ ਦੀਆਂ ਇਸਤਰੀਆਂ, ਕਈ ਵੇਰ ਤੁਰਕਾਂ ਦੀਆਂ ਸੁਆਣੀਆਂ ਵੀ ਇਥੋਂ ਆ ਕੇ ਪਾਣੀ ਭਰਦੀਆਂ ਸਨ। ਦਸਮ ਪਾਤਸ਼ਾਹ ਨੇ ਗੁਲੇਲੇ ਮਾਰ ਕੇ ਉਹਨਾਂ ਦੇ ਘੜੇ ਭੰਨ ਦੇਣੇ, ਇਸ ਪਰ ਮਾਤਾ ਜੀ ਨੇ ਆਪ ਨੂੰ ਸਮਝਾਣਾ, 'ਵੇਖੋ ਲਾਲ ਜੀ, ਤੁਰਕਾਂ ਦਾ ਰਾਜ ਹੈ।' ਜਦ ਇਸਤਰੀਆਂ ਨੇ ਸਿਕਾਇਤ ਕਰਨੀ ਤਾਂ ਉਨ੍ਹਾਂ ਨੂੰ ਧਨ ਪਦਾਰਥ ਦੇ ਕੇ ਪ੍ਰਸੰਨ ਕਰ ਦਿੰਦੇ।

ਪਟਨੇ ਵਿਚ ਲੋਕ ਗੁਰੂ ਜੀ ਨੂੰ ਨੌਵੇਂ ਪਾਤਸਾਹ ਦਾ ਸਾਹਿਬਜ਼ਾਦਾ ਸਮਝ ਕੇ ਆਦਰ ਕਰਦੇ ਸਨ। ਪਰ ਆਪ ਭੀ ਬੜੇ ਸੁੰਦਰ, ਸੁਸ਼ੀਲ ਕੋਮਲ-ਸੁਭਾਵ, ਉਦਾਰ ਚਿਤ, ਹਸਮੁਖ ਤੇ ਚੰਗੇ ਗੁਣਾਂ ਵਾਲੇ ਤੇ ਹਰ-ਮਨ ਪਿਆਰੇ ਸਨ। ਗੰਗਾ ਦੇ ਕੰਢੇ ਬਚਿਆਂ ਨਾਲ ਖੇਡਦੇ, ਇਸ਼ਨਾਨ ਕਰਦੇ, ਬੇੜੀ ਵਿਚ ਸੈਰ ਕਰਦੇ, ਤੀਰ ਕਮਾਨ ਚਲਾਉਂਦੇ, ਰਾਜਕੁਮਾਰ ਮਲੂਮ ਹੁੰਦੇ ਸਨ। ਇਕ ਸ਼ਿਵ ਦੱਤ ਨਾਮੀ ਪੰਡਤ ਗੰਗਾ ਦੇ ਘਾਟ ਤੇ ਇਸ਼ਨਾਨ ਕਰਕੇ ਭਗਤੀ ਵਿਚ ਬੈਠਦਾ ਤੇ ਸਮਾਧੀ ਲਾਉਂਦਾ ਸੀ। ਆਪ ਉਸ ਦੇ ਪਾਸ ਜਾ ਕੇ ਉਸਦੀ ਸਮਾਧੀ ਖੁਲ੍ਹਾ ਦਿੰਦੇ, ਉਸ ਨੇ ਆਪ ਨੂੰ ਕ੍ਰਿਸ਼ਨ ਰੂਪ ਜਾਣਕੇ ਪ੍ਰਸੰਨ ਹੋਣਾ। ਜਿਸ ਤਰ੍ਹਾਂ ਨਵਾਬ ਰਹੀਮ ਬਖਸ ਤੇ ਕਰੀਮ ਬਖਸ਼ ਨੌਵੇਂ ਗੁਰੂ ਜੀ ਦੇ ਪ੍ਰੇਮੀ ਸਨ, ਉਨ੍ਹਾਂ ਨੇ ਭੀ ਪ੍ਰੇਮ ਅਤੇ ਸਤਿਕਾਰ ਕਰਨਾ। ਉਨ੍ਹਾਂ ਨੇ ਦੋ ਬਾਗ ਤੇ ਇਕ ਪਿੰਡ ਗੁਰੂ ਜੀ ਦੀ ਭੇਟਾ ਕੀਤਾ, ਜੋ ਹੁਣ ਤੀਕ ਤਖਤ ਪਟਨਾ ਸਾਹਿਬ ਦੇ ਨਾਂ ਜਗੀਰ ਹੈ।

ਰਾਜਾ ਫਤਹ ਚੰਦ ਮੈਣੀ ਤੇ ਉਸਦੀ ਰਾਣੀ ਦਸਮ ਪਾਤਸ਼ਾਹ

ਨਾਲ ਬੜਾ ਪ੍ਰੇਮ ਕਰਦੇ ਸਨ। ਇਨ੍ਹਾਂ ਦੇ ਘਰ ਕੋਈ ਸੰਤਾਨ ਨ
ਸੀ। ਮਹਾਰਾਜ ਦੇ ਪ੍ਰੇਮ ਕਰ ਕੇ ਪੁਤਰ-ਭਾਵਨਾ ਦੂਰ ਹੋ ਗ
ਗੁਰੂ ਜੀ ਨੂੰ ਪੁਤਰ ਸਮਝ ਕੇ ਪ੍ਰੇਮ ਕਰਦੇ ਸਨ। ਆਪ ਨੇ ਕਈ
ਰਾਣੀ ਦੀ ਗੋਦ ਨੂੰ ਭਾਗ ਲਾਉਣਾ ਤੇ 'ਮਾਤਾ ਜੀ' ਕਰ ਕੇ ਪੁਕਾ
ਸਨ। ਛੋਲੇ, ਪੂਰੀਆਂ, ਮਿਠਾਈ, ਫਲ, ਜੋ ਮਿਲਦਾ ਦੂਜੇ ਸਾਥੀ
ਸਮੇਤ ਖਾ ਪੀ ਆਉਂਦੇ। ਰਾਜਾ ਫਤਹ ਚੰਦ ਅਤੇ ਰਾਣੀ ਦੇ
ਕਰ ਕੇ ਉਨ੍ਹਾਂ ਦਾ ਘਰ ਗੁਰਦਵਾਰਾ ਬਣ ਗਿਆ। ਉਹ ਪਟਨੇ ਵਿ
ਹਣ ਤੀਕ 'ਮੈਣੀ ਸੰਗਤ' ਦੇ ਨਾਮ ਤੋਂ ਪ੍ਰਸਿਧ ਹੈ। ਇਥੇ ਛੋਲਿ
ਤੇ ਪੂਰੀਆਂ ਦਾ ਪ੍ਰਸ਼ਾਦ ਵਰਤਦਾ ਹੈ।

ਇਕ ਵੇਰ ਦੀ ਗੱਲ ਹੈ ਕਿਸੇ ਸਿਖ ਨੇ ਗੁਰੂ ਜੀ ਲਈ
ਦੇ ਕੜੇ ਭੇਟ ਕੀਤੇ। ਆਪ ਸ਼ਾਮ ਨੂੰ ਗੰਗਾ ਦੇ ਕਿਨਾਰੇ ਸੈਰ ਕ
ਲਈ ਗਏ ਤਾਂ ਇਕ ਕੜਾ ਲਾਹ ਕੇ ਦਰਿਆ ਵਿਚ ਸੁਟ ਦਿ
ਜਦ ਮਾਮਾ ਕ੍ਰਿਪਾਲ ਜੀ ਨੇ ਪੁਛਿਆ, "ਕੜਾ ਕਿਥੇ ਜੇ?" ਦੂ
ਸੁਟਕੇ ਕਹਿਣ ਲਗੇ "ਐਥੇ ਸੁਟਿਆ ਹੈ।"

ਇਕ ਦਿਨ ਬੱਚਿਆਂ ਨਾਲ ਖੇਡ ਰਹੇ ਸਨ ਕਿ ਪਟਨੇ
ਨਵਾਬ ਦੀ ਸਵਾਰੀ ਆ ਗਈ। ਚੋਬਦਾਰ ਨੇ ਕਿਹਾ, "ਬੱਚਿ
ਸਤਿਕਾਰ ਲਈ ਖੜੇ ਹੋ ਜਾਓ, ਸਲਾਮ ਕਰੋ, ਸਿਰ ਝੁਕਾਓ
ਬਾਲਕਾਂ ਦੇ ਸਰਦਾਰ ਗੁਰੂ ਜੀ ਨੇ ਸਭ ਨੂੰ ਕਿਹਾ, "ਸਲਾਮ ਨ
ਕਰਨਾ, ਸਿਰ ਨਹੀਂ ਝੁਕਾਉਣਾ।" ਇਹ ਸੁਣ ਕੇ ਸਾਰਿਆਂ
ਖਿੱਲੀ ਮਾਰੀ ਤੇ ਦੌੜ ਗਏ।

ਨੌਵੇਂ ਪਾਤਸ਼ਾਹ ਨੇ ਆਸਾਮ ਤੋਂ ਵਾਪਸ ਆਉਂਦਿ
ਪਰਵਾਰ ਨੂੰ ਪੰਜਾਬ ਸਦ ਭੇਜਿਆ। ਇਸ ਲਈ ਮਾਤਾ ਗੁਜਰੀ
ਸਾਹਿਬਜ਼ਾਦੇ ਸਮੇਤ ਪਟਨੇ ਤੋਂ ਚਲਣ ਲਈ ਤਿਆਰੀ ਕਰ ਲ
ਸਾਰੀ ਸੰਗਤ ਨੇ ਬੜੇ ਪਰੇਮ ਤੇ ਸਤਕਾਰ ਨਾਲ ਵਿਦਾ ਕੀ

## ਅਨੰਦਪੁਰ ਆਗਮਨ

ਫੱਗਣ ਸੰਮਤ ੧੭੨੯ ਬਿਕ੍ਰਮੀ ਨੂੰ ਮਾਮਾ ਕ੍ਰਿਪਾਲ ਜੀ ਤੇ ਮੁਖੀ ਸਿੱਖਾਂ ਸਮੇਤ ਪੰਜਾਬ ਨੂੰ ਤੁਰ ਪਏ। ਦਾਨਾ ਪੁਰ, ਬਕਸਰ, ਆਰਾ, ਮਿਰਜ਼ਾ ਪੁਰ, ਕਾਸੀ, ਪ੍ਰਾਗ, ਅਜੁਧਿਆ, ਲਖਨਊ, ਚੰਦੌਸੀ ਖੁਰਜਾ, ਮਥਰਾ ਤੇ ਸਹਾਰਨਪੁਰ ਤੋਂ ਹੁੰਦੇ ਹੋਏ ਭਾਦਰੋਂ ੧੭੨੯ ਨੂੰ ਕਸਬਾ ਲਖਨੌਰ ਜ਼ਿਲਾ ਅੰਬਾਲੇ ਵਿਚ ਪੁਜੇ। ਰਸਤੇ ਵਿਚ ਹਿੰਦੂ ਧਰਮ ਦੇ ਕਈ ਕੇਂਦਰ ਆਏ, ਮਾਤਾ ਜੀ ਅਤੇ ਮਾਮਾ ਜੀ ਨੇ ਜਿਤਨੀਆਂ ਇਤਿਹਾਸਕ ਯਾਦਗਾਰਾਂ ਸਨ, ਉਨ੍ਹਾਂ ਸਬੰਧੀ ਦਸਮ ਪਾਤਸ਼ਾਹ ਨੂੰ ਵਾਕਫ਼ੀ ਕਰਾਈ। ਨਿਰਮਲ ਬੁਧੀ ਹੋਣ ਕਰਕੇ ਕਈ ਤੀਰਥਾਂ ਤੇ ਆਪ ਪੰਡਤਾਂ ਨਾਲ ਪ੍ਰਸ਼ਨੋਤਰ ਭੀ ਕਰਦੇ ਰਹੇ।

ਲਖਨੌਰ ਵਿਚ ਸਯਦ ਭੀਖਣ ਸ਼ਾਹ ਕੁੜਹਾਮ ਅਤੇ ਪੀਰ ਆਰਫ ਦੀਨ ਨੇ ਆਪ ਦੇ ਦੀਦਾਰ ਕੀਤੇ। ਭੀਖਣ ਸ਼ਾਹ ਨੇ ਦੋ ਕੁਜੀਆਂ ਮਿਠਾਈ ਦੀਆਂ ਅਗੇ ਰਖੀਆਂ। ਇਸ ਭਾਵਨਾ ਨਾਲ ਕਿ ਹਿੰਦੂ ਤੇ ਮੁਸਲਮਾਨ ਦੋ ਮਜ਼ਬ ਹਨ। ਵੇਖੀਏ ਕਿਸ ਨੂੰ ਪ੍ਰਵਾਨ ਕਰਦੇ ਹਨ? ਦਸਮ ਪਾਤਸ਼ਾਹ ਨੇ ਦੋਹਾਂ ਪਰ ਹੱਥ ਰਖਿਆ। ਆਰਫਦੀਨ ਨੇ ਸਿਜਦਾ ਕੀਤਾ। ਮੁਤੱਸਬ ਮੁਰੀਦਾਂ ਨੇ ਇਸ ਪਰ ਇਤਰਾਜ਼ ਕੀਤਾ। ਪੀਰ ਨੇ ਕਿਹਾ, "ਇਸ ਵਿਚ ਮੈਨੂੰ ਰੱਬ ਦਾ ਜਲਵਾ ਦਿਸਿਆ ਹੈ, ਇਸ ਲਈ ਸਿਰ ਝੁਕਾਇਆ ਹੈ।"

ਕੁਝ ਚਿਰ ਲਖਨੌਰ ਵਿਚ ਨਿਵਾਸ ਕਰਕੇ ਗੁਰੂ ਜੀ ਮਾਘ ੧੭੨੯ ਨੂੰ ਅਨੰਦ ਪੁਰ ਪੁਜੇ। ਸਾਰੀ ਸੰਗਤ ਨੂੰ ਬਹੁਤ ਖੁਸ਼ੀ ਹੋਈ, ਭਾਈ ਸੰਤੋਖ ਸਿੰਘ ਜੀ ਤੇ ਕਈ ਹੋਰ ਲਿਖਾਰੀਆਂ ਦਾ ਖਿਆਲ ਹੈ ਕਿ ਆਪ ਦੇ ਅਨੰਦ ਪੁਰ ਪੁਜਣ ਤੋਂ ਪਹਿਲੇ ਹੀ ਨੌਵੇਂ ਪਾਤਸ਼ਾਹ ਦਿਲੀ ਨੂੰ ਚਲੇ ਗਏ ਸਨ। ਇਹ ਠੀਕ ਨਹੀਂ। ਦਸਮ ਪਾਤਸ਼ਾਹ ਬਚਿਤ੍ਰ ਨਾਟਕ ਵਿਚ ਲਿਖਦੇ ਹਨ:--

'ਮਦਰ-ਦੇਸ* ਹਮਕੋ ਲੇ ਆਏ, ਭਾਂਤ ਭਾਂਤ ਦਾਈਅਨ ਦੁਲਰਾਏ ॥
ਕੀਨੀ ਅਨਿਕ ਭਾਂਤਿ ਤਨ ਰਛਾ ਦੀਨੀ ਭਾਂਤ ਭਾਂਤ ਕੀ ਸਿਛਾ ॥
ਜਬ ਹਮ ਧਰਮ ਕਰਮ ਮੋ ਆਏ, ਦੇਵ ਲੋਕ ਤਬ ਪਿਤਾ ਸਧਾਏ ॥

ਇਸ ਤੋਂ ਸਪਸ਼ਟ ਹੈ ਕਿ ਅਨੰਦ ਪੁਰ ਪੁਜ ਗਏ ਸਨ। ਕੁਝ ਸਮਾਂ ਨੌਵੇਂ ਪਾਤਸ਼ਾਹ ਦੀ ਨਿਗਰਾਨੀ ਵਿਚ ਆਪਦੀ ਸਿਖਿਆ ਹੋਈ। ਅਨੰਦ ਪੁਰ ਵਿਚ ਮੁਨਸ਼ੀ ਸਾਹਿਬ ਚੰਦ ਪਾਸ ਪਾਠ ਕਰਨ ਲਈ ਬਿਠਾਇਆ ਗਿਆ। ਆਪ ਨੇ ਗੁਰਬਾਣੀ ਦਾ ਪਾਠ ਸਿਖਿਆ ਤੇ ਗੁਰੂ ਘਰ ਦੀ ਵਿਦਿਆ ਪੜ੍ਹੀ। ਆਪ ਦੇ ਨਾਲ ਸ੍ਰੀ ਸੂਰਜ ਮਲ ਦੇ ਪੁਤਰ ਸਿਆਮ ਸਿੰਘ ਤੇ ਗੁਲਾਬ ਰਾਇ, ਬੀਬੀ ਵੀਰੋ ਜੀ ਦੇ ਪੁਤਰ ਮੋਹਰੀ, ਗੁਲਾਬ, ਸੰਗੋਸਾਹ ਆਦਿਕ ਤੇ ਹੋਰ ਕਈ ਬਾਲਕ ਗੁਰਬਾਣੀ ਪੜ੍ਹਦੇ ਸਨ। ਇਸਤੋਂ ਬਾਅਦ ਆਪ ਨੇ ਮੁਨਸ਼ੀ ਪੀਰ ਮੁਹੰਮਦ ਸਲੋਹ ਵਾਲੇ ਤੋਂ ਫ਼ਾਰਸੀ ਪੜ੍ਹੀ। ਉਸਦੀ ਸੰਤਾਨ ਪਾਸ ਮਹਾਰਾਜ ਦਾ ਦਿਤਾ ਹੋਇਆ ਇਕ ਹੁਕਮਨਾਮਾ ਹੁਣ ਤੀਕ ਹੈ।

ਮਾਲਵੇ ਵਿਚ ਕੈਂਬੋ ਵਾਲ ਸੁਨਾਮ ਤੋਂ ਚੌਧਰੀ ਕਾਲਾ ਨੌਵੇਂ ਗੁਰੂ ਜੀ ਦੇ ਦਰਸ਼ਨ ਕਰਨ ਆਇਆ। ਉਸ ਨੇ ਸੇਵਾ ਲਈ ਅਪਣਾ ਪੁਤਰ ਮਨੀਆ ਪੇਸ ਕੀਤਾ। ਇਹ ਦਸਮ ਪਾਤਸ਼ਾਹ ਦੇ ਬਚਪਨ ਦੇ ਸੇਵਕ ਸਨ, ਅੰਮ੍ਰਿਤ ਛਕਕੇ ਭਾਈ ਮਨੀ ਸਿੰਘ ਨਾਮ ਤੋਂ ਪ੍ਰਸਿਧ ਗਿਆਨੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਤੇ ਸ਼ਹੀਦ ਹੋਏ ਹਨ।

---

*ਪੰਜਾਬ ਨੂੰ ਆਰੀਅਨ ਦੇ ਸਮੇਂ ਸਪਤ ਸਿੰਧੂ, ਬੁਧਾਂ ਦੇ ਸਮੇਂ ਉਤਰਾ ਪੱਥ; ਵਾਹਿਕ ਤੇ ਸਤਲੁਜੋਂ ਪਾਰ ਦੇ ਇਲਾਕੇ ਨੂੰ 'ਮਧ ਮੰਡਲ' ਕਹਿੰਦੇ ਸਨ। ਆਰੀਅਨ ਦੀ ਇਕ 'ਮਦਰ ਜਾਤੀ' ਦੇ ਨਾਂ ਉਤੇ ਕੁਝ ਇਲਾਕੇ ਦਾ ਨਾਂ ਮਦਰ ਦੇਸ਼ ਵੀ ਸੀ। ਪੰਜਾਬ ਫ਼ਾਰਸੀ ਦਾ ਸ਼ਬਦ ਹੈ ਜੋ ਮੁਸਲਮਾਨ ਬਾਦਸ਼ਾਹਾਂ ਨੇ ਪ੍ਰਚਲਤ ਕੀਤੀ ਜਿਸ ਨੂੰ ਅੰਗਰੇਜ਼ ਨੇ ਫ਼ਾਈ ਆਬ' ਬਣਾ ਦਿਤਾ ਹੈ।

(ਦੇਖੋ ਇਸੇ ਕਲਮ ਲਿਖਤ ਪੁਸਤਕ 'ਸਾਡਾ ਦੇਸ਼' ਪੰਨਾ ੩੩)

## ਗੁਰੂ ਜੀ ਦਾ ਕੰਮ

ਨੌਵੇਂ ਸਤਿਗੁਰੂ ਦੇ ਜੋਤੀ ਜੋਤ ਸਮਾਉਣ ਪਰ ਮੱਘਰ ੧੭੩੨ ਵਿਚ ਸ੍ਰੀ ਕਲਗੀਧਰ ਜੀ ਨੂੰ ਗੁਰਗੱਦੀ ਦਿਤੀ ਗਈ। ਭਾਵੇਂ ਆਪ ਦੀ ਉਮਰ ਛੋਟੀ ਸੀ ਪਰ ਧਰਮ ਅਤੇ ਰਾਜਨੀਤ ਦੇ ਚੰਗੇ ਜਾਣੂ ਸਨ। ਦੇਸ਼ ਅਤੇ ਕੌਮ ਦੇ ਸਾਹਮਣੇ ਜੋ ਕਠਨ ਸਮਸਿਆਂਵਾਂ ਸਨ, ਉਨ੍ਹਾਂ ਨੂੰ ਆਪ ਚੰਗੀ ਤਰ੍ਹਾਂ ਸਮਝਦੇ ਸਨ। ਉਨ੍ਹਾਂ ਦਾ ਇਲਾਜ ਸੋਚਦੇ ਸਨ। ਗੱਦੀ ਪਰ ਬੈਠ ਕੇ ਆਪ ਦੀ ਨਿਤ ਕ੍ਰਿਆ ਇਹ ਸੀ-ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਭਜਨ ਤੇ ਬਾਣੀ ਦਾ ਪਾਠ ਕਰਦੇ। ਉਪਰੰਤ ਸੰਗਤ ਵਿਚ ਆ ਕੇ ਕੀਰਤਨ ਸੁਣਦੇ। ਦੇਸ਼ਾਂ ਵਿਚੋਂ ਆਏ ਸਿੱਖਾਂ ਨਾਲ ਮੁਲਾਕਾਤ ਕਰਦੇ। ਪ੍ਰਸ਼ਾਦ ਛਕ ਕੇ ਕੁਝ ਚਿਰ ਵਿਸਰਾਮ ਹੁੰਦਾ ਸੀ। ਸ਼ਾਮ ਨੂੰ ਦੀਵਾਨ ਸਜਾ ਕੇ ਢਾਡੀਆਂ ਤੇ ਕਵੀਆਂ ਪਾਸੋਂ ਬੀਰ ਪੁਰਸ਼ਾਂ ਦੀਆਂ ਵਾਰਾਂ ਤੇ ਕਾਰਨਾਮੇ ਸੁਣਦੇ ਸਨ। ਸੰਗਤਾਂ ਨੂੰ ਬ੍ਰਹਮ ਗਿਆਨ ਅਤੇ ਰਾਜਨੀਤੀ ਦਾ ਉਪਦੇਸ਼ ਕਰਨਾ, ਸ਼ਿਕਾਰ, ਨੇਜ਼ਾ ਬਾਜ਼ੀ, ਤਰਨਾਂ, ਘੋੜੇ ਦੀ ਸਵਾਰੀ, ਸ਼ਸਤਰਾਂ ਦਾ ਸਜਾਉਣਾ, ਖਾਲਸੇ ਦੀ ਸੈਨਾ ਤਿਆਰ ਕਰਨੀ, ਹਜ਼ੂਰ ਦਾ ਨਿਤ ਕਰਮ ਸੀ। ਪੂਜਨੀਕ ਪਿਤਾ ਦੀ ਸ਼ਹੀਦੀ ਨੇ ਆਪ ਨੂੰ ਡੁਲਾਇਆ ਨਹੀਂ ਸਗੋਂ ਦ੍ਰਿੜ੍ਹ ਕੀਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਮਣੇ ਦੋ ਬੜੀਆਂ ਭਾਰੀਆਂ ਵਿਰੋਧੀ ਤਾਕਤਾਂ ਸਨ--੧. ਮੁਗਲਾਂ ਦੀ ਜ਼ਬਰਦਸਤ ਰਾਜਨੀਤਕ ਤਾਕਤ। ੨. ਪੁਰਾਣੇ ਅਤੇ ਬੋਸੀਦਾ ਸਮਾਜਕ ਬੰਧਨਾਂ ਵਿਚ ਜਕੜੇ ਹੋਏ ਜ਼ਾਤ ਅਭਿਮਾਨੀ ਬ੍ਰਾਹਮਣ, ਖੱਤਰੀ ਅਤੇ ਪਿਛਾਹਾਂ ਖਿਚੂ ਲੋਕ। ਸਦੀਆਂ ਦੀ ਗੁਲਾਮੀ, ਮੁਗਲਾਂ ਦੀ ਸਖਤੀ ਹਿੰਦੂਆਂ ਦੀ ਗਿਰਾਵਟ, ਜ਼ਾਤ ਪਾਤ ਤੇ ਬੰਧਨ ਆਦਿਕ ਕਈ ਔਕੜਾਂ ਸਨ।

ਸ੍ਰੀ ਰਾਮ ਚੰਦਰ, ਸ੍ਰੀ ਕ੍ਰਿਸ਼ਨ ਤੇ ਮਹਾਤਮਾ ਬੁਧ ਦੇ ਸਮੇਂ ਹਿੰਦੁਸਤਾਨ ਵਿਚ ਇਕੋ ਜਾਤੀ ਸੀ। ਇਹ ਦੇਸ਼ ਕਿਸੇ ਦਾ ਗੁਲਾਮ ਨਹੀਂ ਸੀ। ਉਨ੍ਹਾਂ ਨੂੰ ਆਪਣੇ ਆਦਰਸ਼ ਦੀ ਪ੍ਰਾਪਤੀ ਲਈ ਏਨੀਆਂ

ਔਕੜਾਂ ਨਹੀਂ ਸਨ। ਦਸਮ ਪਾਤਸ਼ਾਹ ਦੇ ਸਾਹਮਣੇ ਤਾਂ ਮੁਸੀਬਤਾਂ ਦੇ ਪਹਾੜ ਸਨ। ਆਪ ਨੇ ਇਨ੍ਹਾਂ ਕਸ਼ਟਾਂ ਨੂੰ ਦੂਰ ਕਰਨ ਲਈ ਵਿਚਾਰ ਕੀਤੀ, ਏਕਾਂਤ ਵਾਸ ਕੀਤਾ, ਅਤੇ ਪੂਰੀ ਤਿਆਰੀ ਸ਼ੁਰੂ ਕੀਤੀ।

ਦਿੱਲੀ ਦੀ ਸੰਗਤ ਅਨੰਦਪੁਰ ਵਿਚ ਦਰਸ਼ਨ ਕਰਨ ਆਈ। ਉਸ ਵਿਚ ਭਾਈ ਲੱਖੀ ਸ਼ਾਹ–ਜਿਨ੍ਹਾਂ ਨੇ ਨੌਵੇਂ ਪਾਤਸ਼ਾਹ ਦੇ ਪਵਿੱਤਰ ਧੜ ਦਾ ਸੰਸਕਾਰ ਕੀਤਾ ਸੀ–ਭੀ ਸਨ। ਗੁਰੂ ਜੀ ਨੇ ਉਨ੍ਹਾਂ ਪਾਸੋਂ ਸਾਰੀ ਵਾਰਤਾ ਪੁਛੀ। ਭਾਈ ਲੱਖੀ ਸ਼ਾਹ ਨੇ ਦਸਿਆ ਕਿ ਜਿਸ ਸਮੇਂ ਨੌਵੇਂ ਪਾਤਸ਼ਾਹ ਸ਼ਹੀਦ ਹੋਏ ਹਨ, ਦਿੱਲੀ ਦੇ ਸਾਰੇ ਸਿੱਖ ਭੈ ਭੀਤ ਸਨ। ਕੋਈ ਸੀਸ ਅਤੇ ਧੜ ਚੁਕਣ ਦਾ ਹੀਆ ਨਹੀਂ ਸੀ ਕਰਦਾ। ਸਾਰੀ ਗਲ ਬਾਤ ਸੁਣ ਕੇ ਦਸਮ ਪਾਤਸਾਹ ਜਲਾਲ ਵਿਚ ਆ ਗਏ। ਆਪ ਨੇ ਉਸ ਸਮੇਂ ਜੋ ਬਚਨ ਕੀਤੇ, ਉਨ੍ਹਾਂ ਨੂੰ ਭਾਈ ਸੰਤੋਖ ਸਿੰਘ ਜੀ ਇਉਂ ਲਿਖਦੇ ਹਨ :–

ਸ੍ਰੀ ਗੋਬਿੰਦ ਸਿੰਘ ਸੁਨ ਕਰ ਐਸੇ, ਗਰਜਤਿ ਬੋਲੈ ਘਨਧਰ੧ ਜੈਸੇ।
ਇਸ ਬਿਧਕੋ ਅਬ ਪੰਥ ਬਨਾਵੋਂ, ਸਕਲ ਜਗਤ ਮਹਿ ਬਹੁਬਿਦਤਾਵੋਂ।
ਲਾਖਹੁ ਨਰ ਜਗ ਕੇ ਇਕ ਥਾਇੰ, ਤਿਨ ਮਹਿ ਮਿਲੇ ਏਕ ਸਿਖਜਾਇ।
ਸਭ ਮਹਿ ਪ੍ਰਥਕ੨ ਪਛਾਨਜੇ ਪਰੈ, ਰਲੈ ਨ ਕਯੋਹੂੰ ਕੈ ਸਿਹੁ ਕਿਰੈ।
ਜਥਾ ਬਕਨ੩ ਮਹਿ ਹੰਸ ਨ ਖਪੈ, ਗਿਰੀਅਨ ਵਿਖੈ ਮੇਰ ਜਿਮ ਦਿਪੈ।
ਜਯੋਂ ਖਰਗਨ੫ ਮਹਿ ਬਲੀ ਤੁਰੰਗ੬, ਜਥਾ ਮ੍ਰਿਗਨ ਮਹਿਕੇਹਰਅੰਗ।
ਤਿਮ ਨਾਨਾ ਭੇਖਨ ਕੇ ਮਾਹਿ, ਮਮ ਸਿਖ ਕੇ ਸਗਲੇ ਪਰਖਾਹਿ।
[ਸੂ: ਪ੍ਰ: ਰੁਤ ੧–੭

ਇਹ ਵਾਕ ਮਹਾਂ ਬਲੀ ਗੁਰੂ ਗੋਬਿੰਦ ਸਿੰਘ ਜੀ ਦੇ ਇਰਾਦੇ ਨੂੰ ਪ੍ਰਗਟ ਕਰਦੇ ਹਨ।

---

੧ਬਦਲ। ੨ਪਹਿਲੋਂ। ੩ਬਗਲੇ। ੪ਪਹਾੜ
੫ਗਧੇ ੬ਘੋੜੇ।

## ਗੁਰੂ ਜੀ ਦਾ ਕੰਮ

੧੭੩੬ ਵਿਚ ਕਾਬਲ ਦੀ ਸੰਗਤ ਆਈ। ਉਸ ਨੇ ਗੁਰੂ ਜੀ ਲਈ ਪਸ਼ਮੀਨੇ ਦੀ ਇਕ ਚਾਨਣੀ ਤਿਆਰ ਕਰਕੇ ਲਿਆਂਦੀ। ਸਿਖਾਂ ਨੂੰ ਹੁਕਮ ਸੀ–"ਸ਼ਸਤ੍ਰ ਅਤੇ ਘੋੜਾ ਭੇਟ ਕਰੋ।" ਇਸ ਲਈ ਸੰਗਤਾਂ ਇਹ ਭੀ ਲਿਆਉਂਦੀਆਂ ਸਨ। ੧੭੩੭ ਵਿਚ ਰਾਜਾ ਰਾਇ ਆਸਾਮ ਦਾ ਪੁਤਰ ਰਤਨ ਰਾਇ ਮਾਤਾ ਸਮੇਤ ਦਰਸ਼ਨ ਕਰਨ ਆਇਆ। ਉਸ ਨੇ ਸਫ਼ੇਦ ਮਥੇ ਵਾਲਾ ਇਕ ਹਾਥੀ, ਚੰਦਨ ਦੀ ਇਕ ਚੌਂਕੀ, ਪੰਜ ਕਲਾ ਸ਼ਸਤ੍ਰ, ਚਾਂਦੀ ਦਾ ਇਕ ਕਟੋਰਾ ਤੇ ਹੋਰ ਬਹੁਤ ਸਾਰੇ ਅਣਮੁਲੇ ਬਸਤਰ ਤੇ ਪਦਾਰਥ ਭੇਟਾ ਕੀਤੇ। ਗੁਰੂ ਜੀ ਨੇ ਉਸ ਨੂੰ ਸਿੱਖ ਬਣਾਇਆ। ਪੰਜ ਮਹੀਨੇ ਅਨੰਦ ਪੁਰ ਰਹਿ ਕੇ ਰਤਨ ਰਾਇ ਵਾਪਸ ਗਿਆ।

ਰਾਜ ਯੋਗੀ ਗੁਰੂ ਜੀ ਨੇ ੧੭੩੯ ਵਿਚ ਰਣਜੀਤ ਨਗਾਰਾ ਬਣਵਾਇਆ। ਮਹਾਰਾਜ ਦੀ ਚੜ੍ਹਦੀ ਕਲਾ, ਸੈਨਿਕ ਤਿਆਰੀ, ਸਾਜ-ਬਾਜ਼ ਅਤੇ ਬੀਰ-ਰਸੀ ਕਰਤਬ ਦੇਖ ਕੇ ਪਹਾੜੀ ਰਾਜਿਆਂ ਨੂੰ ਬੜੀ ਚਿੰਤਾ ਪੈ ਗਈ। ਇਸ ਦਾ ਇਕ ਕਾਰਣ ਇਹ ਸੀ ਕਿ ਰਾਜੇ ਹਕੂਮਤ ਦੇ ਪਿੱਠੂ ਸਨ। ਆਮ ਹਿੰਦੂਆਂ ਨਾਲ ਹਕੂਮਤ ਸਖਤੀ ਦਾ ਵਰਤਾਉ ਕਰਦੀ ਸੀ, ਪਰ ਉੱਚੇ ਘਰਾਣੇ ਤੇ ਰੁਤਬੇ ਵਾਲੇ ਅਜਿਹੇ ਹਿੰਦੂਆਂ ਦਾ ਕੋਈ ਘਾਟਾ ਨਹੀਂ ਸੀ, ਜਿਹੜੇ ਹਕੂਮਤ ਦੇ ਧੜੇ ਵਿਚ ਸ਼ਾਮਲ ਹੋ ਗਏ ਸਨ। ਇਹ ਲੋਕਾਂ ਦੇ ਅਖੌਤੀ ਆਗੂ, ਹਕੂਮਤ ਦੇ ਗੂਹੜੇ ਵਫ਼ਾਦਾਰ ਮਿੱਤਰ, ਅਜ਼ਾਦੀ ਅਤੇ ਉੱਨਤੀ ਦੀਆਂ ਲਹਿਰਾਂ ਦੇ ਵੈਰੀ ਸਨ। ਕਿਉਂਕਿ ਉਨ੍ਹਾਂ ਨੂੰ ਡਰ ਸੀ ਕਿ ਉਨ੍ਹਾਂ ਦੀਆਂ ਜ਼ਮੀਨਾਂ ਤੇ ਅਧਿਕਾਰ ਨਾ ਖੁਸ ਜਾਣ।*

ਪਹਾੜੀ ਰਾਜੇ ਰਾਜਨੀਤਕ ਤੌਰ ਤੇ ਗਿਰੇ ਹੋਏ ਤੇ ਹਕੂਮਤ ਦੇ ਸਾਥੀ ਸਨ। ਦੂਸਰੇ ਜ਼ਾਤ ਪਾਤ ਤੇ ਪੁਰਾਣੇ ਮਜ਼੍ਹਬ ਦੇ ਬੰਧਨਾਂ ਵਿਚ ਜਕੜੇ ਹੋਏ ਹੋਣ ਕਰਕੇ ਸਮਾਜਿਕ ਤੌਰ ਤੇ ਭੀ ਪਿਛਾਂਹ ਖਿਚੂ

---

*ਡਾਕਟਰ ਨਾਰੰਗ।

ਸਨ। ਗੁਰੂ ਜੀ ਦੀ ਤਿਆਰੀ ਦੇਖ ਕੇ ਇਹ ਖਿਝ ਰਹੇ ਸਨ। ਭੀਮ ਚੰਦ ਕਹਿਲੂਰ ਨੇ ਪਹਿਲੇ ਆਪਣੇ ਵਜ਼ੀਰ ਪਰਮਾਨੰਦ ਤੇ ਇਕ ਪਰੋਹਤ ਭੇਜਿਆ ਅਤੇ ਮਿਲ ਵਰਤਨ ਦੀ ਇੱਛਾ ਪ੍ਰਗਟ ਕੀਤੀ। ਕੁਝ ਚਿਰ ਪਿਛੋਂ ਉਸ ਨੇ ਮੁਲਾਕਾਤ ਭੀ ਕੀਤੀ। ਗੁਰੂ-ਦਰਬਾਰ ਦਾ ਠਾਟ ਦੇਖ ਕੇ ਉਸ ਦੀ ਕੋਠੀ ਕਾਇਮ ਨਾ ਰਹੀ। ਉਸਨੇ ਘਰ ਜਾ ਕੇ ਵਜ਼ੀਰ ਅਤੇ ਕੋਤਵਾਲ ਨੂੰ ਭੇਜਿਆ ਤੇ ਗੁਰੂ ਜੀ ਪਾਸੋਂ ਪ੍ਰਸਾਦੀ ਹਾਥੀ, ਪਸ਼ਮੀਨੇ ਦੀ ਚਾਨਣੀ ਤੇ ਹੋਰ ਕਈ ਵਸਤਾਂ ਬੜੇ ਰੋਹਬ ਨਾਲ ਮੰਗ ਭੇਜੀਆਂ। ਪੱਜ ਇਹ ਲਾ ਕੇ ਕਿ ਉਸਦੇ ਪੁਤਰ ਅਜਮੇਰ ਚੰਦ ਦੀ ਕੁੜਮਾਈ ਸਮੇਂ ਵਰਤਣੀਆਂ ਹਨ। ਗੁਰੂ ਸਾਹਿਬ ਨੇ ਉਤਰ ਦਿਤਾ ਇਹ ਸਿਖਾਂ ਦੀਆਂ ਪ੍ਰੇਮ ਭੇਟਾ ਹਨ, ਨਹੀਂ ਦਿਤੀਆਂ ਜਾ ਸਕਦੀਆਂ। ਇਸ ਪਰ ਭੀਮ ਚੰਦ ਤੇ ਹੋਰ ਰਾਜੇ ਬਹੁਤੇ ਔਖੇ ਹੋਏ। ਇਨ੍ਹਾਂ ਨੇ ਰਾਜਾ ਕੇਸਰੀ ਸਿੰਘ ਰਾਹੀਂ ਇਹ ਆਖ ਕੇ ਭੇਜਿਆ, "ਗੁਰੂ ਨਾਨਕ ਦੇਵ ਦੀ ਗੱਦੀ ਸਮਝ ਕੇ ਅਸੀਂ ਹੁਣ ਤੀਕ ਆਪ ਦਾ ਮਾਣ ਕਰਦੇ ਰਹੇ ਹਾਂ, ਤੁਸੀਂ ਸਾਡੀ ਰਈਅਤ ਹੋ। ਤੁਹਾਨੂੰ ਈਨ ਮੰਨਣੀ ਪਵੇਗੀ ਤੇ ਚੀਜ਼ਾਂ ਦੇਣੀਆਂ ਪੈਣਗੀਆਂ।

ਦਸਮ ਪਾਤਸ਼ਾਹ ਨੇ ਉਤਰ ਦਿਤਾ, "ਰਈਅਤ ਅਕਾਲ ਪੁਰਖ ਦੀ ਹਾਂ, ਕਿਸੇ ਪਾਸੋਂ ਡਰਦੇ ਨਹੀਂ। ਈਨ ਕਿਸੇ ਦੀ ਮੰਨਣੀ ਨਹੀਂ। ਅਨੰਦ ਪੁਰ ਸਾਡੇ ਪਿਤਾ ਜੀ ਦੀ ਜ਼ਰ-ਖਰੀਦ ਹੈ। ਕਿਸੇ ਪਾਸੋਂ ਕੁਝ ਲੈਂਦੇ ਨਹੀਂ, ਜੇ ਬਿਨਾਂ ਕਾਰਣ ਤੁਸੀਂ ਲੜਨਾ ਹੈ, ਤਾਂ ਜੰਗ ਲਈ ਤਿਹਾਰ ਹਾਂ!" ਇਹ ਸੁਣ ਕੇ ਭੀਮ ਚੰਦ ਤੇ ਰਾਜੇ ਛਿੱਥੇ ਹੋ ਗਏ। ਮਾਤਾ ਜੀ ਨੇ ਚਿੰਤਾ ਪ੍ਰਗਟ ਕੀਤੀ, ਦਸਮ ਪਾਤਸਹ ਨੇ ਉਤਰ ਦਿਤਾ—

ਖਗੜ ਕੇਤ ਕੋ ਆਸਰੋ ਇਕ ਰਿਦੇ ਹਮਾਰੇ।
ਮਹਿਦ ਭਰੋਸਾ ਪ੍ਰਭੂ ਕੋ ਨਰ ਕੌਣ ਬਿਚਾਰੇ।

## ਗੁਰੂ ਜੀ ਦੇ ਮਹਿਲ

ਤੁਰਕੇਸਰ ਕੀ ਦ੍ਰਿੜ ਜਰੂਂ ਹਮ ਦੇਹਿ ਉਖਾਰੀ।
ਗੁਰਸਿਖ ਛੀਨਹਿ ਧਰਾ ਕੇ ਹ੍ਵੈ ਦਲ ਬਲ ਭਾਰੀ।
[ਸੂ: ਪ੍ਰ: ਰੁਤ ੧-੨

ਗੁਰੂ ਜੀ ਦੇ ਤਿੰਨ ਮਹਿਲ ਸਨ। (੧) ਸ੍ਰੀ ਜੀਤੋ ਜੀ, ਆਪ ਲਾਹੌਰ ਨਿਵਾਸੀ ਭਾਈ ਹਰਿਜਸ ਸੁਭਿਖੀ ਖੱਤ੍ਰੀ ਦੀ ਪੁਤਰੀ ਸਨ। ਜਦ ਆਪ ਦੀ ਮੰਗਣੀ ਗੁਰੂ ਜੀ ਨਾਲ ਕੀਤੀ ਗਈ ਤਦ ਆਪ ਦੇ ਮਾਤਾ ਪਿਤਾ ਚਾਹੁੰਦੇ ਸਨ ਕਿ ਮਹਾਰਾਜ ਲਾਹੌਰ ਸ਼ਾਦੀ ਕਰਨ ਲਈ ਆਉਣ। ਗੁਰੂ ਜੀ ਅਨੰਦ ਪੁਰ ਵਿਚ ਸੈਨਕ ਤਿਆਰੀ ਕਰ ਰਹੇ ਸਨ, ਵਸੋਂ ਅਤੇ ਵਪਾਰਕ ਦ੍ਰਿਸ਼ਟੀ ਨਾਲ ਭੀ ਇਸ ਨੂੰ ਉੱਨਤ ਕਰਨਾ ਚਾਹੁੰਦੇ ਸਨ। ਇਸ ਲਈ ਅਨੰਦ ਪੁਰ ਤੋਂ ੭ ਮੀਲ ਉਤਰ ਵਲ ਪਹਾੜ ਵਿਚ ਆਰਜ਼ੀ ਤੌਰ ਤੇ ਗੁਰੂ ਕਾ ਲਾਹੌਰ ਵਸਾਇਆ ਗਿਆ। ਇਥੋਂ ੧੭੩੪ ਬਿ. ਵਿਚ ਗੁਰੂ ਜੀ ਦੀ ਸ਼ਾਦੀ ਸ੍ਰੀ ਜੀਤੋ ਜੀ ਨਾਲ ਹੋਈ। ਆਪ ਤੋਂ ਤਿੰਨ ਸਾਹਿਬਜ਼ਾਦੇ ਬਾਬਾ ਜੁਝਾਰ ਸਿੰਘ ਜੀ, ਬਾਬਾ ਜੋਰਾਵਰ ਸਿੰਘ ਜੀ ਅਤੇ ਬਾਬਾ ਫਤਹ ਸਿੰਘ ਜੀ ਪ੍ਰਗਟ ਹੋਏ। ੧੭੫੭ ਵਿਚ ਸ੍ਰੀ ਮਾਤਾ ਜੀਤੋ ਜੀ ਦਾ ਦੇਹਾਂਤ ਅਨੰਦ ਪੁਰ ਵਿਚ ਹੋਇਆ। ਇਥੇ ਆਪ ਦਾ ਦੇਹੁਰਾ ਅਗੰਮ ਪੁਰ' ਦਾ ਨਾਂ ਤੋਂ ਪ੍ਰਸਿਧ ਹੈ।

(੨) ਮਾਤਾ ਸੁੰਦਰੀ ਜੀ, ਆਪ ਲਾਹੌਰ ਨਿਵਾਸੀ ਰਾਮ ਸਰਮ ਕਮਰਾਵ ਖੱਤ੍ਰੀ ਦੀ ਬੇਟੀ ਸਨ। ਵੈਸਾਖ ੧੭੪੧ ਵਿਚ ਆਪ ਦਾ ਅਨੰਦ ਗੁਰੂ ਜੀ ਨਾਲ ਹੋਇਆ। ਵਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਆਪ ਤੋਂ ਪ੍ਰਗਟ ਹੋਏ। ਕਲਗੀਧਰ ਦੇ ਜੋਤੀ ਜੋਤ ਸਮਾਉਣ ਦੇ ਪਿਛੋਂ ਮਾਤਾ ਸੁੰਦਰੀ ਜੀ ਦੀ ਆਗਿਆ ਪੰਥ ਵਿਚ ਮੰਨੀ ਜਾਂਦੀ ਰਹੀ। ਭਾਈ ਮਨੀ ਸਿੰਘ ਜੀ ਨੂੰ ਆਪ ਨੇ ਸ੍ਰੀ ਦਰਬਾਰ ਸਾਹਿਬ ਦਾ ਗ੍ਰੰਥੀ ਥਾਪਿਆ। ਜੀਵਨ ਦੇ ਅੰਤਮ ਦਿਨਾਂ ਵਿਚ ਮਾਤਾ ਸੁੰਦਰੀ ਜੀ ਨੇ ਦਿੱਲੀ ਨਿਵਾਸ ਕੀਤਾ, ਤੁਰਕਮਾਨ

ਦਰਵਾਜ਼ੇ ਤੋਂ ਬਾਹਰ ਆਪ ਦੀ ਹਵੇਲੀ ਪ੍ਰਸਿਧ ਹੈ। ਮਾਤਾ ਜੀ ਨੇ ਇਕ ਅਜੀਤ ਸਿੰਘ ਨੂੰ ਆਪਣਾ ਪੁਤ੍ਰੇਲਾ ਬਣਾਇਆ, ਜੋ ਬਾਬਾ ਬੰਦਾ ਜੀ ਦੇ ਸਮੇਂ ਮੁਗ਼ਲਾਂ ਨੇ ਕਤਲ ਕੀਤਾ। ਸ੍ਰੀ ਸੁੰਦਰੀ ਜੀ ਦਾ ਦੇਹਾਂਤ ਸੰਮਤ ੧੮੦੪ ਨੂੰ ਦਿਲੀ ਵਿਚ ਹੋਇਆ।

(੩) ਮਾਤਾ ਸਾਹਿਬ ਦੇਵੀ ਜੀ, ਆਪ ਰੁਹਤਾਸ ਜ਼ਿਲਾ ਜੇਹਲਮ ਨਿਵਾਸੀ ਭਾਈ ਰਾਮੂ ਬੱਸੀ ਖੱਤਰੀ ਦੀ ਸਪੁਤਰੀ ਸਨ। ਮਾਤਾ ਪਿਤਾ ਨੇ ਦਿਲ ਵਿਚ ਧਾਰ ਲਈ ਕਿ ਆਪ ਦੀ ਸ਼ਾਦੀ ਗੁਰੂ ਜੀ ਨਾਲ ਕਰਨੀ ਹੈ।

ਜਾਪਦਾ ਇਹ ਹੈ ਕਿ ਕਲਗੀਧਰ ਦੀ ਪਹਿਲੀ ਸ਼ਾਦੀ ਸ੍ਰੀ ਜੀਤੋ ਜੀ ਨਾਲ ਬਚਪਨ ਵਿਚ ਹੋਈ। ੧੭੫੭ ਵਿਚ ਉਨ੍ਹਾਂ ਦਾ ਦੇਹਾਂਤ ਹੋ ਗਿਆ। ਇਸ ਲਈ ਕਈ ਪ੍ਰੇਮੀਆਂ ਨੇ ਰਿਸ਼ਤਾ ਕਰਨਾ ਚਾਹਿਆ, ਇਸ ਸਾਲ ਭਾਈ ਰਾਮੂ ਅਨੰਦਪੁਰ ਆਏ। ਉਨ੍ਹਾਂ ਨੇ ਸਾਹਿਬਦੇਵੀ ਜੀ ਦੀ ਸ਼ਾਦੀ ਲਈ ਮਹਾਰਾਜ ਨੂੰ ਇਹ ਬਿਨੇ ਕੀਤੀ--"ਮੇਰੀ ਪੁੱਤਰੀ ਆਪ ਦੇ ਅਰਪਨ ਹੋ ਚੁਕੀ ਹੈ, ਇਸਨੇ ਭੀ ਦਿਲ ਵਿਚ ਨਿਸਚਾ ਕਰ ਲਿਆ ਹੈ। ਕੋਈ ਸਿਖ ਇਸ ਨਾਲ ਸ਼ਾਦੀ ਨਹੀਂ ਕਰੇਗਾ। ਆਪ ਇਸਨੂੰ ਪ੍ਰਵਾਨ ਕਰੋ।" ਦਸਮ ਪਾਤਸ਼ਾਹ ਨੇ ਉਤਰ ਦਿੱਤਾ, "ਅਸੀਂ ਹੋਰ ਸ਼ਾਦੀ ਨਹੀਂ ਕਰਨਾ ਚਾਹੁੰਦੇ। ਸਾਡਾ ਇਸਦਾ ਆਤਮਿਕ ਸੰਬੰਧ ਹੋਵੇਗਾ ਇਸਨੂੰ ਜੀਵਨ ਜਤ ਸਤ ਅਤੇ ਪ੍ਰੇਮ ਭਗਤੀ ਵਿਚ ਗੁਜ਼ਾਰਨਾ ਪਵੇਗਾ।" ਸਾਹਿਬ ਦੇਵੀ ਜੀ ਨੇ ਇਸ ਨੂੰ ਪ੍ਰਵਾਨ ਕਰ ਲਿਆ। ਇਸ ਲਈ ਸਾਰੇ ਪੁਰਾਤਨ ਇਤਿਹਾਸਾਂ ਵਿਚ ਮਾਤਾ ਜੀ ਨੂੰ ਕੰਵਾਰਾ ਡੋਲਾ ਲਿਖਿਆ ਹੈ। ਪੰਥ ਖਾਲਸੇ ਨੂੰ ਅੰਮ੍ਰਿਤ ਛਕਾਣ ਵੇਲੇ ਨਾਦੀ ਪੁੱਤਰ ਬਣਾ ਕੇ ਮਾਤਾ ਜੀ ਦੀ ਗੋਦੀ ਪਾਇਆ। ਇਸ ਲਈ ਕਿਹਾ ਜਾਂਦਾ ਹੈ 'ਅਜ ਤੋਂ ਧਾਰਮਿਕ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਮਾਤਾ ਸਾਹਿਬ ਦੇਵੀ ਜੀ। ਦਸਮ ਪਾਤਸ਼ਾਹ ਜਦ ਹਜ਼ੂਰ ਸਾਹਿਬ ਗਏ, ਆਪ ਨੇ ਸ੍ਰੀ

ਮਾਤਾ ਜੀ ਨੂੰ ਸੁੰਦਰੀ ਜੀ ਦੇ ਨਾਲ ਕੁਝ ਸ਼ਸਤ੍ਰ ਦੇ ਕੇ ਦਿੱਲੀ ਭੇਜਿਆ। ਮਾਤਾ ਸਾਹਿਬ ਦੇਵੀ ਜੀ ਦਾ ਦੇਹਾਂਤ ਦਿੱਲੀ ਵਿਚ ਹੀ ਹੋਇਆ, ਨਦੇੜ ਵਿਚ ਆਪ ਦੇ ਨਾਂ ਦਾ ਇਕ ਗੁਰਦਵਾਰਾ ਪ੍ਰਸਿਧ ਹੈ।

ਤਖਤ ਪਟਨਾ ਸਾਹਿਬ ਵਿਖੇ ਮਾਤਾ ਸੁੰਦਰੀ ਤੇ ਸਾਹਿਬ ਦੇਵੀ ਜੀ ਦੇ ਲਿਖੇ ਹੋਏ ਕੁਝ ਹੁਕਮ ਨਾਮੇ ਹਨ ਜਿਨ੍ਹਾਂ ਚੋਂ ਦੋ ਹੁਕਮ ਨਾਮੇ ਇਥੇ ਦਰਜ ਕਰਦੇ ਹਾਂ:-

ਹੁਕਮ ਨਾਮਾ ਮਾਤਾ ਸੁੰਦਰੀ ਜੀ:-

ੴ ਸਤਿਗੁਰੂ ਜੀ

ਸ੍ਰੀ ਮਾਤਾ ਜੀ ਦੀ ਆਗਿਆ ਹੈ ਭਾਈ ਨੰਦ ਰੂਪ ਸਿੰਘ ਭਾਈ ਭਾਗ ਸਿੰਘ ਭਾਈ ਬਕਸੀ ਸਿੰਘ ਭਾਈ ਭਗਵੰਤ ਸਿੰਘ ਭਾਈ ਬੀਰੂ ਸਿੰਘ ਭਾਈ ਆਢਾ ਸਿੰਘ ਭਾਈ ਪੰਜਾਬ ਸਿੰਘ ਭਾਈ ਬੁਲਾਕੀ ਸਿੰਘ ਭਾਈ ਗੁਰਦਾਸ ਸਿੰਘ ਭਾਈ ਬਾਲ ਸਿੰਘ ਭਾਈ ਦੇਬੀ ਦਾਸ ਭਾਈ ਗੁਲਾਬ ਰਾਇ ਸਰਬ ਸੰਗਤਿ ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਵਾਸੀ ਪਟਣੇ ਕਾ ਗੁਰੂ ਰਖੇਗਾ ਗੁਰੂ ਗੁਰੂ ਜਪਣਾ ਜਨਮ ਸਵਾਰਣਾ ੨੦੦) ਦੁਇਸੈ ਰਪੀਐ ਲੰਗਰ ਕੇ ਖਰਚ ਦੇ ਵਾਸਤੇ ਤੁਸਾਂ ਉਪਰ ਫੁਰਮਾਇਸ ਹੋਈ ਹੈ। ਹੁਕਮ ਦੇਖਦੇ ਹੁੰਡੀ ਕਰਾਇ ਭੇਜਣੀ ਨਿਹਾਲ ਹੋਵਹੁਗੇ। ਤੁਸਾਡੀ ਖੱਟੀ ਕਮਾਈ ਵਿਚ ਗੁਰੂ ਬਰਕਤਿ ਪਾਵੇਗਾ। ਤੁਸੀ ਮੇਰੇ ਫਰਜੰਦ ਹੋ ਤੁਸਾ ਉਪਰ ਮੇਰੀ ਬਹੁਤ ਖੁਸੀ ਹੈ ਤੁਸਾਡੇ ਸਭੇ ਮਨੋਰਥ ਗੁਰੂ ਪੂਰੇ ਕਰੇਗਾ ਸਿਖਾਂ ਪੁਤਾਂ ਦੀ ਸੇਵਾ ਦਾ ਵੇਲਾ ਹੈ ਲੋਚ ਕੇ ਸੇਵਾ ਕਰਹੁਗੇ ਤੁਹਾਡੇ ਸਭੇ ਕਾਰਜ ਗੁਰੂ ਪੂਰਾ ਰਾਸ ਕਰੇਗਾ ਅਰ ਤੁਸਾਡੀ ਸੇਵਾ ਦਰਗਾਹ ਥਾਇ ਪਵੇਗੀ। ਸੰਮਤ ੧੭੭੪ ਮਿਤੀ ਕਤਕੋਂ ੨੧ ਸਤਰਾਂ ੧੯ ਹੁਕਮ ਨਾਮਾ ਮਾਤਾ ਸੁੰਦਰੀ ਜੀ ਕਾ ਦਿਲੀ

## ਸ੍ਰੀ ਗੁਰੂ ਗੋਬਿੰਦ ਸਿੰਘ ਜੀ

### ਹੁਕਮ ਨਾਮਾ ਮਾਤਾ ਸਾਹਿਬ ਦੇਵੀ ਜੀ:-

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ

ਸੀ ਅਕਾਲ ਪੁਰਖ ਜੀ ਕਾ ਖਾਲਸਾ ਸ੍ਰੀ ਮਾਤਾ ਸਾਹਿਬ ਦੇਵੀ ਜੀ ਦੀ ਆਗਿਆ ਹੈ ਭਾਈ ਅਨੰਦ ਰੂਪ ਸਿੰਘ ਭਾਈ ਬੁਧ ਸਿੰਘ ਭਾਈ ਉਦੇ ਸਿੰਘ ਭਾਈ ਦੇਵੀ ਸਿੰਘ ਸਰਬਤ ਖਾਲਸਾ ਵਾਸੀ ਪਟਨਾ ਗੁਰੂ ਰਖੇ। ਗੁਰੂ ਗੁਰੂ ਜਪਣਾ ਜਨਮ ਸਵਾਰਣਾ। ਮੇਰੀ ਬਹੁਤ ਖੁਸ਼ੀ ਹੈ ਜੀ। ਤੁਸੀਂ ਮੇਰੇ ਪੁਤਰ ਫਰਜੰਦਾਨ ਹੁ ਗੁਰੂ ਤੁਹਾਡੀ ਹਰਿ ਬਾਤ ਰਾਖੇ ਆਕਰੇ ਰੁਪਯੇ ਤਿਹਤਰ ਤੇਰਾਂ ਆਨੇ ੭੩।।।-) ਅਖਰੀ ਤਿਹਤਰ ਤੇਰਾ ਆਨੇ ਮਾਰਫਤਿ ਸਿਧੂ ਸਿੰਘ, ਹਜ਼ੂਰ ਪਹੁੰਚੇ ਸਤਸਗਉ੍ਂ ਸੁਧਾ ਲੰਗਰ ਚ ਪਏ ਖੁਸ਼ੀ ਹੋਈ। ਸਿਖਾਂ ਦੀ ਭਾਵਨੀ ਥਾਇ ਪਈ। ਜੋ ਸਿਖ ਲੰਗਰ ਦੀ ਕਾਰਿ ਲੋਚ ਕਰਦੇ ਸੀ ਤਿਸਦੀ ਕਿਰਤਿ ਰੁਜਗਾਰਿ ਗੁਰ ਪੂਰਾ ਬਰਕਤ ਕਰੇ।

ਸੰਮਤ ੧੭੮੫ ਚੇਤ ਸੁਦੀ ੯ ਸਤਰਾ ੧੨ ਬਾਰਾਂ ਹੁਕਮ ਸਾਹਿਬ ਦੇਵੀ ਜੀ ਕਾ ਮਾਰਫਤ ਸਿਧੂ ਸਿੰਘ ਮੇਵੜੇ ੧।।੪।।

ਇਸ ਹੁਕਮ ਨਾਮੇ ਦੇ ਉਤਲੇ ਪਾਸੇ ਸਜੇ ਤੋਂ ਖਬੇ ਪਾਸੇ ਇਹ ਖਬਰ ਲਿਖੇ ਹੋਏ ਹਨ-

ੴ ਸਤਿਗੁਰ ਪ੍ਰਸਾਦਿ

ਸਰਬਤਿ ਖਾਲਸਾ ਵਾਸੀ ਪਟਣ ਗੁਰੂ ਰਾਖੇ।

# ਛਤੀਵਾਂ ਵਿਆਖਿਆਨ

## ਨਾਹਣ ਪ੍ਰਵੇਸ਼, ਪਾਉਂਟੇ ਦੀ ਰਚਨਾ, ਰਾਮ ਰਾਇ ਮਿਲਾਪ, ਭੰਗਾਣੀ ਦਾ ਜੁੱਧ

ਪਹਾੜੀ ਰਾਜਿਆਂ ਨੇ ਜੰਗ ਕੁਝ ਸਮੇਂ ਲਈ ਟਾਲ ਦਿੱਤੀ, ਇਸ ਲਈ ਦਸਮ ਪਾਤਸ਼ਾਹ ਕੌਮੀ ਉਸਾਰੀ ਦੇ ਕੰਮਾਂ ਵੱਲ ਰੁਝ ਗਏ। ਇਸ ਦੌਰਾਨ ਵਿਚ ਰਾਜਾ ਮੇਦਨੀ ਪ੍ਰਕਾਸ਼ ਨਾਹਣ ਨੇ ਆਪਣਾ ਵਜ਼ੀਰ ਮਹਾਰਾਜ ਦੀ ਸੇਵਾ ਵਿਚ ਭੇਜਿਆ ਤੇ ਬੇਨਤੀ ਕੀਤੀ ਕਿ ਨਾਹਣ ਦਰਸਨ ਦੇਵੋ। ਇਸਦਾ ਇਕ ਕਾਰਣ ਤੇ ਇਹ ਸੀ ਕਿ ਰਾਜਾ ਫਤਹ ਸ਼ਾਹ ਸ੍ਰੀ ਨਗਰ (ਗੜ੍ਹਵਾਲ) ਨੇ ਉਸ ਦਾ ਕੁਝ ਇਲਾਕਾ ਖੋਹ ਲਿਆ ਸੀ। ਦੂਜੇ ਭੀਮ ਚੰਦ ਕਹਿਲੂਰੀਏ ਨੇ ਆਪਣੇ ਪੁਤਰ ਅਜਮੇਰ ਚੰਦ ਦਾ ਸਾਕ ਰਾਜਾ ਫਤਹ ਸ਼ਾਹ ਦੀ ਲੜਕੀ ਨਾਲ ਕੀਤਾ ਸੀ, ਇਸ ਲਈ ਨਾਹਣ ਨਰੇਸ਼ ਨੂੰ ਚਿੰਤਾ ਸੀ ਕਿ ਇਹ ਕੁੜਮਾਚਾਰੀ ਮਿਲ ਕੇ ਮੇਰਾ ਖਾਤਮਾ ਨਾ ਕਰ ਦੇਵੇ।

ਤੀਜੇ ਰਾਮ ਰਾਇ ਡੇਰਾਦੂਨ ਵਿਚ ਨਿਵਾਸ ਕਰਦੇ ਸਨ। ਉਨ੍ਹਾਂ ਦੇ ਸੰਬੰਧ ਰਾਜਾ ਫਤਹ ਸ਼ਾਹ ਨਾਲ ਬਹੁਤ ਚੰਗੇ ਸਨ। ਰਾਜੇ ਨੇ ਕੁਝ ਪਿੰਡ ਉਨ੍ਹਾਂ ਨੂੰ ਦਿਤੇ ਭੀ ਸਨ। ਰਾਮ ਰਾਇ ਜੀ ਦਾ ਦਿਲੀ ਦਰਬਾਰ ਵਿਚ ਚੰਗਾ ਰਸੂਖ ਸੀ, ਇਸ ਲਈ ਮੇਦਨੀ ਪ੍ਰਕਾਸ਼ ਨੂੰ ਇਹ ਭੀ ਖਿਆਲ ਸੀ ਕਿ ਰਾਜਾ ਫਤਹ ਸ਼ਾਹ ਰਾਮ ਰਾਇ ਰਾਹੀਂ ਹਕੂਮਤ ਤੇ ਅਸਰ ਪਾ ਕੇ ਮੇਰੀ ਰਿਆਸਤ ਖੁਹਾ ਨਾ ਦੇਵੇ।

ਗੁਰੂ ਜੀ ਨੇ ਰਾਜਾ ਮੇਦਨੀ ਪ੍ਰਕਾਸ਼ ਦੀ ਬੇਨਤੀ ਮੰਨ ਕੇ ੧੭੪੨ ਨੂੰ ਪ੍ਰਵਾਰ ਅਤੇ ਪੰਜ ਸੌ ਸਵਾਰਾਂ ਸਮੇਤ ਅਨੰਦਪੁਰ ਤੋਂ

ਨਾਹਨ ਨੂੰ ਕੂਚ ਕੀਤਾ, ਕੀਰਤਪੁਰ ਤੇ ਰੋਪੜ ਤੋਂ ਹੁੰਦੇ ਹੋਏ ਨਾਹਨ ਪੁਜੇ। ਮੇਦਨੀ ਪ੍ਰਕਾਸ਼ ਨੇ ਬੜੇ ਪ੍ਰੇਮ ਨਾਲ ਸੁਆਗਤ ਕੀਤਾ।

ਨਾਹਨ ਨਿਵਾਸ ਸਮੇਂ ਕਲਗੀਧਰ ਨੇ ਪਰਬਤਾਂ ਦੀ ਸੈਰ ਕੀਤੀ। ਸ਼ੇਰ ਰਿੱਛ ਆਦਿਕ ਜੰਗਲੀ ਜਨੌਰਾਂ ਦਾ ਸ਼ਿਕਾਰ ਖੇਡਿਆ ਇਹ ਸਮਾਂ ਸਿਰਫ ਸੈਰ ਤੇ ਸ਼ਿਕਾਰ ਵਿਚ ਹੀ ਨਹੀਂ ਬਤੀਤ ਕੀਤਾ। ਬਲਕਿ ਬਹੁਤ ਬੜੇ ਦੂਰ ਅੰਦੇਸ਼ ਅਤੇ ਰਾਜਨੀਤਕ ਮੁਦੱਬਰ ਵਾਂਙ ਸੋਚ-ਵਿਚਾਰ, ਸੈਨਿਕ ਤਿਆਰੀ ਤੇ ਕਈ ਗੁੰਝਲਾਂ ਦਰੁਸਤ ਕਰਨ ਵਿਚ ਗੁਜ਼ਾਰਿਆ।

ਗੁਰੂ ਸਾਹਿਬ ਇਕ ਦਿਨ ਰਾਜਾ ਮੇਦਨੀ ਪ੍ਰਕਾਸ਼ ਨਾਲ ਸ਼ਿਕਾਰ ਖੇਡ ਰਹੇ ਸਨ ਕਿ ਜਮਨਾ ਦੇ ਕਿਨਾਰੇ ਬਹੁਤ ਸੁੰਦਰ ਅਤੇ ਰਮਣੀਕ ਥਾਂ ਵੇਖ ਕੇ ਰਾਜੇ ਨੇ ਬੇਨਤੀ ਕੀਤੀ, ਜਿਵੇਂ ਨੌਵੇਂ ਪਾਤਸ਼ਾਹ ਨੇ ਅਨੰਦ ਪੁਰ ਵਸਾਇਆ ਸੀ, ਆਪ ਮੇਰੇ ਇਲਾਕੇ ਵਿਚ ਕੋਈ ਨਗਰ ਵਸਾਓ। ਜੋ ਆਪ ਦੇ ਏਥੇ ਚਰਨ ਪਾਉਣ ਦੀ ਪ੍ਰੇਮ ਯਾਦਗਾਰ ਰਹੇ।' ਰਾਜੇ ਦੀ ਇਹ ਬੇਨਤੀ ਮੰਨ ਕੇ ਹਜ਼ੂਰ ਨੇ ੧੭੪੨ ਵਿਚ ਕਿਆਰ ਦੂਨ ਦੀ ਜ਼ਮੀਨ ਵਿਚ ਪਾਉਂਟੇ* ਦੀ ਨੀਂਹ ਰਖੀ। ਇਥੇ ਮੇਦਨੀ ਪ੍ਰਕਾਸ਼ ਦੀ ਪਰਜਾ ਅਤੇ ਸਿੱਖਾਂ ਨੇ ਰਲਕੇ ਇਕ ਕੱਚਾ ਕਿਲ੍ਹਾ ਤਿਆਰ ਕੀਤਾ। ਪਿਛੋਂ ਹੋਰ ਇਮਾਰਤਾਂ ਬਣੀਆਂ। ਇਥੇ ਚੰਗੀ ਰੌਣਕ ਹੋ ਗਈ।

ਰਾਜਾ ਫਤਹ ਸ਼ਾਹ ਭੀ ਗੁਰੂ ਜੀ ਦੀ ਮੁਲਾਕਾਤ ਲਈ ਹਾਜ਼ਰ ਹੋਇਆ। ਆਪ ਨੇ ਉਸ ਨੂੰ ਸਮਝਾ ਬੁਝਾ ਕੇ ਰਾਜਾ ਮੇਦਨੀ ਪ੍ਰਕਾਸ਼ ਨਾਲ ਸੁਲਹ ਕਰਾ ਦਿਤੀ। ਰਾਜਾ ਫਤਹ ਸ਼ਾਹ ਨੇ ਜਿਹੜਾ ਇਲਾਕਾ ਨਾਹਨ ਨਰੇਸ਼ ਦਾ ਖੋਹਿਆ ਸੀ, ਉਹ ਵਾਪਿਸ ਕਰਾ

---

*ਪਾਂਵ ਟਿਕਉ ਸਤਿਗੁਰੂ ਕੇ ਅਨੰਦ ਪੁਰ ਤੇ ਆਇ।
ਨਾਮ ਧਰਿਯੋ ਇਸ ਪਾਵਟਾ ਸਭ ਦੇਸਨ ਪ੍ਰਗਟਾਇ। [ਸੂ: ਪ੍ਰ:

ਦਿਤਾ। ਇਹ ਬੜੀ ਭਾਰੀ ਰਾਜਨੀਤਕ ਸਫਲਤਾ ਸੀ।

ਗੁਰੂ ਜੀ ਦਾ ਤੇਜ ਪ੍ਰਤਾਪ ਤੇ ਸੈਨਿਕ ਤਿਆਰੀ ਦੇਖ ਕੇ ਰਾਮ ਰਾਇ ਨੂੰ ਬਹੁਤ ਡਰ ਹੋ ਗਿਆ। ਉਹ ਗੁਰੂ ਘਰ ਵਿਚੋਂ ਛੇਕਿਆ ਹੋਇਆ ਹਕੂਮਤ ਦਾ ਸਾਥੀ ਸੀ। ਉਹ ਗੁਰੂ ਜੀ ਦੀ ਤਾਕਤ ਆਪਣੇ ਵਿਰੁਧ ਸਮਝਦਾ ਸੀ, ਪਰ ਉਸ ਦੇ ਘਰੋਗੀ ਹਾਲਾਤ ਬਹੁਤ ਵਿਗੜ ਚੁਕੇ ਸਨ। ਮਸੰਦ ਆਕੀ ਹੋ ਬੈਠੇ ਸਨ। ਬਹਿਲੋ ਕਾ ਗੁਰਦਾਸ ਅਤੇ ਤਾਰਾ ਰਾਮ ਰਾਇ ਦੇ ਦੋ ਵਡੇ ਮਸੰਦ ਸਨ, ਗੁਰਦਾਸ ਨੇ ਉਸ ਨੂੰ ਸਮਝਾਇਆ, 'ਗੁਰੂ ਜੀ ਬਹੁਤ ਵਿਸਾਲ ਹਿਰਦੇ ਵਾਲੇ, ਨੀਤੀ ਨਿਪੁੰਨ, ਧੀਰਜਵਾਨ ਅਤੇ ਬਖਸ਼ਿੰਦ ਹਨ। ਇਸ ਲਈ ਉਨ੍ਹਾਂ ਨਾਲ ਮੇਲ ਕਰਨ ਵਿਚ ਕੋਈ ਹਰਜ ਨਹੀਂ। ਰਾਮ ਰਾਇ ਨੇ ਇਹ ਸਲਾਹ ਮੰਨ ਕੇ ਜਮਨਾ ਦੇ ਕਿਨਾਰੇ ਬੇੜੀ ਵਿਚ ਗੁਰੂ ਜੀ ਨਾਲ ਮੁਲਾਕਾਤ ਕੀਤੀ। ਉਸ ਨੇ ਆਪਣੇ ਕੀਤੇ ਤੇ ਪਸਚਾਤਾਪ ਕੀਤਾ। ਘਰੋਗੀ ਲੜਾਈ ਤੇ ਮਸੰਦਾਂ ਦੀ ਸੀਨਾ ਜ਼ੋਰੀ ਦਾ ਜ਼ਿਕਰ ਕਰਕੇ ਸਹਾਇਤਾ ਮੰਗੀ। ਦਸਮ ਪਾਤਸ਼ਾਹ ਜੀ ਨੇ ਉਸ ਦੀਆਂ ਭੁਲਾਂ ਨੂੰ ਮਾਫ ਕੀਤਾ ਤੇ ਹਰ ਤਰ੍ਹਾਂ ਮਦਦ ਕਰਨ ਦਾ ਭਰੋਸਾ ਦਿਤਾ। ਮੁਲਾਕਾਤ ਦੇ ਸਮੇਂ ਰਾਮਰਾਇ ਦੇ ਮਸੰਦ ਤੇ ਸੇਵਕ ਦੋਹਾਂ ਵਲ ਪਿੱਠ ਕਰਕੇ ਖਲੋਤੇ ਰਹੇ। ਇਸ ਲਈ ਮਹਾਰਾਜ ਨੇ ਬਚਨ ਕੀਤਾ: 'ਰਾਮ ਰਾਇ ਗੁਰੂ ਕਾ। ਉਸਦੀ ਸੰਗਤ ਭੂਤਨੀ।' ਇਸ ਤੋਂ ਕੁਝ ਚਿਰ ਬਾਅਦ ਰਾਮ ਰਾਇ ਦਾ ਦੇਹਾਂਤ ਹੋ ਗਿਆ। ਮਸੰਦਾਂ ਨੇ ਸਮਾਧੀ ਵਿਚ ਬੈਠੇ ਹੋਏ ਨੂੰ ਮੁਰਦਾ ਦਸ ਕੇ ਫੂਕ ਦਿਤਾ। ਗੁਰੂ ਜੀ ਡੇਹਰਾ ਦੂਨ ਗਏ। ਆਪ ਨੇ ਉਸ ਦੇ ਘਰੋਂ ਮਾਈ ਪੰਜਾਬ ਕੌਰ ਨੂੰ ਧੀਰਜ ਦਿਤਾ। ਸਾਰੇ ਮਸੰਦਾਂ ਨੂੰ ਸਿਰੋ ਪਾਓ ਦੇਣੇ ਕਰ ਕੇ ਇਕ ਹਵੇਲੀ ਵਿਚ ਬੰਦ ਕਰ ਦਿਤਾ। ਇਕ ਸੁਰੰਗ ਰਾਹੀਂ ਬੁਲਾ ਕੇ ਯੋਗ ਦੰਡ ਦਿਤਾ। ਕਈਆਂ ਨੂੰ ਬਖਸ਼ ਭੀ ਦਿਤਾ। ਡੇਰਾ ਦੂਨ ਵਿਚ ਰਾਮ ਰਾਇ ਦਾ ਦੇਹੁਰਾ ਮੌਜੂਦ ਹੈ। ਇਸਦੇ ਨਾਲ ਦਸਮ ਪਾਤਸ਼ਾਹ ਦਾ

ਅਸਥਾਨ ਤੇ ਸੁਰੰਗ ਭੀ ਹੈ।

ਪਾਉਂਟੇ ਵਿਚ ਹੀ ਸਯਦ ਬਦਰੁਦੀਨ ਉਰਫ ਬੁਧੂ ਸ਼ਾਹ ਸਢੌਰੇ ਵਾਲਾ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਇਆ। ਗੁਰੂ ਦਰਬਾਰ ਵਿਚ ਉਪਦੇਸ਼ ਸੁਣ ਕੇ ਅਤੇ ਸੰਗਤ ਕਰਕੇ ਸਿਦਕੀ ਬਣ ਗਿਆ। ਇਕ ਦਿਨ ਕਹਿਣ ਲੱਗਾ:-

ਅਬ ਹਜ਼ੂਰ ਨੇ ਮੇਲਨ ਕੀਨ, ਬਨੈ ਨ ਬਿਛੁਰਨ ਮੈ ਲਖ ਲੀਨ।
ਐਸੀ ਮਿਲਨੀ ਅਬ ਮਿਲ ਗਯੋ, ਲੇ ਦਰਸ਼ਨ ਕੇ ਤਨ ਮਨ ਦਯੋ।
[ਸੂ: ਪ੍ਰ:

ਬੁਧੂ ਸ਼ਾਹ ਕੁਝ ਚਿਰ ਗੁਰੂ ਜੀ ਪਾਸ ਨਿਵਾਸ ਕਰ ਕੇ ਵਾਪਸ ਸਢੌਰੇ* ਚਲਾ ਗਿਆ। ਇਸ ਦੇ ਪਾਸ ਪਿੰਡ ਦਾਮਲਾ ਜ਼ਿਲਾ ਕਰਨਾਲ ਦੇ ਪੰਜ ਸੌ ਪਠਾਣ ਆਏ, ਇਹ ਸ਼ਾਹੀ ਫੌਜ ਵਿਚੋਂ ਕਢੇ ਹੋਏ ਤੇ ਰੁਜ਼ਗਾਰ ਤੋਂ ਟੁਟੇ ਹੋਏ ਸਨ। ਪਠਾਣਾਂ ਨੇ ਬੁਧੂ ਸ਼ਾਹ ਨੂੰ ਕਿਹਾ, 'ਸਾਨੂੰ ਕਿਤੇ ਨੌਕਰ ਕਰਾ ਦਿਓ। ਸਯਦ ਇਨ੍ਹਾਂ ਨੂੰ ਗੁਰੂ ਜੀ ਪਾਸ ਪਾਉਂਟੇ ਲੈ ਆਇਆ। ਮਹਾਰਾਜ ਨੇ ਇਹਨਾਂ ਨੂੰ ਫੌਜ ਵਿਚ ਨੌਕਰ ਰਖ ਲਿਆ। ਇਹਨਾਂ ਦੇ ਪੰਜ ਮੁਖੀ ਸਰਦਾਰ ਸਨ-ਕਾਲੇ ਖਾਂ, ਭੀਖਣ ਖਾਂ, ਹਯਾਤ ਖਾਂ, ਉਮਰ ਖਾਂ ਅਤੇ ਨਜਾਬਤ ਖਾਂ। ਸਰਦਾਰਾਂ ਦੀ ਤਨਖਾਹ ਪੰਜ ਰੁਪਏ ਅਤੇ ਘੋੜ ਸਵਾਰਾਂ ਦੀ ਇਕ ਰੁਪਿਆ ਰੋਜ਼ਾਨਾ ਨੀਯਤ ਹੋਈ। ਗੁਰੂ ਕੀ ਫੌਜ ਦੋ ਤਰ੍ਹਾਂ ਦੀ ਸੀ, ਇਕ ਤੇ ਸਿਦਕੀ ਨਿਸ਼ਕਾਮ ਪ੍ਰੇਮੀ ਤੇ ਆਪਾ ਵਾਰਨ ਵਾਲੇ ਸੂਰਬੀਰ ਸਿੱਖਾਂ ਦੀ, ਦੂਜੇ ਤਨਖਾਹ ਦਾਰ ਪਠਾਣ ਆਦਿਕ ਸਨ। ਔਰੰਗਜ਼ੇਬ

---

*ਪਿੰਡ ਸਢੌਰਾ ਤਸੀਲ ਨਰਾਇਣ ਗੜ੍ਹ ਜ਼ਿਲਾ ਅੰਬਾਲਾ ਵਿਚ ਹੈ। ਇਹ ਬੁਧ ਭਿਖਸ਼ੂਆਂ ਦਾ ਪੁਰਾਣਾ ਟਿਕਾਣਾ ਸੀ। ਇਸ ਦਾ ਨਾਂ 'ਸਾਧਵਾਰਾ' ਸੀ। ਵਿਗੜਕੇ ਸਢੌਰਾ ਬਣਿਆ। ਮੁਸਲਮਾਨਾਂ ਦਾ ਭੀ ਗੜ੍ਹ ਰਿਹਾ ਹੈ।

ਦੇ ਦਰਬਾਰ ਵਿਚੋਂ ਕਢੇ ਹੋਏ ਕੁਝ ਲੋਕਾਂ ਨੂੰ ਰਾਜਪੂਤ ਭੀ ਮਹਾਰਾਜ ਦੀ ਸ਼ਰਨ ਵਿਚ ਰਹਿੰਦੇ ਸਨ।

ਹਜ਼ੂਰ ੧੭੪੨ ਵਿਚ ਹੀ ਕਪਾਲ ਮੋਚਨ ਪੁਜੇ। ਇਥੇ ਆਪ ਨੇ ਲੋਕਾਂ ਨੂੰ ਸਾਫ ਸੁਥਰੇ ਰਹਿਣ ਦਾ ਉਪਦੇਸ਼ ਕੀਤਾ।

ਗੁਰੂ ਜੀ ਨੇ ਕਾਵ ਰਚਨਾ ਦਾ ਕੰਮ ਅਨੰਦ ਪੁਰ ਵਿਚ ਹੀ ਸ਼ੁਰੂ ਕਰ ਦਿਤਾ ਸੀ*। ਇਹ ਕੰਮ ਪਾਉਂਟੇ ਵਿਚ ਪੂਰੇ ਜ਼ੋਰ ਨਾਲ ਜਾਰੀ ਰਿਹਾ। ਆਪ ਨੇ ਸ੍ਰੀ ਜਾਪੁ ਸਾਹਿਬ ਤੇ ਹੋਰ ਕਈ ਬਾਣੀਆ ਉਚਾਰਨ ਕੀਤੀਆਂ। ਹਿੰਦੁਸਤਾਨ ਦੇ ਪ੍ਰਸਿਧ ਵਿਦਵਾਨ, ਕਵੀ ਤੇ ਅਨੁਵਾਦਿਕ ਆਪ ਦੀ ਸੇਵਾ ਵਿਚ ਹਾਜ਼ਰ ਹੋਏ। ਇਥੇ ਕਵੀ ਦਰਬਾਰ ਹੁੰਦਾ ਸੀ।

ਦਸਮ ਪਾਤਸ਼ਾਹ ਦੇ ਪਾਉਂਟੇ ਨਿਵਾਸ ਕਰਨ ਦੇ ਕਾਰਣ ਇਹ ਇਕ ਤਰ੍ਹਾਂ ਧਰਮ ਪ੍ਰਚਾਰ, ਵਿਦਿਆ, ਹੁਨਰ, ਸੈਨਿਕ ਸਿਖਿਆ ਤੇ ਬੀਰ ਰਸੀ ਚਮਤਕਾਰਾਂ ਦਾ ਕੇਂਦਰ ਬਣ ਗਿਆ ਸੀ। ਦੂਰੋਂ ਦੂਰੋਂ ਸੰਗਤਾਂ ਆਉਂਦੀਆ ਸਨ। ਪੰਡਤ, ਕਵੀ, ਵਿਦਵਾਨ, ਸਾਧੂ, ਮਹਾਤਮਾਂ ਤੇ ਸੂਰਬੀਰ ਆਉਂਦੇ ਜਾਂਦੇ ਤੇ ਨਿਵਾਸ ਕਰਦੇ ਸਨ। ਪੰਜ ਸੌ ਉਦਾਸੀ ਸਾਧੂ ਵੀ ਮਹਾਰਾਜ ਪਾਸ ਆ ਟਿਕੇ। ਭਗਤੀ, ਗਿਆਨ ਤੇ ਬੀਰ ਰਸ ਦਾ ਸਮੁੰਦਰ ਬੜਾ ਟਿਕਾਉ ਵਿਚ ਸੀ ਕਿ ਅਚਾਨਕ ਉਸ ਵਿਚ ਜ੍ਵਾਰਭਾਟਾ ਆ ਗਿਆ। ਕਾਰਣ ਇਹ ਸੀ ਕਿ ਰਾਜਾ ਭੀਮ ਚੰਦ ਦੇ ਪੁਤਰ ਅਜਮੇਰ ਚੰਦ ਦੀ ਸ਼ਾਦੀ ਫਤੇ ਸ਼ਾਹ ਸ੍ਰੀ ਨਗਰ (ਗੜ੍ਹਵਾਲ) ਦੀ ਲੜਕੀ ਨਾਲ ਹੋਣੀ ਨੀਯਤ ਹੋਈ। ਕਹਿਲੂਰ ਤੋਂ ਸ੍ਰੀ ਨਗਰ ਨੂੰ ਜਾਂਦਿਆਂ ਪਾਉਂਟਾ ਰਾਹ ਵਿਚ ਆਉਂਦਾ ਸੀ। ਪਹਾੜੀ ਰਾਜਿਆਂ ਦੇ ਦਿਲ ਵਿਚ ਵੈਰ ਤੇ ਈਰਖਾ

---

* ਜੇ ਜੇ ਕ੍ਰਿਸ਼ਨ ਚਰਿਤ੍ਰ ਦਿਖਾਏ, 'ਦਸਮ' ਬੀਚ ਸਭ ਭਾਖ ਸੁਨਾਏ।
ਗਯਾਰਹ ਸਹਿਸ ਬਾਨਵੇ ਛੰਦਾ, ਕਹੇ ਦਸਮ ਪੁਰ ਬੈਠ ਅਨੰਦਾ।
(ਕ੍ਰਿਸ਼ਨਾਵ)

ਦੀ ਅੱਗ ਬਲ ਰਹੀ ਸੀ, ਉਨ੍ਹਾਂ ਨੇ ਕਪਟ ਕਰਕੇ ਜੰਞ ਦੇ ਨਾਲ ਬਹੁਤ ਸਾਰੀ ਸੈਨਾਂ ਭੀ ਲੈ ਲਈ। ਦਿਲ ਵਿਚ ਇਹ ਠਾਣੀ ਕਿ ਵਿਆਹ ਦੇ ਪਿਛੋਂ ਗੁਰੂ ਜੀ ਨਾਲ ਕਰਾਰੇ ਹੱਥ ਕੀਤੇ ਜਾਣ। ਨੀਤੀ ਨਿਪੁੰਨ ਗੁਰੂ ਜੀ ਭੀ ਇਸ ਤੋਂ ਬੇਖ਼ਬਰ ਨਹੀਂ ਸਨ।

ਰਾਜਾ ਫਤੇਹ ਸ਼ਾਹ ਤੇ ਗੁਰੂ ਸਾਹਿਬ ਦੇ ਸਬੰਧ ਬਹੁਤ ਚੰਗੇ ਸਨ। ਇਸ ਲਈ ਉਸਨੇ ਆਪਣੀ ਲੜਕੀ ਦੀ ਸ਼ਾਦੀ ਤੇ ਮਹਾਰਾਜ ਨੂੰ ਸੱਦ ਭੇਜਿਆ। ਹਜ਼ੂਰ ਆਪ ਤੇ ਨਾਂਹ ਗਏ, ਆਪ ਨੇ ਦੀਵਾਨ ਨੰਦ ਚੰਦ ਅਤੇ ਦਇਆ ਰਾਮ ਪੋਹਤ ਨੂੰ ਕੁਝ ਸਵਾਰਾਂ ਸਮੇਤ ਸਵਾ ਲੱਖ ਰੁਪਏ ਦਾ ਤੰਬੋਲ ਦੇਕੇ ਭੇਜਿਆ। ਇਧਰੋਂ ਪਹਾੜੀ ਰਾਜੇ ਜੰਞ ਲੈ ਕੇ ਪਾਉਂਟੇ ਤੋਂ ਤਿੰਨ ਚਾਰ ਕੋਹ ਦੀ ਵਿੱਥ ਤੇ ਆ ਪੁਜੇ। ਇਨ੍ਹਾਂ ਨੇ ਗੁਰੂ ਜੀ ਨੂੰ ਲੁਟਣ ਦੀ ਧਮਕੀ ਦਿਤੀ।

ਇਹ ਇਕ ਤਰ੍ਹਾਂ ਦਾ ਚੈਲੰਜ ਸੀ। ਗੁਰੂ ਜੀ ਨੇ ਸਿਖਾਂ ਨੂੰ ਤਿਆਰੀ ਦਾ ਹੁਕਮ ਦੇ ਦਿਤਾ। ਉਨ੍ਹਾਂ ਨੇ ਪਹਾੜੀਆਂ ਦਾ ਰਸਤਾ ਜਾ ਰੋਕਿਆ। ਰਾਜ ਕੁਮਾਰ ਤੇ ਇਕ ਮੰਤਰੀ ਗੁਰੂ ਜੀ ਦੇ ਦਰਬਾਰ ਵਿਚ ਆਏ ਤੇ ਲੰਘ ਜਾਣ ਦੀ ਬੇਨਤੀ ਕੀਤੀ। ਆਪ ਨੇ ਉਨ੍ਹਾਂ ਨੂੰ ਜਾਣ ਦਿਤਾ। ਲਾੜਾ ਤੇ ਮੰਤਰੀ ਇਕ ਰਸਤੇ ਗਏ ਤੇ ਫੌਜ ਦੂਜੇ ਪਾਸਿਓਂ ਵਲ ਪਾ ਕੇ ਸ੍ਰੀ ਨਗਰ ਪੁਜੀ। ਇਸ ਪਰ ਭੀਮ ਚੰਦ ਸੜ ਬਲ ਗਿਆ। ਸ਼ਾਦੀ ਹੋ ਗਈ। ਜਦ ਨੰਦ ਚੰਦ ਨੇ ਤੰਬੋਲ ਪੇਸ਼ ਕੀਤਾ ਤਾਂ ਇਸ ਨੇ ਬਲਦੀ ਤੇ ਤੇਲ ਪਾਇਆ। ਭੀਮ ਚੰਦ ਨੇ ਗੁਸੇ ਵਿਚ ਆਕੇ ਰਾਜਾ ਫਤੇਹ ਸ਼ਾਹ ਨੂੰ ਕਿਹਾ, "ਤੁਸੀਂ ਸਾਡੀ ਨੱਕ ਕਟੀ ਕੀਤੀ ਹੈ। ਗੁਰੂ ਸਾਡਾ ਦੁਸ਼ਮਨ ਹੋਵੇ ਤੁਸੀਂ ਉਸ ਦਾ ਤੰਬੋਲ ਪ੍ਰਵਾਨ ਕਰੋ? ਜਾਂ ਇਹ ਤੰਬੋਲ ਮੋੜ ਦਿਓ ਜਾਂ ਅਸੀਂ ਤੁਹਾਡੀ ਲੜਕੀ ਦਾ ਡੋਲਾ ਛਡਦੇ ਹਾਂ।" ਰਾਜਾ ਫਤੇਹ ਸ਼ਾਹ ਸ਼ਰੀਕਾਂ ਦੇ

ਦਬਾ ਵਿਚ ਆ ਗਿਆ। ਸਿਖਾਂ ਦੇ ਪਹਾੜੀਆਂ ਦੀ ਬਦਲੀ ਹੋਈ ਨੀਯਤ ਵੇਖ ਕੇ ਸਵਾ ਲੱਖ ਰੁਪਏ ਤੇ ਬਸਤਰ ਤੇ ਕੀਮਤੀ ਚੀਜ਼ਾਂ ਸੰਭਾਲ ਲਈਆਂ, ਘੋੜਿਆਂ ਤੇ ਸਵਾਰ ਹੋਕੇ ਪਾਉਂਟੇ ਵਲ ਚਲ ਪਏ। ਪਹਾੜੀ ਸੈਨਾਂ ਦੇ ਸਵਾਰਾਂ ਨੇ ਮਾਲ ਲੁਟਣ ਲਈ ਪਿਛਾ ਕੀਤਾ, ਪੱਤਣ ਤੇ ਆ ਕੇ ਲੜਾਈ ਹੋਈ, ਪਰ ਸਿਖਾਂ ਨੇ ਉਨ੍ਹਾਂ ਨੂੰ ਪਛਾੜ ਕੇ ਰਖ ਦਿਤਾ।

ਸ੍ਰੀ ਨਗਰ ਤੋਂ ਲਾੜਾ ਲਾੜੀ ਤੇ ਕਹਿਲੂਰ ਨੂੰ ਭੇਜੇ ਗਏ, ਰਾਜਿਆਂ ਨੇ ਗਿਣ ਮਿਥ ਕੇ ਲੜਾਈ ਕਰਨ ਦਾ ਫੈਸਲਾ ਕਰ ਲਿਆ। ਕਸ਼ਮੀਰ ਤੋਂ ਇਕ ਸਿਖ ਗੁਰੂ ਜੀ ਲਈ ਇਕ ਸੌ ਘੋੜੇ ਲਿਆ ਰਿਹਾ ਸੀ, ਪਹਾੜੀਆਂ ਨੇ ਉਹ ਘੋੜੇ ਖੋਹਣ ਦਾ ਜਤਨ ਕੀਤਾ। ਰਾਜਾ ਫਤੇਹ ਸ਼ਾਹ ਤੇ ਭੀਮਚੰਦ ਨੇ ਚੜ੍ਹਾਈ ਕਰ ਦਿਤੀ। ਬਚਿੱਤ੍ਰ ਨਾਟਕ ਵਿਚ ਗੁਰੂ ਜੀ ਲਿਖਦੇ ਹਨ.–

ਫਤੇਹ ਸ਼ਾਹ ਕੋਪਾ ਤਬ ਰਾਜਾ, ਲੋਹ ਪਰਾ ਹਮ ਸਉ ਬਿਨ ਕਾਜਾ॥

ਰਾਜਿਆਂ ਦੀ ਤਿਆਰੀ ਦੇਖ ਕੇ ਗੁਰੂ ਜੀ ਨੇ ਸਿਖਾਂ ਅਤੇ ਪਠਾਣਾਂ ਨੂੰ ਜੁਧ ਦੀ ਤਿਆਰੀ ਦਾ ਹੁਕਮ ਦਿਤਾ। ਉਸ ਸਮੇਂ ਪਹਾੜੀਆ ਨੇ ਪਠਾਣਾਂ ਨੂੰ ਚਿਠੀ ਲਿਖੀ, "ਤੁਸੀ ਸਾਡੇ ਨਾਲ ਆ ਮਿਲੋ।" ਇਹ ਚਿੱਠੀ ਪੜ੍ਹਕੇ ਪਠਾਣ ਫ਼ਿਸਲ ਗਏ। ਕਿਸੇ ਨੇ ਮੁੰਡੇ ਕੁੜੀ ਦੇ ਨਿਕਾਹ ਦਾ ਬਹਾਨਾ ਕੀਤਾ, ਕਿਸੇ ਨੇ ਸਬੰਧੀਆਂ ਦੀ ਮੌਤ ਦਾ ਕਈਆਂ ਨੇ ਤਨਖਾਹ ਵਧਾਉਣ ਲਈ ਅੜਿਕਾ ਡਾਹਿਆ। ਇਕ ਕਾਲੇ ਖਾਂ ਤੇ ਉਸ ਦੇ ਨਾਲ ਸੌ ਸਵਾਰਾਂ ਨੂੰ ਛੱਡ ਕੇ ਬਾਕੀ ਸਾਰੇ ਪਠਾਣ ਗੱਦਾਰੀ ਕਰਕੇ ਪਹਾੜੀਆਂ ਨਾਲ ਜਾ ਮਿਲੇ।

ਪੰਜ ਸੌ ਉਦਾਸੀ ਵੀ ਸਨ। ਉਹ ਭੀ ਰਾਤ ਨੂੰ ਖਿਸਕ ਗਏ। ਉਦਾਸ਼ੀਆਂ ਚੋਂ ਇਕੋ ਮਹੰਤ ਕ੍ਰਿਪਾਲ ਦਾਸ ਪਿੰਡ ਹੇਅਰ (ਲੁਧਿਆਣਾ) ਰਹਿ ਗਿਆ। ਗੁਰੂ ਜੀ ਨੇ ਕ੍ਰਿਪਾਲ ਦਾਸ ਨੂੰ ਸੱਦਿਆ।

ਗੁਰੂ ਜੀ–ਮਹੰਤ ਜੀ ਤੁਸੀਂ ਕਿਉਂ ਨਹੀਂ ਗਏ ?

ਕ੍ਰਿਪਾਲ ਦਾਸ–ਸਚੇ ਪਾਤਸ਼ਾਹ! ਉਦਾਸੀ ਗੁਰੂ ਘਰ ਦੇ ਪ੍ਰਚਾਰਕ ਤੇ ਲੂਣ ਖਾਣ ਵਾਲੇ ਸਨ, ਬਿਪਤਾ ਦੇ ਸਮੇਂ ਬੇਮੁਖ ਹੋਣਾ ਠੀਕ ਨਹੀਂ ਸੀ।

ਗੁਰੂ ਜੀ–ਮਹੰਤ ਜੀ ਤੁਸੀਂ ਉਦਾਸੀਆਂ ਦੀ ਲਾਜ ਰਖ ਲਈ ਹੈ ਜਾਓ ! ਸ਼ਸਤਰ ਧਾਰਨ ਕਰੋ, ਸੂਰਬੀਰ ਬਣਕੇ ਧਰਮ ਖੇਤਰ ਵਿਚ ਲੜੋ।

ਜਿਸ ਤਰ੍ਹਾਂ ਬੇੜੀ ਵਿਚ ਛੇਕ ਹੋ ਜਾਣ ਤੇ ਬਾਹਰੋਂ ਵੀ ਕਪਰ ਅਤੇ ਛੱਲਾਂ ਪੈਣ ਤਾਂ ਵਿਚ ਬੈਠੇ ਮੁਸਾਫਰ ਘਬਰਾ ਜਾਂਦੇ ਹਨ, ਚਾਰ ਸੌ ਪਠਾਣਾਂ ਦੇ ਗੱਦਾਰ ਅਤੇ ਉਦਾਸੀਆਂ ਦੇ ਬੇ-ਮੁਖ ਹੋਣ ਨਾਲ ਸਿਖ ਕੁਝ ਘਬਰਾ ਗਏ। ਦੀਵਾਨ ਵਿਚ ਕਈ ਸਿਖਾਂ ਨੇ ਬੇਨਤੀ ਕੀਤੀ, 'ਸਚੇ ਪਾਤਸ਼ਾਹ, ਹੁਣ 'ਕਿਵੇਂ ਲੜੋਗੇ, ਜਦ ਕਿ ਇਤਨੇ ਆਦਮੀ ਬਿਪਤਾ ਸਮੇਂ ਸਾਥ ਛਡ ਗਏ ਤੇ ਪਠਾਣ ਰਾਜਿਆਂ ਨਾਲ ਜਾ ਮਿਲੇ ਹਨ ?

ਗੁਰੂ ਜੀ–ਚਿੰਤਾ ਨਾ ਕਰੋ, ਅਸੀਂ ਮਨੁਖਾਂ ਦੇ ਆਸਰੇ ਨਹੀਂ ਲੜਨਾ ਅਕਾਲ ਪੁਰਖ ਦੇ ਆਸਰੇ ਜੁਧ ਕਰਨਾ ਹੈ, ਸਾਨੂੰ ਪੂਰਨ ਨਿਸਚਾ ਹੈ ਕਿ ਵਾਹਿਗੁਰੂ ਸਾਨੂੰ ਫਤਹ ਬਖਸੇਗਾ,' ਅਜੇ ਭੀ ਜੋ ਕਾਇਰ ਤੇ ਬੁਜ਼ਦਿਲ ਹੈ ਜਿਸ ਨੇ ਰਣ ਵਿਚ ਪਿਠ ਦੇਣੀ ਹੈ, ਉਹ ਜਾ ਸਕਦਾ ਹੈ।

ਇਹ ਬਚਨ ਸੁਣ ਕੇ ਸਿਖਾਂ ਵਿਚ ਜੋਸ਼ ਦੀ ਲਹਿਰ ਦੌੜ ਗਈ। ਸਿਦਕੀ ਅਤੇ ਨਿਸ਼ਕਾਮ ਸੇਵਕਾਂ ਨੇ ਤਨ ਮਨ ਧਨ ਵਾਰਨ ਦਾ ਹੌਸਲਾ ਕਰ ਲਿਆ। ਗੁਰੂ ਜੀ ਨੇ ਬੁਧੂ ਸ਼ਾਹ ਨੂੰ ਖਤ ਲਿਖਿਆ। ਜਦ ਉਸਨੂੰ ਪਠਾਣਾਂ ਦੀ ਗੱਦਾਰੀ ਅਤੇ ਭੰਗਾਣੀ ਦੇ ਜੰਗ ਦਾ ਪਤਾ ਲਗਾ ਤਾਂ ਦੋ ਭਰਾ, ਚਾਰ ਪੁਤਰ ਅਤੇ ੭੦੦ ਸੌ ਮੁਰੀਦ ਲੈ ਕੇ ਪਾਉਂਟੇ ਹਾਜ਼ਰ ਹੋਇਆ।

## ਭੰਗਾਣੀ ਦਾ ਜੁਧ

ਗੁਰੂ ਜੀ ਨੇ ਪਾਉਂਟੇ ਤੋਂ ਛੇ ਕੋਹ ਦੀ ਵਿਥ ਤੇ ਭੰਗਾਣੀ ਪਿੰਡ ਦੇ ਪਾਸ, ਗਿਰੀ ਨਦੀ ਅਤੇ ਜਮਨਾ ਦੇ ਵਿਚਕਾਰ ਰਣ ਖੰਭਾ ਜਾ ਗੱਡਿਆ। ਆਪ ਸ਼ਸਤ੍ਰ ਬਸਤ੍ਰ ਸਜਾ ਕੇ ਘੋੜੇ ਤੇ ਸਵਾਰ ਹੋ ਕੇ ਨਿਕਲੇ। ਆਪ ਜੀ ਦੇ ਨਾਲ ਬੀਬੀ ਵੀਰੋ ਜੀ ਦੇ ਪੁਤਰ-ਮੋਹਰੀ, ਗੁਲਾਬ ਰਾਇ, ਜੀਤ ਮਲ, ਸੰਗੋ ਸ਼ਾਹ ਤੇ ਗੰਗਾ ਰਾਮ ਸਨ। ਇਨ੍ਹਾਂ ਤੋਂ ਬਿਨਾਂ ਦੀਵਾਨ ਨੰਦ ਚੰਦ, ਸਾਹਿਬ ਚੰਦ, ਮਾਮਾ ਕ੍ਰਿਪਾਲ ਜੀ, ਪ੍ਰੋਹਤ ਦਿਆ ਰਾਮ, ਭਾਈ ਮੇਹਰਾ, ਕਾਲਾ, ਊਦਾ, ਆਲਮ, ਚੰਦਨ ਰਾਇ ਅਤੇ ਪੀਰ ਬੁਧੂ ਸ਼ਾਹ ਜਥਿਆਂ ਦੀ ਕਮਾਨ ਕਰ ਰਹੇ ਸਨ। ਸਿੱਖ ਸੈਨਾ ਪੰਜ ਕੁ ਹਜ਼ਾਰ ਸੀ। ਪਹਾੜੀ ਸੈਨਾਂ ਦੇ ਮੁਖੀ ਰਾਜਾ ਭੀਮ ਚੰਦ, ਫਤੇਹ ਸ਼ਾਹ, ਗੁਪਾਲ ਚੰਦ ਗੁਲੇਰੀਆ, ਕ੍ਰਿਪਾਲ ਚੰਦ ਕਾਂਗੜਾ, ਕੇਸਰੀ ਚੰਦ, ਜਸਵਾਲ, ਹਰੀ ਚੰਦ ਹੰਡੂਰੀਆ, ਦਿਆਲ ਚੰਦ ਕਾਠਗੜ੍ਹੀਆ, ਕਰਮ ਚੰਦ ਭੰਬੋਰ ਆਦਿਕ ਰਾਜੇ ਅਤੇ ਹਯਾਤ ਖਾਂ, ਭੀਖਣ ਖਾਂ, ਨਜ਼ਾਬਤ ਖਾਂ ਆਦਿਕ ਪਠਾਣ ਸਰਦਾਰ ਸਨ। ਪਹਾੜੀ ਸੈਨਾਂ ਦੀ ਗਿਣਤੀ ਸਿਖਾਂ ਨਾਲੋਂ ਬਹੁਤ ਵਧੇਰੇ ਸੀ। ਇਸ ਨਾਲ ਮੁਲਖਈਆ ਭੀ ਸੀ। ੧੬ ਵੈਸਾਖ ੧੭੪੬ ਨੂੰ ਦੋਹਾਂ ਦਲਾਂ ਦਾ ਟਾਕਰਾ ਹੋ ਪਿਆ, ਭਾਈ ਸੰਗੋ ਸ਼ਾਹ ਨੇ ਸਿੱਖ ਸੈਨਾਂ ਨੂੰ ਅਜਿਹੇ ਥਾਂ ਖੜਾ ਕੀਤਾ ਸੀ ਜਿਥੋਂ ਮਾਰ ਵਧੇਰੇ ਹੋ ਸਕਦੀ ਸੀ, ਇਸ ਲਈ ਜਦ ਪਹਾੜੀਏ ਅਗੇ ਵਧੇ ਤਾਂ ਸਿੱਖਾਂ ਨੇ ਦੋ ਹਜ਼ਾਰ ਬੰਦੂਕਾਂ ਦਾਗ ਦਿਤੀਆਂ ਸੈਂਕੜੇ ਆਦਮੀ ਢੂੰਡ ਦਿਤੇ। ਘਮਸਾਣ ਦੀ ਜੰਗ ਹੋਈ, ਮਹੰਤ ਕ੍ਰਿਪਾਲ ਦਾਸ ਨੇ ਕੁਤਕੇ ਨਾਲ ਕਮਾਲ ਕਰ ਦਿਤਾ। ਬਚਿੱਤ੍ਰ ਨਾਟਕ ਵਿਚ ਮਹਾਰਾਜ ਲਿਖਦੇ ਹਨ—

ਕ੍ਰਿਪਾਲ ਕੋਪੀਅੰ ਕੁਤਕੋ ਸੰਭਾਰੀ
ਹਠੀ ਖਾਨ ਹਯਾਤ ਕੇ ਸੀਸ ਝਾਰੀ।

[ਅਧਿ: ੮-੭

ਸੂਰਬੀਰ ਸਾਧੂ ਨੇ ਕੁਤਕੇ ਨਾਲ ਹਯਾਤ ਖਾਂ ਦਾ ਸਿਰ ਫੇੜ ਦਿਤਾ। ਨੰਦ ਚੰਦ ਨੇ ਨਜਾਬਤ ਖਾਂ ਦੇ ਛੱਕੇ ਛੁੜਾ ਦਿਤੇ। ਇਸ

ਜੰਗ ਵਿਚ ਇਕ ਲਾਲ ਚੰਦ ਹਲਵਾਈ ਨੇ ਗੁਰੂ ਜੀ ਦੀ ਕ੍ਰਿਪਾ ਨਾਲ ਉਹ ਤਲਵਾਰ ਚਲਾਈ, ਜਿਸ ਨੂੰ ਵੇਖ ਕੇ ਪਹਾੜੀਏ ਤੇ ਮੁਗਲ ਦੰਗ ਰਹਿ ਗਏ। ਧਰਮ ਜੁਧ ਕਰਦਿਆਂ ਇਹ ਸੂਰਬੀਰ ਸ਼ਹੀਦ ਹੋ ਗਿਆ। ਜੀਤ ਮੱਲ ਤੇ ਸੰਗੋ ਸ਼ਾਹ ਨੇ ਗ਼ਾਜ਼ੀ ਚੰਦੇਲ ਅਤੇ ਰਾਜਾ ਹਰੀ ਚੰਦ ਨਾਲ ਕਰਾਰੇ ਹੱਥ ਕੀਤੇ। ਗ਼ਾਜ਼ੀ ਚੰਦ ਤੇ ਨਜਾਬਤ ਖ਼ਾਂ ਮਾਰੇ ਗਏ। ਸਿਖਾਂ ਵਲੋਂ ਸ੍ਰੀ ਜੀਤ ਮਲ ਤੇ ਸੰਗੋਸ਼ਾਹ ਸ਼ਹੀਦ ਹੋਏ। ਸ੍ਰੀ ਦਸਮੇਸ ਜੀ ਦੇ ਟਾਕਰੇ ਤੇ ਰਾਜਾ ਹਰੀ ਚੰਦ ਆਇਆ, ਹਜ਼ੂਰ ਦੇ ਤੀਰਾਂ ਨਾਲ ਓਹ ਭੀ ਡਿਗ ਪਿਆ। ਬਸ ਫੇਰ ਕੀ ਸੀ ਪਹਾੜੀਆਂ ਦੀ ਫ਼ੌਜ ਨੱਠ ਖਲੋਤੀ। ਇਸ ਜੰਗ ਵਿਚ ਬਦਰੂ ਦੀਨ (ਬੁਧੂਸ਼ਾਹ) ਦੇ ਦੋ ਪੁਤ੍ਰ ਤੇ ਕਈ ਮੁਰੀਦ ਸ਼ਹੀਦ ਹੋਏ। ਤਿੰਨ ਦਿਨ ਦੀ ਜੰਗ ਦੇ ਬਾਹਦ ੧੯ ਵੈਸਾਖ ੧੭੪੬ ਨੂੰ ਗੁਰੂ ਜੀ ਦੀ ਫ਼ਤਹ ਹੋਈ।

ਸੂਰਬੀਰ ਸਿਖਾਂ ਨੂੰ ਸਿਰੋਪਾਉ ਦਿਤੇ ਗਏ। ਸ਼ਹੀਦਾਂ ਦਾ ਅੰਤਮ ਸੰਸਕਾਰ ਕੀਤਾ ਗਿਆ। ਬੁਧੂ ਸ਼ਾਹ ਨੂੰ ਇਕ ਦਸਤਾਰ, ਕੰਘਾ, ਕ੍ਰਿਪਾਨ ਤੇ ਹੁਕਮਨਾਮੇ ਦੀ ਬਖਸ਼ਸ਼ ਹੋਈ।*

ਭੰਗਾਣੀ ਦਾ ਜੁਧ ਫਤਹ ਹੋਣ ਤੋਂ ਬਾਹਦ ਛੇਤੀ ਹੀ ਗੁਰੂ ਜੀ ਅਨੰਦ ਪੁਰ ਆ ਗਏ।



---

*ਇਹ ਚੀਜ਼ਾਂ ਗੁ: ਸਿਰਾਪਾਉ ਨਾਭਾ ਵਿਚ ਮੌਜੂਦ ਹਨ। ਬੁਧੂ ਸ਼ਾਹ ਨੂੰ ਉਸਮਾਨ ਖ਼ਾਂ ਹਾਕਮ ਸਢੌਰਾ ਨੇ ਗੁਰੂ ਜੀ ਦੀ ਮਦਦ ਕਰਨ ਦੇ ਦੋਸ਼ ਵਿਚ ਕਤਲ ਕੀਤਾ। ਸੰਮਤ ੧੭੬੬ ਵਿਚ ਬਾਬਾ ਬੰਦਾ ਜੀ ਨੇ ਉਸ ਨੂੰ ਫਾਂਸੀ ਦਿਤੀ।

# ਸੌਂਤੀਵਾਂ ਵਿਆਖਿਆਨ

## ਸ੍ਰੀ ਦਸਮੇਸ਼ ਜੀ ਦਾ ਵਿਦਿਆ ਦਰਬਾਰ ਪਰ ਕਵੀਆਂ ਦੀ ਰਚਨਾ

ਕੋਈ ਕੌਮ ਸਰੀਰਕ ਤੌਰ ਤੇ ਬਲਵਾਨ ਤੇ ਸੂਰਬੀਰ ਹੋਵੇ, ਪਰ ਜੇ ਉਹ ਵਿਦਯਕ, ਸਾਹਿਤਕ ਤੇ ਦਿਮਾਗ਼ੀ ਤੌਰ ਤੇ ਉਨਤ ਨਹੀਂ ਤਾਂ ਉਸ ਨੂੰ ਸਹੀ ਉਨਤ ਨਹੀਂ ਸਮਝਣਾ ਚਾਹੀਦਾ। ਬਲ ਅਤੇ ਬੁਧੀ ਦੋਹਾਂ ਦਾ ਹੋਣਾ ਜ਼ਰੂਰੀ ਹੈ। ਬੁਧੀ ਵਿਦਿਆ ਤੇ ਕੋਮਲ ਉਨਰਾਂ ਨਾਲ ਚਮਕਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਜਿਥੇ ਸੂਰਬੀਰ ਬਣਾਇਆ, ਦਿਮਾਗੀ ਤੌਰ ਤੇ ਵੀ ਉਚਿਆਂ ਕਰਨ ਦਾ ਜਤਨ ਕੀਤਾ ਹੈ। ਆਪ ਖੁਦ ਅਜਿੱਤ ਸੂਰਮੇਂ ਤੇ ਪ੍ਰਬੀਨ ਸੈਨਾਪਤੀ ਸਨ, ਪਰ ਨਾਲ ਹੀ ਵਿਦਵਾਨ, ਅਦੁਤੀ ਕਵੀ, ਫਿਲਾਸਫਰ, ਕੋਮਲ ਉਨਰਾਂ ਦੇ ਜਾਣੂ ਤੇ ਸਾਹਿਤ ਦੀ ਬਹੁਤ ਸੂਖਮ ਤੇ ਉਚੀ ਸੂਝ ਰਖਣ ਵਾਲੇ ਸਨ। ਆਪ ਸੰਸਕ੍ਰਿਤ, ਫਾਰਸੀ, ਅਰਬੀ ਤੇ ਕਈ ਬੋਲੀਆਂ ਦੇ ਜਾਣੂ ਸਨ। ਵਿਦਿਆ ਦੀ ਸਰਪਰਸਤੀ, ਗੁਣੀਆਂ, ਕਵੀਆਂ ਤੇ ਵਿਦਵਾਨਾਂ ਦੀ ਕਦਰ ਕਰਨ ਵਾਲੇ ਸਨ। ਪਾਉਂਟੇ ਤੋਂ ਵਾਪਸ ਆ ਕੇ ਗੁਰੂ ਜੀ ਨੇ ੧੭੪੬ ਬਿ: ਵਿਚ ਅਨੰਦਪੁਰ ਵਿਚ ਅਨੰਦ ਗੜ੍ਹ, ਲੋਹ ਗੜ੍ਹ, ਫ਼ਤਹ ਗੜ੍ਹ ਤੇ ਤਾਰਾ ਗੜ੍ਹ ਕਿਲੇ ਬਣਵਾਏ। ਤੋਪਾਂ ਢਲਵਾਈਆਂ।*

---

*ਹੋਰ ਸਾਰੇ ਕਿਲ੍ਹੇ ਗਿਰ ਗਏ ਹਨ। ਅਨੰਦਗੜ੍ਹ ਦੀ ਉਸਾਰੀ ਹੁਣ ਨਵੇਂ ਸਿਰਿਓਂ ਹੋਈ ਹੈ। ਇਨ੍ਹਾਂ ਚੋਂ ਦੋ ਤੋਪਾਂ ਲਾਹੌਰ ਦੇ ਅਜਾਇਬ ਘਰ ਵਿਚ ਪਈਆਂ ਸਨ। ਹੁਣ ਭਾਰਤ ਆਗਈਆਂ ਹਨ।

ਦੋਵੇਂ ਵੇਲੇ ਦੀਵਾਨ ਸਜਦੇ ਸਨ, ਕਥਾ ਕੀਰਤਨ ਤੇ ਧਰਮ ਪ੍ਰਚਾਰ ਦੇ ਨਾਲ ਰਾਜਨੀਤਕ ਸਿਖਿਆ ਵੀ ਦਿਤੀ ਜਾਂਦੀ ਸੀ। ਗੁਰੂ ਜੀ ਵਿਚ ਜਲਾਲ, ਜਮਾਲ ਤੇ ਵਿਦਿਆ ਦਾ ਕਮਾਲ ਤਿੰਨੇ ਭਰਪੂਰ ਸਨ। ਗੁਰੂ ਦਰਬਾਰ ਵਿਚ ਕੀਰਤਨ ਤੇ ਹੁੰਦਾ ਹੀ ਸੀ, ਕਾਵਯ, ਇਤਿਹਾਸ, ਫ਼ਿਲਾਸਫ਼ੀ, ਮਜ਼ਹਬ ਤੇ ਰਾਜਨੀਤਕ ਸਾਹਿਤਯ ਨੂੰ ਭੀ ਉਨਤ ਕੀਤਾ ਗਿਆ। ਪਹਿਲੇ ਅਨੰਦ ਪੁਰ ਵਿਚ ਇਹ ਰੌ ਜਾਰੀ ਹੋਈ ਪਾਉਂਟੇ ਵਿਚ ਵਧੀ, ਮੁੜ ਅਨੰਦਪੁਰ ਵਿਚ ਕੇਂਦ੍ਰੀਯ ਹੋ ਗਈ। ਗੁਰੂ ਜੀ ਦੇ ਵਿਦਿਆ ਦਰਬਾਰ ਤੇ ਕਾਵਯ-ਕਿਆਰੀ ਦਾ ਸੰਖੇਪ ਵਰਣਨ ਕਰਦੇ ਹਾਂ। ਅਨੰਦ ਪੁਰ ਵਿਚ ਗੁਰੂ ਜੀ ਦੇ ਪਾਸ ਹਿੰਦੁਸਤਾਨ ਦੇ ਪ੍ਰਸਿਧ ਵਿਦਵਾਨ, ਕਵੀ ਤੇ ਅਨੁਵਾਦਕ ੮੦ ਕੁ ਗਿਣਤੀ ਵਿਚ ਸਨ। ਜਿਨ੍ਹਾਂ ਚੋਂ ੫੨ ਕਵੀ ਸਨ। ਇਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ—

ਭਾਈ ਨੰਦ ਲਾਲ, ਸੇਨਾਪਤਿ, ਅੰਮ੍ਰਿਤ ਰਾਇ, ਮੰਗਲ, ਸੁਖਦੇਵ, ਚੰਦਨ, ਈਸਰ, ਆਲਮ, ਉਦੇ ਰਾਇ, ਹੰਸ ਰਾਮ, ਰਾਵਲ, ਸ਼ਾਰਦਾ, ਸੁਦਾਮਾ, ਲਖਣ, ਭੋਜ, ਅੱਲੂ, ਮੱਧੂ, ਚੰਦ, ਲੱਖਾ, ਬਿਧੀ ਚੰਦ, ਬਿਰਜ ਲਾਲ, ਖਾਨਖਾਨਾ, ਪਿੰਡੀ ਦਾਸ, ਰਾਮਦਾਸ, ਹੁਸੈਨ, ਨਿਹਾਲ, ਮਦਨ ਲਾਲ, ਧਰਮ ਸਿੰਘ, ਧਿਆਨ ਸਿੰਘ, ਦਇਆ ਸਿੰਘ, ਰੋਸ਼ਨ ਸਿੰਘ, ਧੰਨਾ ਸਿੰਘ, ਟਹਿਕਣ, ਨੰਦ, ਗੁਰਦਾਸ, ਅਚਲ ਦਾਸ, ਅਣੀ ਰਾਇ, ਸਯਾਮ, ਸੈਨਾ, ਸੇਖਾ, ਰਾਮ ਚੰਦ, ਮਾਨੀ, ਸੁੰਦਰ ਸੋਹਣ, ਜਾਨ, ਹੀਰ, ਠਾਕਰ ਤੇ ਕੁਵਰੇਸ਼। ਕੁਵਰੇਸ਼ ਕੇਸ਼ੋ ਦਾਸ ਬੁੰਦੇਲ ਖੰਡ ਦਾ ਪੁਤਰ ਸੀ। ਔਰੰਗਜ਼ੇਬ ਇਸ ਨੂੰ ਮੁਸਲਮਾਨ ਕਰਨਾ ਚਾਹੁੰਦਾ ਸੀ, ਇਹ ਨੱਸ ਕੇ ਅਨੰਦਪੁਰ ਪੁਜਾ ਸੀ।

ਇਹ ਕਵੀ ਸੰਸਕ੍ਰਿਤ, ਫਾਰਸੀ, ਅਰਬੀ, ਬ੍ਰਿਜ ਭਾਸ਼ਾ ਤੇ ਹੋਰ ਕਈ ਬੋਲੀਆਂ ਦੇ ਜਾਣੂ ਸਨ। ਗੁਰੂ ਜੀ ਨੇ ਇਨ੍ਹਾਂ ਪਾਸੋਂ ਧਰਮ ਫਿਲਾਸਫ਼ੀ ਰਾਜਨੀਤੀ, ਵੈਦਿਕ, ਇਤਿਹਾਸ, ਕਾਵਯ ਸਾਹਿਤਯ,

ਦੇ ਚੰਗੇ ਚੰਗੇ ਪੁਸਤਕ ਲਿਖਵਾਏ । ਰਾਮਾਇਨ, ਮਹਾਂ ਭਾਰਤ, ਉਪਨਿਸ਼ਦਾ, ਜੈਮਨੀ, ਯੋਗਵਸਿਸ਼ਟ, ਮਨੂ ਸਿਮਰਤੀ, ਵਿਦਰ, ਸੁਕਰ ਤੇ ਚਾਣਕ ਨੀਤੀ ਤੇ ਕਈ ਪੁਰਾਣਕ ਪੁਸਤਕਾਂ ਦੇ ਅਨੁਵਾਦ ਕਰਾਏ। ਰਵਾਇਤ ਹੈ ਕਿ ਹਨੂਮਾਨ ਨਾਟਕ ਮਹਾਰਾਜ ਪਾਸ ਰਖਦੇ ਸਨ। ਅਨੰਦ ਪੁਰ ਵਿਚ ਜੋ ਇਲਮੀ-ਖਜ਼ਾਨਾ ਇਕੱਤਰ ਹੋਇਆ ਉਸ ਚੋਂ ਇਕ ਗ੍ਰੰਥ ਦਾ ਨਾਂ ਵਿਦਿਆ ਸਾਗਰ ਜਾਂ ਵਿਦਿਆ ਧਰ ਸੀ। *ਜਿਸ ਦਾ ਵਜ਼ਨ ਨੌਂ ਮਣ ਸੀ। ਜੰਗਾਂ ਜੁਧਾਂ ਦੇ ਕਾਰਨ ਇਹ ਗ੍ਰੰਥ ਤੇ ਹੋਰ ਬਹੁਤ ਸਾਰੀਆਂ ਰਚਨਾਵਾਂ ਨਸ਼ਟ ਹੋ ਗਈਆਂ। ਇਨ੍ਹਾਂ ਚੋਂ ਕੁਝ ਇਸ ਵਕਤ ਪਟਿਆਲੇ ਦੇ ਪੁਸਤਕਾਲਯ ਵਿਚ ਭੀ ਹਨ। ਅਸੀਂ ਆਪ ਰਿਆਸਤ ਚੰਬੇ ਵਿਚ ਭਾਈ ਧਿਆਨ ਸਿੰਘ ਜੜੀਏ ਪਾਸ ਦਸਮ ਪਾਤਸਾਹ ਦਾ ਲਿਖਵਾਇਆ ਹੋਇਆ ਵੈਦਿਕ ਦਾ ਇਕ ਗ੍ਰੰਥ ਵੇਖਿਆ ਹੈ।

ਸਾਰੇ ਕਵੀਆਂ ਦੀ ਕਾਵਯ ਅਪ੍ਰਾਪਤ ਹੈ। ਜੋ ਮਿਲਦੀ ਹੈ, ਉਹ ਭੀ ਸਾਰੀ ਨਹੀਂ ਦਿਤੀ ਜਾ ਸਕਦੀ। ਕੁਝ ਕਵੀਆਂ ਦੇ ਸੰਖੇਪ ਹਾਲਾਤ ਤੇ ਕਵਿਤਾ ਦੇ ਨਮੂਨੇ ਦਿਤੇ ਜਾਂਦੇ ਹਨ।

(੧) ਸੈਨਾ ਪਤਿ--ਇਹ ਗੁਰੂ-ਦਰਬਾਰ ਦਾ ਪ੍ਰਸਿਧ ਕਵੀ ਸੀ, ਇਸ ਨੇ 'ਗੁਰ ਸੋਭਾ' ਨਾਮੇ ਗ੍ਰੰਥ ਲਿਖਿਆ ਹੈ। ਜਿਸ ਵਿਚ ਅੰਮ੍ਰਿਤ ਪ੍ਰਚਾਰ ਸਿਖੀ ਦੀ ਰਹਿਤ, ਕਈ ਜੁਧਾਂ ਤੇ ਦਸਮ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਤਕ ਦੇ ਹਾਲਾਤ ਲਿਖੇ ਹਨ। ਸੈਨਾ ਪਤਿ ਨੇ ਹੀ ਸੰਸਕ੍ਰਿਤ ਚੋਂ 'ਚਾਣਕ ਨੀਤੀ' ਦਾ ਅਨੁਵਾਦ ਕੀਤਾ ਹੈ।

(੨) ਭਾਈ ਆਸਾ ਸਿੰਘ ਮੁਤਸੱਦੀ--ਇਹ ਬੜਾ ਵਿਦਵਾਨ ਤੇ ਦਿਆਨਤਦਾਰ ਸੀ। ਗੁਰੂ ਜੀ ਪਾਸ ਹੁੰਡੀਆਂ ਲਿਖਣ ਦਾ ਕੰਮ

---

*ਨਾਮ ਗ੍ਰੰਥ ਕੋ ਵਿਦਿਆ ਸਾਗਰ, ਰਾਖਨ ਕੀਨੋ ਸ੍ਰੀ ਪ੍ਰਭ ਨਾਗਰ।
[ਸੂ: ਪ੍ਰ. ਰੁਤ ੩–੫੧]

ਕਰਦਾ ਸੀ। ਇਕ ਦਿਨ ਇਕ ਗਰੀਬ ਸਿਖ ਨੇ ਇਸ ਨੂੰ ਕਿਹਾ, 'ਮੇਰੀ ਲੜਕੀ ਜਵਾਨ ਹੈ, ਉਸ ਦੀ ਸ਼ਾਦੀ ਕਰਨੀ ਹੈ, ਮੇਰੀ ਕੋਈ ਮਾਇਕ ਸਹਾਇਤਾ ਕਰੋ।' ਭਾਈ ਆਸਾ ਸਿੰਘ ਨੇ ਬਿਨਾਂ ਮਹਾਰਾਜ ਨੂੰ ਪੁਛੇ ਦਸੇ ਇਕ ਸਿਖ ਦੇ ਨਾਂ ਮੋਹਰ ਲਾ ਕੇ ਪੰਜ ਸੌ ਰੁਪਏ ਦੀ ਹੁੰਡੀ ਕਰ ਦਿਤੀ। ਸਿਖ ਨੇ ਹੁੰਡੀ ਤਾਰ ਦਿਤੀ। ਗਰੀਬ ਦੀ ਲੜਕੀ ਦੀ ਸ਼ਾਦੀ ਹੋ ਗਈ। ਕੁਝ ਚਿਰ ਪਿਛੋਂ ਜਿਸ ਸਿਖ ਨੇ ਹੁੰਡੀ ਤਾਰੀ ਸੀ, ਅਨੰਦ ਪੁਰ ਆਇਆ। ਉਸ ਨੇ ਮਹਾਰਾਜ ਨਾਲ ਹੁੰਡੀ ਦਾ ਜ਼ਿਕਰ ਕੀਤਾ। ਜਦ ਭਾਈ ਆਸਾ ਸਿੰਘ ਨੂੰ ਇਸ ਦਾ ਪਤਾ ਲਗਾ ਤਾਂ ਛੁਪ ਕੇ ਦਰਬਾਰ ਵਿਚੋਂ ਚਲਾ ਗਿਆ। ਘਰ ਜਾ ਕੇ ਇਸ ਨੂੰ ਖਿਆਲ ਆਇਆ ਕਿਉਂ ਨਾ ਗੁਰੂ ਜੀ ਨੂੰ ਸਹੀ ਗਲ ਦਸ ਦਿਆਂ ?' ਇਸ ਨੇ ਦੋਹਰੇ ਲਿਖੇ, ਕਲਮੋਂ ਵਾਰ–

•

ਮੁਖ ਕਾਰਾ ਮੇਰੋ ਕਰੈ, ਕਰਤ ਨ ਪਰ ਉਪਕਾਰ।
ਤਾਹੂ ਕੋ ਮਨ ਕਰਨ ਨਿਜ ਕਾਰੇ ਬਦਨ ਨਿਹਾਰ।
ਫਟ ਛਾਤੀ ਦੋ ਟੂਕ ਭਈ ਰੁਦਨ ਕਰਤ ਲਿਖ ਜਾਤ।
ਪਰ ਸੁਆਰਥ ਉਪਕਾਰ ਬਿਨ ਮੁਝੇ ਨ ਸੁਪਨੇ ਸ਼ਾਂਤ।

ਇਹ ਚਿਠੀ ਪੜ੍ਹ ਕੇ ਮਹਾਰਾਜ ਨੇ ਇਸ ਨੂੰ ਬਖਸ਼ ਦਿਤਾ।

(੩) ਚੰਦਨ–ਇਹ ਬੜਾ ਵਿਦਵਾਨ ਕਵੀ ਸੀ। ਜਦ ਗੁਰੂ ਦਰਬਾਰ ਵਿਚ ਆਇਆ ਤਾਂ ਇਸ ਨੂੰ ਫੁਰਨਾ ਫੁਰਿਆ ਕਿ ਗੁਰੂ ਜੀ ਪਾਸ ਜ਼ਿਮੀਦਾਰ, ਤ੍ਰਖਾਣ, ਨਾਈ ਤੇ ਝੀਵਰ ਆਦਿ ਜ਼ਾਤਾਂ ਦੇ ਲੋਕ ਇਕਠੇ ਹੋਏ ਹਨ, ਇਨ੍ਹਾਂ ਨੇ ਗੁਣ ਅਤੇ ਵਿਦਿਆ ਦੀ ਕੀ ਕਦਰ ਕਰਨੀ ਹੈ ? ਗੁਰੂ ਜੀ ਨੇ ਕਿਹਾ, 'ਕਵਿਤਾ ਸੁਣਾਉ।' ਕਵੀ ਨੇ ਇਹ ਸ੍ਵਯਾ ਪੜ੍ਹਿਆ–

## ਕਵੀ ਦਰਬਾਰ

ਨਵ ਸਾਤ ਤਿਯੋ1, ਨਵ ਸਾਤ ਕੀਯੇ2, ਨਵ ਸਾਤ ਪੀਏ3,
ਨਵ ਸਾਤ ਪਿਯਾਏ। ਨਵ ਸਾਤ ਰਚੇ5 ਨਵ ਸਾਤ ਬਦੇ,
6ਨਵ ਸਾਤ ਪੀਆ ਪਰਿ ਦਾਯਕ ਪਾਏ। ਜੀਤ ਕਲਾ ਨਵ
ਸਾਤਨ7 ਕੀ, ਨਵ ਸਾਤਨ ਕੋ8 ਮੁਖ ਅੰਚਰ ਛਾਏ।
ਮਾਨਹੁ ਮੇਘ ਕੇ ਮੰਡਲ ਮੈਂ ਕਵਿ ਚੰਦਨ ਚੰਦ
ਕਲੇਵਰ ਛਾਏ।

ਕਲਗੀਧਰ ਨੇ ਚੋਬਦਾਰ ਨੂੰ ਕਿਹਾ, "ਘੋੜਿਆਂ ਦੇ ਸੇਵਾਦਾਰ ਭਾਈ ਧੰਨਾ ਸਿੰਘ ਨੂੰ ਬੁਲਾ ਲਿਆਓ"। ਧੰਨਾ ਸਿੰਘ ਆਇਆ ਤਾਂ ਹਜ਼ੂਰ ਨੇ ਉਸ ਨੂੰ ਕਿਹਾ ਚੰਦਨ ਕਵੀ ਦੀ ਕਵਿਤਾ ਦੇ ਅਰਥ ਕਰੋ ਤੇ ਆਪਣੀ ਕਾਵਯ ਸੁਣਾਓ। ਉਸ ਨੇ ਸਵੱਯੇ ਦੇ ਅਰਥ ਕੀਤੇ ਅਤੇ ਆਪਣੇ ਵਲੋਂ ਇਹ ਸਵੱਯਾ ਉਚਾਰਨ ਕੀਤਾ।

ਮੀਨ ਮਰੇ ਜਲ ਕੇ ਪਰਸੇ ਕਬਹੂ ਨਾਂ ਮਰੇ ਪਰ ਪਾਵਕ ਪਾਏ।
ਹਾਥੀ ਮਰੇ ਮਦ ਕੇ ਪਰਸੇ ਕਬਹੂੰ ਨਾਂ ਮਰੇ ਤਨ ਤਾਪ ਕੇ ਆਏ।
ਤੀਯ ਮਰੇ ਪੀਯ ਕੇ ਪਰਸੇ ਕਬਹੂ ਨਾਂ ਮਰੇ ਪਰਦੇਸ ਸਿਧਾਏ।
ਗੂੜ ਮੈਂ ਬਾਤ ਕਹੀ ਦ੍ਵਿਜ ਰਾਜ ਵਿਚਾਰ ਸਕੇ ਨ ਬਿਨਾ ਚਿਤੁਲਾਏ।

ਇਸ ਕਵਿਤਾ ਦੇ ਪਹਿਲੇ ਪਾਦ 'ਪਰਸੇ' ਤਕ ਪ੍ਰਸ਼ਨ ਹੈ। 'ਕਬਹੂੰ ਨ' ਉਤਰ ਹੈ। ਇਸਤਰੀ, ਮਛੀ ਤੇ ਹਾਥੀ ਦੀ ਮੌਤ ਕਿਸ ਤਰ੍ਹਾਂ ਹੈ? ਪਿਛਲੀਆਂ ਤੁਕਾਂ ਵਿਚ ਇਸਦਾ ਨਿਰਣਾ ਹੈ। ਚੰਦਨ ਕਵੀ ਇਹ ਸੁਣ ਕੇ ਹੈਰਾਨ ਹੋ ਗਿਆ, ਕੁਝ ਦਸ ਨਾ ਸਕਿਆ। ਭਾਈ ਧੰਨਾ ਸਿੰਘ ਨੇ ਉਸਨੂੰ ਆਪਣੀ ਕਵਿਤਾ ਦੇ ਅਰਥ ਸਮਝਾਏ,

---

1 ਸੋਲਾਂ ਸਾਲ ਦੀ ਇਸਤ੍ਰੀ। 2 ਸ਼ਿੰਗਾਰ। 3 ਪਤੀ। 4 ਸੋਲਾਂ ਮਹੀਨਿਆਂ ਪਿਛੋਂ ਪਤੀ ਆਇਆ। 5 ਸੋਲਾਂ ਘਰਾਂ ਵਾਲੀ ਚੌਪੜ। 6 ਸੋਲਾਂ ਦਾਅ। 7 ਇਸਤ੍ਰੀ ਦੇ ਦਾਅ। 8 ਚੰਦਮੁਖੀ ਨੇ ਲੀੜੇ ਵਿਚ ਮੂੰਹ ਛੁਪਾ ਲਿਆ।

ਚੰਦਨ ਦਾ ਹੰਕਾਰ ਦੂਰ ਹੋ ਗਿਆ।

(੪) ਕਵੀ ਸੁਦਾਮਾ ਜੋ ਗੁਰੂ ਦਰਬਾਰ ਦਾ ਪ੍ਰਸਿਧ ਕਵੀ ਸੀ, ਲਿਖਦਾ ਹੈ:-

ਏਕੇ ਸੰਗ ਪਢੇ ਹੈਂ, ਅਵੰਤਿਕਾ੧ ਸੰਦੀਪਨੀ੨ ਕੇ,
ਸੋਈ ਸੁਧ ਆਈ ਤੋ ਬੁਲਾਇ ਬੂਝੀ ਬਾਮਾ੩ ਮੈਂ।
ਪੁੰਗੀ ਫਲ ੪ਹੋਤ ਤੋ ਅਸੀਸ ਦੇਤੇ ਨਾਥ ਜੀ ਕੇ,
ਤੰਦੁਲ ਲੇ ਦੀਨੇ ਬਾਧ ਲੀਨੇ ਫਟੇ ਜਾਮਾਂ ਮੈਂ।
ਦੀਨ ਦਯਾਲੁ ਸੁਨਕੈ ਦਯਾਲੁ ਦਰਬਾਰ ਮਿਲੇ,
ਏਤੇ ਕਛੁ ਦੀਨੇ ਪਾਈ ਅਗਿਨਤ ਸਾਮਾ ਮੈਂ।
ਪ੍ਰੀਤ ਕਰ ਜਾਨੇ ਗੁਰ ਗੋਬਿੰਦ ਕੇ ਮਾਨੇ ਤਾਂਤੇ,
ਵਹੀ ਤੂੰ ਗੋਬਿੰਦ ਵਹੀ ਬਾਹਮਨ ਸੁਦਾਮਾ ਮੈਂ।

(੫) ਅੰਮ੍ਰਿਤ ਰਾਇ ਲਾਹੌਰ ਦਾ ਕਵੀ ਸੀ, ਇਸ ਨੂੰ ਮਹਾਂ ਭਾਰਤ ਦੇ 'ਸਭਾ ਪਰਵ' ਦਾ ਅਨੁਵਾਦ ਕਰਨ ਪਰ ਮਹਾਰਾਜ ਨੇ **ਇਸ** ਨੂੰ ੬੦ ਹਜ਼ਾਰ ਰੁਪਿਆ ਦਿਤਾ।*

(੬) ਮੰਗਲ, ਇਸ ਨੇ 'ਸਲਯ ਪਰਵ' ਦਾ ਅਨੁਵਾਦ ਕੀਤਾ। ਇਸਨੂੰ ਵੀ ਗੁਰੂ ਜੀ ਨੇ ਧਨ ਦਿਤਾ। ਮੰਗਲ ਕਹਿੰਦਾ ਹੈ-

ਸਲਯ ਪਰਵ ਭਾਸ਼ਾ ਭਯੋ ਗੁਰ ਗੋਬਿੰਦ ਕੇ ਰਾਜ।
ਅਰਬ ਖਰਬ ਬਹ ਦਰਬਦੇ ਕਰਿ ਕਵਿਜਨ ਕੇ ਕਾਜ।

(੭) ਲੱਖਣ ਤੇ ਭੋਜ ਰਾਜ:-ਇਹ ਦੋਵੇਂ ਚਾਂਗਰੇ ਗੋਤ ਦੇ ਰਾਜਪੂਤ ਸਨ। ਲੱਖਣ ਨੇ ਪੰਚ ਤੰਤ੍ਰ ਦਾ ਅਨੁਵਾਦ 'ਹਿਤ ਉਪਦੇਸ਼' ਨਾਮੇ ਪੁਸਤਕ ਦੇ ਰੂਪ ਵਿਚ ਕੀਤਾ।

(੮) ਹੰਸ ਰਾਮ:-ਇਹ ਗੁਰੂ ਦਰਬਾਰ ਦਾ ਪ੍ਰਸਿਧ ਕਵੀ

---

੧ ਨਗਰੀ ੨ ਸ੍ਰੀ ਕ੍ਰਿਸ਼ਨ ਜੀ ਦਾ ਗੁਰੂ ੩ ਇਸਤ੍ਰੀ ੪ ਨਾਰੀਅਲ

*ਗੁਰਬਿਲਾਸ ਬਾਬਾ ਸੁਮੇਰ ਸਿੰਘ।

ਸੀ। ਜੰਗ ਤੋਂ ਪਹਿਲੇ ਅਨੰਦ ਪੁਰ ਤੋਂ ਗੁਰੂ ਜੀ ਨੇ ਇਸ ਨੂੰ ਧਨ ਪਦਾਰਥ ਹਾਥੀ-ਘੋੜੇ, ਆਦਿ ਦੇ ਕੇ ਵਿਦਾ ਕੀਤਾ। ਕਵੀ ਦਾ ਠਾਠ ਬਾਠ ਦੇਖ ਕੇ ਪਹਾੜੀਏ ਘਬਰਾ ਗਏ। ਉਨ੍ਹਾਂ ਸਮਝਿਆ ਗੁਰੂ ਜੀ ਹੱਲਾ ਕਰ ਕੇ ਆ ਰਹੇ ਹਨ। ਹੰਸ ਨੇ ਉਨ੍ਹਾਂ ਦਾ ਤੌਖਲਾ ਦੂਰ ਕਰਨ ਲਈ ਇਹ ਕਬਿੱਤ ਲਿਖ ਕੇ ਭੇਜਿਆ–

ਦੁੰਦਭੀ੧ ਧੁੰਕਾਰੇ ਬਾਜੇ ਮਾਨੋ ਜਲਧਰ੨ ਗਾਜੇ,
ਰਾਜਤ੩ ਨਿਸ਼ਾਨ ਭਯ ਭਾਨ੪ ਛਿਪੇ ਜਾਤ ਹੈਂ।
ਹਾਥਿਨ ਕੇ ਹਲਕਾ੫ ਹਜ਼ਾਰਨ ਗਨੇ ਕੋ ਹਯ੬,
ਜਟਤ ਜਵਾਹਰ, ਜੋ ਜਗ-ਮਗ ਗਾਤ ਹੈਂ।
ਕੋਰ੭ ਸਾਜੇ ਜੋਰ ਕਰ ਨਾਲਨ ਕੋ ਸ਼ੋਰ ਸੁਨੇ,
ਸੰਕਤ ਸੁਰੇਸ਼੮ ਔ ਨਰੇਸ਼ ਬਿਲਖਾਤ ਹੈਂ।
ਹੰਸ ਰਾਮ ਕਹਿਤ ਬਿਰਾਜੇ ਜਿਨ ਭਾਜੋ,
ਗੁਰੂ ਗੋਬਿੰਦ ਕੇ ਮਾਂਗੇ ਕਵਿ ਰਾਜ ਚਲੇ ਜਾਤ ਹੈਂ।

(੯) ਭਾਈ ਨੰਦ ਲਾਲ–ਆਪ ਬੜੇ ਸਾਦਿਕ ਸਿਖ ਤੇ ਫਾਰਸੀ ਦੇ ਪ੍ਰਸਿਧ ਕਵੀ ਹੋਏ ਹਨ। ਆਪ ਦੇ ਪਿਤਾ ਦੀਵਾਨ ਛਜੂ ਰਾਮ ਮੁਈਨੁਦੀਨ ਨਵਾਬ ਗਜ਼ਨੀ ਦੇ ਪਾਸ ਦੀਵਾਨ ਸਨ। ਭਾਈ ਨੰਦ ਲਾਲ ਜੀ ਨੂੰ ਵੈਰਾਗੀ ਸਾਧੂਆਂ ਪਾਸੋਂ ਦੀਖਿਆ ਦੁਆਈ ਗਈ। ੧੭ ਬਰਸ ਦੀ ਉਮਰ ਵਿਚ ਮਾਤਾ ਜੀ ਤੇ ਦੋ ਬਰਸ ਪਿਛੋਂ ਆਪ ਦੇ ਪਿਤਾ ਦਾ ਦੇਹਾਂਤ ਹੋ ਗਿਆ। ਗਜ਼ਨੀ ਵਿਚ ਨੌਕਰੀ ਕਰਨ ਦੀ ਥਾਵੇਂ ਆਪ ਪੰਜਾਬ ਆ ਗਏ। ਮੁਲਤਾਨ ਵਿਚ ਆਪ ਨੇ ਨਿਵਾਸ ਕੀਤਾ। ਭਾਈ ਸਾਹਿਬ ਨੂੰ ਲੋਕ ਪਠਾਣ ਸਮਝ ਕੇ ਆਗਾ ਕਹਿੰਦੇ ਸਨ, ਇਸ ਲਈ ਹੁਣ ਤੀਕ ਉਸ ਮਹੱਲੇ ਦਾ ਨਾਂ ਆਗਾ

---

੧. ਨਗਾਰੇ। ੨. ਬਦਲ। ੩. ਸੋਭਦੇ। ੪. ਸੂਰਜ ੫. ਘੇਰਾ। ੬. ਘੋੜੇ। ੭ ਕਤਾਰਾਂ। ੮. ਇੰਦਰ

ਾ' ਹੈ। ਆਪ ਫ਼ਾਰਸੀ ਤੇ ਅਰਬੀ ਦੇ ਬੜੇ ਆਲਮ ਸਨ, ਇਸ ੜੀ ਬਹਾਦਰ ਸ਼ਾਹ ਨੇ ਆਪ ਨੂੰ ਆਗਰੇ ਸਦ ਕੇ ਮੀਰ ਮੁਨਸ਼ੀ ਯਤ ਕੀਤਾ। ਇਕ ਦਿਨ ਦਰਬਾਰ ਵਿਚ ਕੁਰਾਨ ਦੀ ਕਿਸੇ ਇਤ ਤੇ ਵਿਚਾਰ ਹੋ ਰਹੀ ਸੀ, ਭਾਈ ਨੰਦ ਲਾਲ ਜੀ ਨੇ ਉਸ ਦੇ ਥ ਕੀਤੇ। ਔਰੰਗਜ਼ੇਬ ਨੇ ਆਪ ਨੂੰ ਮੁਸਲਮਾਨ ਬਨਾਉਣਾ ਹਿਆ। ਇਸ ਲਈ ਆਪ ਗਿਆਸੁ ਦੀਨ ਦਰੋਗੇ ਸਮੇਤ ਸ਼ਾਹੀ ਬਾਰ ਛਡ ਕੇ ਅਨੰਦਪੁਰ ਆ ਗਏ। ਫ਼ਾਰਸੀ ਵਿਚ ਆਪ ਦੀਆਂ ਹ ਪੁਸਤਕਾਂ ਹਨ-੧ ਤੌਸੀਫੋ ਸਨਾ। ੨. ਖਾਤਮਾ। ਗੰਜਨਾਮਾ। ੪ ਜ਼ਿੰਦਗੀ ਨਾਮਾ। ੫. ਦੀਵਾਨ ਗੋਯਾ। ਇਨਸ਼ਾ ਦਸਤੂਰ। ੭. ਅਰਜ਼ੁਲ ਅਲਫ਼ਾਜ਼।

ਭਾਈ ਨੰਦ ਲਾਲ ਜੀ 'ਗੋਯਾ' ਤਖ਼ਲਸ (ਛਾਪ) ਰਖਦੇ ੇ। ਆਪ ਦੀ ਕਵਿਤਾ ਹਾਫ਼ਿਜ਼ ਸ਼ੀਰਾਜ਼ੀ ਨਾਲ ਮਿਲਦੀ ਹੈ। ਸ ਵਿਚ ਪ੍ਰੇਮ ਤੇ ਗੁਰ ਭਗਤੀ ਦੀ ਪ੍ਰਧਾਨਤਾ ਹੈ। ਆਪ ਨੇ ਦਗੀ ਨਾਮਾ' ਪੁਸਤਕ ਲਿਖਕੇ ਦਸਮ ਪਾਤਸ਼ਾਹ ਦੇ ਪੇਸ਼ ਕੀਤੀ ਜ਼ੂਰ ਨੇ ਫ਼ੁਰਮਾਇਆ, ਇਹ 'ਜ਼ਿੰਦਗੀਨਾਮਾ' ਹੈ। ਪੁਸਤਕ ਦੇ ਖੀਰ ਵਿਚ ਮਹਾਰਾਜ ਨੇ ਆਪਣੇ ਕਲਮ ਨਾਲ ਇਹ ਸ਼ੇਅਰ ਖਿਆ-

ਆਬੇ ਹੈਵਾਂ ਪੁਰ ਸ਼ੁਦਹ ਚੂੰ ਜਾਮੇ ਓ।
'ਜ਼ਿੰਦਗੀ ਨਾਮਾ' ਸ਼ੁਦਹ ਜ਼ਾਂ ਨਾਮੇ ਓ।

ਭਾਈ ਨੰਦ ਲਾਲ ਜੀ ਦੀ ਕਵਿਤਾ ਦਾ ਨਮੂਨਾ ਇਸ ਕਾਰ ਹੈ:-

(੧) ਦੀਨੋ ਦੁਨੀਆ ਦਰ ਕਮੰਦੇ ਆਂ ਪਰੀ ਰੁਖਸਾਰਿ ਮਾ।
ਹਰ ਦੋ ਆਲਮ ਕੀਮਤੇ ਯਕ ਤਾਰ ਮੂਏ ਯਾਰਿ ਮਾ।
ਭਾਵ-ਦੀਨ ਦੁਨੀ ਹਨ ਦੋਵੇਂ ਬੱਧੇ ਅੰਦਰ ਜ਼ੁਲਫ ਪਿਆਰੇ।
ਇਕ ਇਕ ਕੇਸ ਗੁਰਾਂ ਦੇ ਉਤੋਂ ਦੋਵੇਂ ਆਲਮ ਵਾਰੇ।

(੨) ਕੀਮਤ ਗੋਯਾ ਕੇ ਮੁਰਾਦੇ ਦਿਲ ਨ ਯਾਫ਼ਤ।
ਹਰ ਕਸੇ ਬਾ ਨਫ਼ਸ ਖ਼ੁਦ ਕਰਦੇ ਗਜ਼ਬ।
ਭਾਵ–ਕਿਹੜੀ ਮਿਲੀ ਮੁਰਾਦ ਨ ਗੋਯਾ ਕੌਣ ਰਿਹਾ ਕਦ ਖਾਲੀ।
ਮਨ ਨੂੰ ਮਾਰ ਮੁਕਾਇਆ ਜਿਸ ਨੇ ਅੰਦਰ ਪ੍ਰੇਮ ਕੁਠਾਲੀ।

(੩) 'ਹੋਲਾ ਮਹੱਲਾ' ਅਨੰਦ ਪੁਰ ਵਿਚ ਖਾਲਸੇ ਦੀ ਚੜ੍ਹਦੀ ਕਲਾ ਤੇ ਸੈਨਿਕ ਪ੍ਰੀਖਿਆ ਦਾ ਸਮਾਗਮ ਹੁੰਦਾ ਹੈ।

ਭਾਈ ਸਾਹਿਬ ਇਸ ਪਰ ਲਿਖਦੇ ਹਨ:–

ਗੁਲੇ ਹੋਲੀ ਬਬਾਗ਼ੇ ਦਹਿਰ ਬਿਸ਼ੁਗੁਫ਼ਤ।
ਲਬ ਚੂੰ ਗੁੰਚਹਿ ਰਾ ਫ਼ਰਖੰਦਹ ਕਰਦ।
ਗੁਲਾਬੋ ਅੰਬਰੋ ਮੁਸ਼ਕੋ ਅਬੀਰੋ।
ਚੂੰ ਬਾਰਾਂ ਬਾਰਸ਼ੇ ਅਜ਼ ਸੂ ਬਸੂ ਕਰਦ।

ਭਾਈ ਨੰਦ ਲਾਲ ਜੀ ਦੇ ਨਾਮ ਪਰ ਇਕ ਤਨਖ਼ਾਹ ਨਾਮਾ ਭੀ ਹੈ। ਆਪ ਦਾ ਲੰਗਰ ਅਨੰਦ ਪੁਰ ਵਿਚ ਪ੍ਰਸਿਧ ਸੀ। ਆਪ ਦੀ ਕਾਵਯ ਪ੍ਰਮਾਣੀਕ ਸਮਝਕੇ ਵਰਤੀ ਜਾਂਦੀ ਹੈ। ਭਾਈ ਸਾਹਿਬ ਦਾ ਦੇਹਾਂਤ ੭੨ ਬਰਸ ਦੀ ਉਮਰ ਵਿਚ ਹੋਇਆ। ਮੁਲਤਾਨ ਵਿਚ ਆਪ ਦੀ ਸੰਤਾਨ ਸੀ ਜੋ ਹੁਣ ਹਿੰਦੁਸਤਾਨ ਆ ਗਈ ਹੈ।

(੧੦) ਹੰਸ ਰਾਜ ਕਵੀ ਨੇ ਇਕ ਵੇਰ ਕਵਿਤਾ ਲਿਖਕੇ ਛੁਪਾਣੀ ਚਾਹੀ। ਗੁਰੂ ਜੀ ਨੇ ਕਿਹਾ, 'ਕਵੀਆਂ ਨੂੰ ਇਸ਼ਨਾਨ ਕਰਾਓ।' ਕਵੀ ਦਾ ਪਾਜ ਉਘੜ ਗਿਆ ਤੇ ਉਸ ਨੇ ਖਿਮਾ ਮੰਗੀ।

(੧੧) ਭਾਈ ਮਨੀ ਸਿੰਘ ਜੀ, ਆਪ ਗੁਰੂ ਦਰਬਾਰ ਦੇ ਪ੍ਰਸਿੱਧ ਵਿਦਵਾਨ, ਗਿਆਨੀ ਅਤੇ ਲਿਖਾਈ ਸਨ। ੧੭੬੧ ਵਿਚ ਅਨੰਦ ਪੁਰ ਛਡਣ ਸਮੇਂ ਆਪ ਮਾਤਾ ਸੁੰਦਰੀ ਜੀ ਤੇ ਸਾਹਿਬ ਦੇਵੀ ਜੀ ਨੂੰ ਨਾਲ ਲੈਕੇ ਦਿੱਲੀ ਗਏ। ੧੭੬੨-੬੩ ਵਿਚ ਦਮਦਮੇ ਆਏ। ਇਥੇ ਦਸਮ ਪਾਤਸ਼ਾਹ ਨੇ ਆਪ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਬੀੜ ਲਿਖਵਾਈ। 'ਗਯਾਨ ਰਤਨਾਵਲੀ' ਆਪ ਦੀ

ਪ੍ਰਸਿਧ ਪੁਸਤਕ ਹੈ। 'ਸੰਪ੍ਰਦਾਈ ਗਿਆਨੀ' ਭੀ ਆਪ ਦੀ ਯਾਦਗਾਰ ਹਨ।

ਹਿੰਦੁਸਤਾਨ ਦਾ ਪੁਰਾਤਨ ਸਾਹਿਤ ਸੰਸਕ੍ਰਿਤ ਵਿਚ ਹੈ। ਉਸ ਵਿਚ ਧਰਮ, ਫਿਲਾਸਫੀ, ਰਾਜਨੀਤੀ ਜੋਤਸ਼, ਕਾਵਿ ਤੇ ਵੈਦਕ ਦੇ ਕੀਮਤੀ ਗ੍ਰੰਥ ਮਿਲਦੇ ਹਨ। ਇਸ ਲਈ ਦਸਮ ਪਾਤਸ਼ਾਹ ਦਾ ਖਿਆਲ ਸੀ ਕਿ ਸਿਖਾਂ ਨੂੰ ਸੰਸਕ੍ਰਿਤ ਪੜ੍ਹਾਉਣੀ ਚਾਹੀਦੀ ਹੈ।

ਇਕ ਵੇਰ ਹਜ਼ੂਰ ਨੇ ਪੰਡਤ ਰਘੁਨਾਥ ਨੂੰ ਕਿਹਾ, ਸਿੱਖਾਂ ਨੂੰ ਸੰਸਕ੍ਰਿਤ ਪੜ੍ਹਾਓ,। ਉਸ ਨੇ ਜ਼ਾਤ ਅਭਿਮਾਨ ਤੇ ਪੁਰਾਣੇ ਵਹਿਮ ਕਰਕੇ ਨਾਂਹ ਨੁਕਰ ਕੀਤੀ। ਸਚੇ ਪਾਤਸ਼ਾਹ ਨੇ ਭਾਈ ਕਰਮ ਸਿੰਘ, ਗੰਡਾ ਸਿੰਘ ਵੀਰ ਸਿੰਘ, ਸੈਣਾ ਸਿੰਘ ਤੇ ਰਾਮ ਸਿੰਘ ਨੂੰ ਕਾਂਸ਼ੀ ਭੇਜਿਆ। ਚੇਤਨ ਮੱਠ ਵਿਚ ਨਿਵਾਸ ਕਰ ਕੇ ਸਿਖੀ ਰਹਿਤ ਵਿਚ ਪ੍ਰਪੱਕ ਰਹਿਕੇ ਇਨ੍ਹਾਂ ਨੇ ਵਿਦਿਆ ਪੜ੍ਹੀ ਤੇ ਵਾਪਸ ਆਏ। ਇਨ੍ਹਾਂ ਵਿਦਵਾਨ ਪੁਰਸ਼ਾਂ ਦੀ ਯਾਦਗਾਰ ਨਿਰਮਲੇ ਸਾਧੂ ਹਨ।

ਦਮਦਮੇਂ (ਸਾਬੋ ਕੀ ਤਲਵੰਡੀ) ਨੂੰ ਗੁਰੂ ਜੀ ਨੇ ਵਿਦਿਅਕ-ਟਕਸਾਲ ਅਰਥਾਤ ਗੁਰੂ ਕੀ ਕਾਂਸ਼ੀ ਬਣਾਇਆ। ਆਪ ਨੇ ਇਕ ਦਿਨ ਕਲਮਾਂ ਘੜ ਕੇ ਸੰਗਤ ਵਿਚ ਸੁਟੀਆਂ ਤੇ ਬਚਨ ਕੀਤਾ, "ਇਥੇ ਲਿਖਣਸਰ ਬਣੇਗਾ। ਸਾਡਾ ਕੋਈ ਸਿਖ ਅਨਪੜ੍ਹ ਨਹੀਂ ਰਹਿਣਾ ਚਾਹੀਦਾ।" ਰਹਿਤਨਾਮੇ ਵਿਚ ਭੀ ਗੁਰੂ ਜੀ ਦਾ ਹੁਕਮ ਹੈ:-

ਗੁਰਮੁਖੀ ਅਖਰ ਜੋ ਹੈਂ ਭਾਈ। ਸਿੰਘ ਸਿੰਘ ਤੇ ਸੀਖੇ ਜਈ॥
ਔਰ ਜੋ ਵਿਦਯਾ ਜਿੰਹ ਤਹਿ ਹੋਈ। ਅਵਰਨ ਤੇ ਬੀ ਲੇਵੈ ਸੋਈ॥

{ਦੇਸਾ ਸਿੰਘ



# ਅੱਠਤੀਵਾਂ ਵਿਆਖਿਆਨ

## ਸ੍ਰੀ ਮੁਖ ਵਾਕ ਬਾਣੀ ਦਸਮ ਗ੍ਰੰਥ ਦੀ ਰਚਨਾ ਤੇ ਹੋਰ ਲਿਖਤਾਂ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਨ ਕਵੀ, ਉਚ ਕੋਟੀ ਦੇ ਵਿਦਵਾਨ, ਫਿਲਾਸਫ਼ਰ ਤੇ ਲੇਖਕ ਸਨ। ਇਸ ਲਈ ਆਪ ਦੀ ਬਾਣੀ ਤੇ ਰਚਨਾ ਪਰ ਵਿਚਾਰ ਕਰਦੇ ਹਾਂ। ਅਨੰਦਪੁਰ ਦੇ ਜੰਗ ਸਮੇਂ ਬਹੁਤ ਸਾਰੀ ਬਾਣੀ ਤੇ ਰਚਨਾਵਾਂ ਛਿੰਨ ਭਿੰਨ ਹੋ ਗਈਆਂ। ਸਤਿਗੁਰੂ ਦੇ ਜੋਤੀ ਜੋਤ ਸਮਾਉਣ ਦੇ ਪਿਛੋਂ ਭਾਈ ਮਨੀ ਸਿੰਘ ਨੇ ਜਿਥੋਂ ਕਿਥੋਂ ਜਤਨ ਨਾਲ ਉਪਦੇਸ਼ ਮਈ ਬਾਣੀ ਤੇ ਸੰਸਕ੍ਰਿਤ ਗ੍ਰੰਥਾਂ ਦੇ ਅਨੁਵਾਦ ਇਕੱਤਰ ਕਰਕੇ ਇਕ ਬੀੜ 'ਦਸਮ ਪਾਤਸ਼ਾਹ ਕਾ ਗ੍ਰੰਥ' ਤਿਆਰ ਕੀਤਾ। ਭਾਈ ਸਾਹਿਬ ੧੭੭੮ ਵਿਚ ਸ੍ਰੀ ਹਰਿਮੰਦਰ ਜੀ ਦੇ ਗ੍ਰੰਥੀ ਨੀਯਤ ਕੀਤੇ ਗਏ। ੧੭੯੪ ਵਿਚ ਲਾਹੌਰ ਸ਼ਹੀਦ ਹੋਏ। ਇਸ ਲਈ ਪੰਥ ਨੇ ਦਸਮ ਗ੍ਰੰਥ ਦੀ ਬੀੜ ਦਮਦਮੇ ਸਾਹਿਬ ਗੁਰੂ ਕੀ ਕਾਂਸ਼ੀ ਵਿਚ ਵਿਦਵਾਨਾਂ ਦੀ ਵਿਚਾਰ ਲਈ ਭੇਜ ਦਿਤੀ। ਖਾਲਸੇ ਦੇ ਦੀਵਾਨ ਵਿਚ ਇਸ ਪਰ ਵਿਚਾਰ ਹੋਈ। ਉਸ ਵਕਤ ਕਈ ਮੁਖੀ ਸਿਖਾਂ ਦੀ ਰਾਇ ਸੀ ਕਿ ਸ੍ਰੀ ਦਸਮ ਪਾਤਸ਼ਾਹ ਦੀ ਆਤਮਿਕ ਉਪਦੇਸ਼ ਵਾਲੀ ਬਾਣੀ ਵਖ ਕੀਤੀ ਜਾਵੇ। ਇਤਿਹਾਸਕ, ਅਨੁਵਾਦ, ਚਰਿਤ੍ਰ ਹਕਾਇਤਾਂ ਤੇ ਜ਼ਫਰ ਨਾਮਾ ਆਦਿਕ ਅੱਡ ਹੋਣ ਪਰ ਕੋਈ ਫੈਸਲਾ ਨਾ ਹੋ ਸਕਿਆ, ਇਹ ਗਲ ੧੭੯੭ ਦੀ ਹੈ। ਇਸ ਸਮੇਂ ਪੰਥ ਨੂੰ ਇਹ ਖਬਰ ਪੁਜੀ ਕਿ ਮੁੰਡਿਆਲੇ ਦਾ ਚੋਧਰੀ ਮੱਸਾ ਰੰਗੜ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਕਰ ਰਿਹਾ ਹੈ। ਉਸ ਵਕਤ ਭਾਈ ਮਤਾਬ ਸਿੰਘ ਮੀਰਾਂ ਕੋਟੀਏ ਮੌਜੂਦ ਸਨ। ਪੰਥ ਨੇ ਦਸਮ ਗ੍ਰੰਥ ਸਬੰਧੀ ਉਨ੍ਹਾਂ ਦੀ ਰਾਇ ਭੀ ਲਈ। ਭਾਈ

ਸਾਹਿਬ ਨੇ ਕਿਹਾ, 'ਜੇ ਅਸੀਂ ਮੱਸੇ ਰੰਗੜ ਦਾ ਸਿਰ ਵੱਢ ਕੇ ਲੈ ਆਏ ਤਾਂ ਬੀੜ ਭਾਈ ਮਨੀ ਸਿੰਘ ਜੀ ਵਾਲੀ ਰਹਿਣ ਦੇਣੀ, ਤੇ ਜੇ ਸ਼ਹੀਦ ਹੋ ਗਏ ਤਾਂ ਵਖ ਵਖ ਪੋਥੀਆਂ ਵਿਚ ਕਰਨੀ।

ਭਾਈ ਮਤਾਬ ਸਿੰਘ ਤੇ ਭਾਈ ਸੁਖਾ ਸਿੰਘ ਜੀ ਮਾੜੀ ਕੰਬੋ ਕੀ ਮੱਸੇ ਰੰਘੜ ਦਾ ਸਿਰ ਵੱਢ ਕੇ ਦਮਦਮੇ ਪੁਜੇ। ਇਸ ਲਈ ਦਸਮ ਗ੍ਰੰਥ ਦੀ ਬੀੜ ਤਿਉਂ ਰਹੀ।*

ਵਰਤਮਾਨ ਸਮੇਂ ਵਿਚ ਦਸਮ ਗ੍ਰੰਥ ਦੀਆਂ ਜੋ ਪੋਥੀਆਂ ਮਿਲਦੀਆਂ ਹਨ, ਉਹ ਭਾਈ ਮਨੀ ਸਿੰਘ ਜੀ ਤੇ ਬਾਬਾ ਦੀਪ ਸਿੰਘ ਜੀ ਦੀ ਲਿਖਤ ਦੇ ਉਤਾਰੇ ਹਨ। ਇਕ ਬੀੜ ਭਾਈ ਸੁਖਾ ਸਿੰਘ ਗ੍ਰੰਥੀ ਪਟਨਾ ਸਾਹਿਬ ਦੀ ਲਿਖੀ ਹੋਈ ਤੇ ਇਕ 'ਪਟਨੇ ਦੀ ਮਿਸਾਲ' ਦੇ ਨਾਂ ਤੋਂ ਮਿਲਦੀ ਹੈ। ਇਸ ਦਾ ਇਕ ਉਤਾਰਾ ੧੯੨੧-੨੨ ਵਿਚ ਹੋਇਆ। ਉਹ ਸ੍ਰੀ ਅਕਾਲ ਤਖਤ ਸਾਹਿਬ ਮੌਜੂਦ ਹੈ। ਉਪਰੋਕਤ ਬੀੜਾਂ ਦੇ ਅਸਲੀ ਖਰੜੇ ਲੱਭਣ ਦੀ ਲੋੜ ਹੈ। ਇਨ੍ਹਾਂ ਵਿਚ ਬਾਣੀ ਦੇ ਕਰਮ ਅਤੇ ਪਾਠਾਂ ਦਾ ਭੇਦ ਹੈ। ਇਸ ਵਕਤ ਦਸਮ ਗ੍ਰੰਥ ਦੀਆਂ ਜੋ ਬੀੜਾਂ ਮਿਲਦੀਆਂ ਹਨ, ਉਨ੍ਹਾਂ ਵਿਚ ਕੁਲ ਸਤਾਰਾਂ ਹਜ਼ਾਰ ਦੋ ਸੌ ਸਾਢੇ ਤ੍ਰਿਵੰਜਾ ਛੰਦ ਮਿਲਦੇ ਹਨ, ਵੇਰਵਾ ਇਸ ਪ੍ਰਕਾਰ ਹੈ:-

੧ ਜਾਪ-੧੯੯, ੨. ਅਕਾਲ ਉਸਤਤਿ-੨੭੧॥,
੩. ਬਚਿੱਤ੍ਰ ਨਾਟਕ-੪੭੧, (ੳ) ਚੰਡੀ ਚਰਿੱਤ੍ਰ ਦੋਵੇਂ-੪੯੫,
(ਅ) ਚੌਵੀ ਅਵਤਾਰ ੪੩੭੦, (ੲ) ਮੀਰ ਮਹਿੰਦੀ, ੧੧
(ਸ) ਉਪ ਅਵਤਾਰ ੧-ਬ੍ਰਹਮਾ ੩੪੫, (੨) ਰੁਦ੍ਰ ਦੇ ੮੫੬,
(ਹ) ਸ਼ਬਦ ਰਾਗਾਂ ਕੇ ਸਵੱਈਏ ੪੧।

---

* ਮਹਾਨ ਕੋਸ਼ ੧੯੪੪।

੪– ਸ੍ਰੀ ਸ਼ਸਤਰ ਨਾਮ ਮਾਲਾ ੧੪੧੮ ੫–ਵਾਰ ਸ੍ਰੀ ਭਗਉਤੀ ੫੫, ੬– ਗਿਆਨ ਪ੍ਰਬੋਧ ੩੩੬, ੭– ਚਰਿਤ੍ਰੋਪਖਿਆਨ ੭੫੫੫੮. ੮– ਅਸਫੋਟਕ ਕਬਿਤ ਸਵੱਯੇ ੫੭,੯– ਸੱਦ ਖਿਆਲ ਤੇ ਮਾਝ ੨. ਜ਼ਫ਼ਰ ਨਾਮਾ ੮੬੭, ਕੁਲ ਜੋੜ ੧੭੧੫੩॥, ਪ੍ਰਚਲਤ ਬੀੜਾਂ ਨਾਲੋਂ ਪਟਨੇ ਵਾਲੀ ਬੀੜ ਵਿਚ, ੨੧੦ ਛੰਦ ਵਧੇਰੇ ਹਨ। ਦਸਮ ਗ੍ਰੰਥ ਵਿਚ ਜਾਪ ਸਾਹਿਬ, ਅਕਾਲ ਉਸਤਤਿ, ੩੩ ਸਵੱਯੇ, ਬਚਿੱਤ੍ਰ ਨਾਟਕ, ਗਿਆਨ ਪ੍ਰਬੋਧ, ੨ ਚੰਡੀ ਚਰਿੱਤ੍ਰ ਵਾਰ ਸ੍ਰੀ ਭਗਉਤੀ ਤੇ ਸ਼ਸਤਰ ਨਾਮ ਮਾਲਾ ਸ੍ਰੀ ਮੁਖ ਵਾਕ ਬਾਣੀਆਂ ਤੇ ਰਚਨਾਂ ਹਨ। ਇਸ ਗ੍ਰੰਥ ਦੀ ਸਾਰੀ ਬਾਣੀ ਤੇ ਰਚਨਾਂ ਨੂੰ ਅਸੀਂ ਚਾਰ ਹਿਸਿਆਂ ਵਿਚ ਵੰਡ ਸਕਦੇ ਹਾਂ– (੧) ਸ੍ਰੀ ਮੁਖ ਵਾਕ ਬਾਣੀ ਜਿਸ ਵਿਚ ਆਤਮਿਕ ਉਪਦੇਸ਼ ਤੇ ਸਿਧਾਂਤ ਹਨ।

(੨) ਬਚਿਤ੍ਰ ਨਾਟਕ ਇਹ ਕੁਝਕੁ ਸ੍ਵੈ ਲਿਖਤ ਜੀਵਨ ਹੈ।

(੩) ਅਨੁਵਾਦ ਤੇ ਚਰਿਤ੍ਰ ਆਦਿਕ। ਇਨ੍ਹਾਂ ਸਬੰਧੀ ਵਿਦਵਾਨਾਂ ਦੀਆਂ ਦੋ ਰਾਵਾਂ ਹਨ:–(ੳ) ਇਹ ਕਵੀਆਂ ਦੀ ਰਚਨਾਂ ਹਨ। ਇਨ੍ਹਾ ਵਿਚ ਮਨੁਖੀ ਜੀਵਨ ਦੇ ਅਪੂਰਨ ਤੇ ਕੁਝ ਧੁੰਧਲੇ ਚਿਤ੍ਰ ਦਰਸਾਏ ਹਨ। ਜੋ ਦਸਮ ਪਾਤਸ਼ਾਹ ਦੀ ਆਤਮਿਕ ਉਚਤਾ ਦੇ ਅਨਕੂਲ ਨਹੀਂ। ਸ੍ਰੀ ਮੁਖ ਵਾਕ ਬਾਣੀ ਨਾਲ ਇਨ੍ਹਾਂ ਦੀ ਵਿਚਾਰ-ਸ਼ੈਲੀ ਤੇ ਰਸ ਨਹੀਂ ਮਿਲਦਾ।

(ਅ) ਦਸਮ ਗ੍ਰੰਥ ਦੀ ਸਾਰੀ ਰਚਨਾਂ ਦਸਮ ਪਾਤਸਾਹ ਦੀ ਹੈ।

(੪) ਜ਼ਫ਼ਰਨਾਮਾ ਤੇ ਖਤ, ਗੁਰੂ ਜੀ ਨੇ ਔਰੰਗਜ਼ੇਬ ਨੂੰ ਦਖਣ ਵਿਚ ਇਕ ਖਤ ਮਾਛੀਵਾੜੇ ਤੋਂ ਲਿਖਆ ਤੇ ਦੂਜਾ ਕਾਂਗੜ ਤੋਂ। ਕਾਂਗੜ ਵਾਲਾ ਜ਼ਫ਼ਰਨਾਮਾ ਹੈ।

ਦਸਮ ਗ੍ਰੰਥ ਸਬੰਧੀ ਜੋ ਬਹਿਸ ਛਿੜਦੀ ਹੈ ਉਸ ਦਾ ਇਕ ਕਾਰਣ ਤੇ ਬੀੜ ਦਾ ਗੁਰੂ ਜੀ ਦੇ ਸਮੇਂ ਨਾ ਤਿਆਰ ਹੋਣਾ ਹੈ। ਦੂਜਾ

ਇਸ ਦੀ ਬਾਣੀ ਤੇ ਰਚਨਾਂ ਦੇ ਢੰਗ ਨੂੰ ਨਾਂਹ ਸਮਝਣਾ ਹੈ। ਅਸੀਂ ਆਤਮਿਕ ਬਾਣੀ, ਨਾਵਲ, ਨਾਟਕ, ਅਨੁਵਾਦ ਤੇ ਇਤਿਹਾਸ ਦਾ ਨਖੇੜਾ ਕਰਨਾ ਨਹੀਂ ਜਾਣਦੇ। ਇਸ ਲਈ ਕਈ ਭੁਲੇਖੇ ਪੈਂਦੇ ਹਨ। ਅਸੀਂ ਕਰਮ ਅਨੁਸਾਰ ਸ੍ਰੀ ਮੁਖ ਬਾਣੀਆਂ ਤੇ ਹੋਰ ਰਚਨਾਵਾਂ ਪਰ ਸੰਖੇਪ ਵਿਚਾਰ ਕਰਦੇ ਹਾਂ।

(੧) ਜਾਪੁ ਸਾਹਿਬ ਇਹ ਗੁਰੂ ਜੀ ਦੀ ਮੁਖ ਬਾਣੀ ਹੈ। ਇਸ ਵਿਚ ਵਾਹਿਗੁਰੂ ਦੇ ਨਿਰਗੁਣ ਸਰੂਪ ਨੂੰ ਕਥਨ ਕੀਤਾ ਹੈ। ਇਸ ਦੇ ੧੯੯ ਛੰਦ ਹਨ। ਭੁਯੰਗ, ਚਰਪਟ, ਚਾਚਰੀ, ਭਗਵਤੀ ਆਦਿ ਛੰਦਾਂ ਵਿਚ ਉਚਾਰਨ ਕੀਤੀ ਗਈ ਹੈ।

ਇਹ ਬਾਣੀ ਭਗਤੀ ਦੀ ਹੈ ਪਰ ਚੂੰਕਿ ਨਿਕਲੀ ਸੂਰਬੀਰ ਹਿਰਦੇ ਚੋਂ ਹੈ ਇਸ ਲਈ ਛੰਦਾਂ ਦੀ ਚਾਲ ਐਸੀ ਹੈ, ਜੋ ਬੀਰ ਰਸ ਵਿਚ ਹੀ ਪੜ੍ਹੀ ਜਾ ਸਕਦੀ ਹੈ। ਦ੍ਰਿਸ਼ਟ ਮਾਨ ਸੁੰਦਰਤਾ ਤੇ ਸਰਗੁਣ ਸਰੂਪ ਤੇ ਕੁਝ ਲਿਖਣਾ ਸੌਖਾ ਹੁੰਦਾ ਹੈ, ਨਿਰਗੁਣ ਤੇ ਇੰਨੀ ਬਾਣੀ ਉਚਾਰਨ ਕਰਨੀ ਗੁਰੂ ਜੀ ਦਾ ਕਮਾਲ ਹੈ। ਆਤਮ ਸਮਰਪਨ ਕਰਦੇ ਹੋਏ ਕਹਿੰਦੇ ਹਨ:–'ਤੇਰਾ ਜੋਰ ਚਾਚਰੀ ਛੰਦ' ਜਾਂ 'ਤ੍ਵ ਪ੍ਰਸਾਦ ਕਬਜਤੇ'। ਨਿਰਗੁਣ ਸਰੂਪ ਨੂੰ ਇਉਂ ਕਥਨ ਕਰਦੇ ਹਨ–

ਆਦਿ ਰੂਪ ਅਨਾਦਿ ਮੂਰਤਿ ਅਜੋਨ ਪੁਰਖ ਅਪਾਰ।
ਸਰਬ ਮਾਨ ਤ੍ਰਿਮਾਨ ਦੇਵ ਅਭੇਵ ਆਦਿ ਉਦਾਰ।
ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨ ਕਾਲ।
ਜਤ੍ਰ ਤਤ੍ਰ ਬਿਰਾਜਹੀ ਅਵਧੂਤ ਰੂਪ ਰਸਾਲ। (੭੯)

ਇਸ ਬਾਣੀ ਵਿਚ ਸੰਸਕ੍ਰਿਤ, ਹਿੰਦੀ ਤੇ ਫਾਰਸੀ ਦੇ ਸ਼ਬਦ ਡਾਢੀ ਖ਼ੂਬੀ ਨਾਲ ਮਿਲਾ ਕੇ ਵਰਤੇ ਹਨ, ਉਦਾਹਰਨ ਲਈ–

ਹਰੀਫ਼ਲ ਅਜ਼ੀਮ ਹੈਂ, ਰਜ਼ਾਇਕ ਯਕੀਨੈ।
ਅਨੇਕਲ ਤਰੰਗ ਹੈਂ, ਅਭੇਦ ਹੈਂ ਅਭੰਗ ਹੈਂ। (੧੨੨)

ਜਾਪੁ ਦੇ ਛੰਦਾਂ ਦੇ ਰੂਪ ਮਿਲਦੇ ਹਨ। ਕਈ ਥਾਈਂ ਸ਼ਬਦਾਂ

ਨੂੰ ਦੁਹਰਾਇਆ ਹੈ, ਇਸ ਲਈ ਕੰਠ ਕਰਨ ਤੇ ਪੜ੍ਹਨ ਵਿਚ ਸਾਵਧਾਨੀ ਦੀ ਲੋੜ ਹੁੰਦੀ ਹੈ। ਇਹ ਨਿਤ ਨੇਮ ਤੇ ਅੰਮ੍ਰਿਤ ਪ੍ਰਚਾਰ ਸਮੇਂ ਪੜ੍ਹੇ ਜਾਣ ਵਾਲੀ ਬਾਣੀ ਹੈ।

(੨) ਅਕਾਲ ਉਸਤਤਿ, ਇਸ ਬਾਣੀ ਵਿਚ 'ਸਰਬ ਲੋਹ ਕੀ ਰਛਾ ਹਮ ਨੈ' ਦਾ ਈਸ਼ਵਰ ਸੰਬੰਧੀ ਨਵਾਂ ਤਸੱਵਰ ਪੇਸ਼ ਕੀਤਾ ਹੈ। ਸਤ, ਚਿਤ ਅਨੰਦ ਸਰੂਪ ਦੀ ਬਜਾਏ ਉਸ ਨੂੰ ਸ੍ਰੀ ਅਸਕੇਤ, ਖੰਗ ਖੰਡੇ ਤੇ ਵਾਹਿਗੁਰੂ ਦੀ ਸੰਹਾਰ ਸ਼ਕਤੀ ਨੂੰ ਸ਼ਸਤਰਾਂ ਦਾ ਨਾਂ ਦੇ ਕੇ ਉਸਤਤਿ ਕੀਤੀ ਹੈ। ਦਸਮ ਪਾਤਸ਼ਾਹ ਉਤਪਤ ਤੇ ਸੰਹਾਰ ਸ਼ਕਤੀ ਨੂੰ ਕਿਤਨੀ ਖ਼ੂਬੀ ਨਾਲ ਕਥਨ ਕਰਦੇ ਹਨ:-

ਸਭ ਕੇ ਕਾਲ ਸਭਨ ਕੇ ਕਰਤਾ। ਰੋਗ ਸੋਗ ਦੋਖਨ ਕੇ ਹਰਤਾ॥ ਏਕ ਚਿਤ ਜਿਹ ਇਕ ਛਿਨ ਧਿਆਇਓ। ਕਾਲ ਫਾਸ ਕੇ ਬੀਚ ਨ ਆਇਓ।

ਅਕਾਲ ਪੁਰਖ ਦੀ ਸਰਬ ਵਿਆਪਕਤਾ ਨੂੰ ਇਉਂ ਵਰਨਣ ਕਰਦੇ ਹਨ-

(੧) ਕਹੂੰ ਹੁਇਕੈ ਹਿੰਦੂਆ ਗਾਇਤ੍ਰੀ ਕੋ ਗੁਪਤ ਜਪਿਓ
ਕਹੂੰ ਹੁਇ ਕੈ ਤੁਰਕਾ ਪੁਕਾਰੇ ਬਾਂਗ ਦੇਤ ਹੋ।
(੨) ਕਾਹੂ ਦੇਵਤਾਨ ਕੇ ਦਿਵਾਨ ਮੈਂ ਬਿਰਾਜਮਾਨ
ਕਹੂੰ ਦਾਨ ਵਾਨ ਕੋ ਗੁਮਾਨ ਮਤ ਦੇਤ ਹੋ। (੧੨-੧੩)

ਸੰਸਾਰ ਦੀ ਰਚਨਾਂ ਵਿਚ ਏਕਤਾ ਦੇ ਨਾਲ ਹੀ ਅਨੇਕਤਾ ਭੀ ਪਾਈ ਜਾਂਦੀ ਹੈ। ਤੱਤਾਂ ਦੇ ਭੇਦ ਮਨੁਖਾਂ ਦੇ ਰੂਪ, ਗੁਣ ਅਤੇ ਕਰਮਾਂ ਵਿਚ ਫਰਕ ਹੈ। ਰੰਗਾਂ ਰੰਗਾਂ ਦੇ ਫੁਲ ਫਲ, ਬਨਾਸਪਤੀ ਪਸ਼ੂ, ਪੰਛੀ, ਸੂਰਜ, ਗ੍ਰਹਿ, ਨਖਤ੍ਰ ਅਨੇਕਤਾ ਦਾ ਅਸਚਰਜ ਨਮੂਨਾ ਹਨ। ਹਿੰਦੁਸਤਾਨ ਦੇ ਰਿਸ਼ੀਆਂ ਨੇ ਇਸ ਅਨੇਕਤਾ ਵਿਚ 'ਏਕਤਾ' ਲਭਣ ਦਾ ਜਤਨ ਕੀਤਾ ਹੈ। ਨਯਾਇ ਸ਼ਾਸਤ੍ਰ ਨੇ ਸ੍ਰਿਸ਼ਟੀ ਰਚਨਾ ਜੀਵ ਈਸ਼ਰ ਤੇ

ਪ੍ਰਕ੍ਰਿਤੀ (ਪ੍ਰਮਾਣੂਆਂ) ਤੋਂ ਮੰਨੀ ਹੈ। ਵੇਦਾਂਤ ਸਾਰੇ ਬ੍ਰਹਮ ਮੰਨਦਾ ਹੈ, ਪਰ ਜਗਤ ਨੂੰ ਸਿਖਿਆ ਬਿਆਨ ਕਰਦਾ ਹੈ।

ਪੱਛਮੀ ਸਾਇੰਸਦਾਨਾਂ ਨੇ ਹੁਣ ਤੀਕ ੧੯੨ ਤੱਤ ਮਲੂਮ ਕੀਤੇ ਹਨ। ਜਿਨ੍ਹਾਂ ਤੋਂ ਸ੍ਰਿਸ਼ਟੀ ਬਣੀ ਹੈ। ਇਹ ਤਤ੍ਵ ਪ੍ਰਮਾਣੂਆਂ ਦੇ ਮੇਲ ਤੋਂ ਬਣੇ ਹਨ।

ਨਯਾਇ ਦਰਸ਼ਨ ਵਾਂਗ ਡਾਲਟਨ ਦੀ ਰਾਇ ਹੈ ਕਿ ਸਾਰੀ ਰਚਨਾਂ ਹੀ ਪ੍ਰਮਾਣੂਆਂ ਤੋਂ ਹੋਈ ਹੈ। ਪ੍ਰਮਾਣੂ ਬਣਾਏ ਨਹੀਂ ਜਾ ਸਕਦੇ, ਨਾਸ ਨਹੀਂ ਹੁੰਦੇ। ਜੇਮਜ਼ ਜੀਨ ਇਕ ਪ੍ਰਮਾਣੂ ਦਾ ਆਕਾਰ ਇਕ ਇੰਚ ਦਾ $\frac{੧}{੨੫੦੦੦੦੦੦}$ ਭਾਗ ਦਸਦੇ ਹਨ। ਇਕ ਹੋਰ ਖੋਜੀ ਥਾਮਸਨ ਨੇ ਪ੍ਰਮਾਣੂਆਂ (Atoms) ਦੇ ਅੰਦਰ ਹੋਰ ਸੂਖਸ ਬਿਜਲੀ ਕਣ ਅਲੈਕਟ੍ਰੋਨ ਤੇ ਪ੍ਰੋਟੋਨ' ਸਿੱਧ ਕੀਤੇ ਹਨ। ਐਡਿੰਗਟਨ ਕਹਿੰਦਾ ਹੈ, 'ਸ੍ਰਿਸ਼ਟੀ ਦਾ ਮੂਲ ਤਤ੍ਵ ਤੇ ਇਕੋ ਹੈ। ਪਹਿਲੇ ਸਾਰੇ ਫੁਲਾਂ ਦਾ ਬੀਜ ਇਕੋ ਹੀ ਸੀ, ਪਰ ਬ੍ਰਹਮੰਡੀ ਕਿਰਨਾਂ (Cosmic Rays) ਨੇ ਰੰਗਾਂ ਦੀ ਅਨੇਕਤਾ ਪੈਦਾ ਕਰ ਦਿਤੀ ਹੈ।'

ਦਸਮ ਪਾਤਸ਼ਾਹ ਸਾਰੀ ਰਚਨਾਂ ਦੇ ਮੂਲ ਤਤ੍ਵ ਨੂੰ ਇਉਂ ਬਿਆਨ ਕਰਦੇ ਹਨ :–

੧–ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ,
ਨਿਆਰੇ ਨਿਆਰੇ ਹੁਇ ਕੈ ਫੇਰ ਆਗ ਮੈ ਮਿਲਾਹਗੇ।
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ,
ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਗੇ।
ਜੈਸੇ ਏਕ ਨਦਿ ਤੇ ਤਰੰਗ ਕੋਟ ਉਪਜਤ ਹੈ,
ਪਾਨਿ ਕੇ ਤਰੰਗ ਸਭੈ ਪਾਨਿ ਹੀ ਕਹਾਹਗੇ।
ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੁਇ,
ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਗੇ।
[ਅ: ਉ: ੧੭–੮੭

(੨) ਜਿਮੀ ਜ਼ਮਾਮ ਕੇ ਬਿਖੇ ਸਮਸਤ ਏਕ ਜੋਤ ਹੈ
ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ॥ (੬-੧੧੬

ਇਸ ਵਿਚ ਸਰਬ ਵਿਆਪਕਤਾ ਦੇ ਨਾਲ ਸ੍ਰਿਸ਼ਟੀ ਲਈ ਪ੍ਰੇਮ ਤੇ ਉਪਕਾਰ ਦੀ ਭਾਵਨਾਂ ਮੌਜੂਦ ਹੈ।

ਗੁਰੂ ਜੀ ਨੇ ਸਾਰੇ ਮਨੁਖਾਂ ਨੂੰ ਮਨੁਖਤਾ ਦੀ ਬਿਨਾ ਤੇ ਸਮਾਨਤਾ ਦਾ ਸੰਦੇਸ਼ ਦਿਤਾ ਹੈ। ਮਜ਼ਬਾਂ ਦੇ ਵਿਤਕਰੇ ਨੂੰ ਮਿਟਾਇਆ ਹੈ।

ਨਿੱਤ ਨੇਮ ਵਿਚ ਤੇ ਅੰਮ੍ਰਿਤ ਤਿਆਰ ਕਰਨ ਸਮੇਂ ਜੋ ਦਸ ਸਵੱਯੇ ਪੜ੍ਹੇ ਜਾਂਦੇ ਹਨ. ਇਹ ਅਕਾਲ ਉਸਤਤਿ ਦਾ ਹਿੱਸਾ ਹਨ। ਇਨ੍ਹਾਂ ਵਿਚ ਸ਼ਖਸੀ ਮਜ਼ਹਬੀ ਤਾਕਤ, ਅਰਥਾਤ ਪ੍ਰੋਹਤਪੁਣੇ ਅਤੇ ਸ਼ਖਸੀ ਪੁਲੀਟੀਕਲ ਤਾਕਤ (ਸਹਿਨਸ਼ਾਹੀਅਤ) ਨੂੰ ਖੰਡਨ ਕੀਤਾ ਹੈ। ਖਾਲਸੇ ਨੂੰ ਦੋਹਾਂ ਤਾਕਤਾਂ ਤੋਂ ਨਿਰਭੈ ਕਰਕੇ ਵਾਹਿਗੁਰੂ ਦੇ ਭੈ ਅਤੇ ਪ੍ਰੇਮ ਵਿਚ ਜੋੜਿਆ ਹੈ।

ਇਨ੍ਹਾਂ ਸਵੱਈਆਂ ਚੋਂ 'ਅੰਤ ਕੋ ਅੰਤ ਕੇ ਧਾਮ ਸਿਧਾਰੇ' ਦਾ ਤੁਕਾਂਤ ਹਨੂੰਮਾਨ ਨਾਟਕ ਨਾਲ ਮਿਲਦਾ ਹੈ। ਅਕਾਲ ਉਸਤਤਿ ਵਿਚ ਰਸਮੀ ਮਜ਼ਬ ਅਤੇ ਪਖੰਡ ਦਾ ਖੰਡਨ ਕੀਤਾ ਹੈ। ਇਸ ਲਈ ਕਿ ਇਹ ਅਕਾਲ ਪੁਰਖ ਨੂੰ ਮਿਲਣ ਦੇ ਰਾਹ ਵਿਚ ਰੁਕਾਵਟ ਹਨ।

(੩) ਬਚਿੱਤ੍ਰ ਨਾਟਕ–ਇਹ ਪੁਰਾਣਿਕ ਰੂਪ ਕਾਵ ਵਿਚ ਕੁਝ ਸੈ-ਲਿਖਤ ਜੀਵਨ ਹੈ। ਇਸ ਵਿਚ ਸ੍ਰਿਸ਼ਟੀ ਰਚਨਾਂ, ਬੇਦੀ ਬੰਸ, ਸੋਢੀ ਬੰਸ, ਕੁਝ ਸੰਪ੍ਰਦਾਵਾਂ, ਆਪਣੀ ਜਨਮ ਕਥਾ, ਭੰਗਾਣੀ, ਨਦੌਣ, ਗੁਲੇਰ ਆਦਿ ਜੰਗਾਂ ਦਾ ਜ਼ਿਕਰ ਹੈ। ਇਹ ਇਤਿਹਾਸਕ ਦ੍ਰਿਸ਼ਟੀ ਨਾਲ ਕੀਮਤੀ ਹੈ।

ਨਾਟਕ ਵਿਚ ਕਾਵ ਦੇ ਨੌ ਰਸ ਹੁੰਦੇ ਹਨ ਨਾਇਕ, ਨਾਇਕਾ ਪਾਤਰ, ਰੰਗ ਭੂਮੀ ਤੇ ਵਾਰਤਾਲਾਪ ਹੁੰਦੀ ਹੈ। ਇਸ ਵਿਚ ਹਨੂੰਮਾਨ ਨਾਟਕ ਵਾਂਙੂ ਕਹਾਣੀ ਲਿਖੀ ਗਈ ਹੈ, ਵਾਰਤਾਲਾਪ ਨਹੀਂ।

ਨਾਟਕ ਦਾ ਲੇਖਕ ਕਈ ਵੇਰ ਆਪਣੇ ਖਿਆਲ ਨਹੀਂ

ਦਿੰਦਾ। ਆਪਣੇ ਆਪ ਨੂੰ ਅੱਡ ਰਖਦਾ ਹੈ, ਪਰ ਦਸਮ ਪਾਤਸ਼ਾਹ ਨੇ ਇਸ ਵਿਚ ਕਈ ਸਿਧਾਂਤ ਭੀ ਦਿਤੇ ਹਨ। ਸਾਡੇ ਦੇਸ ਵਿਚ ਇਤਿਹਾਸ ਨੂੰ ਪੁਰਾਣਕ ਢੰਗ ਤੇ ਲਿਖਣ ਦਾ ਰਵਾਜ ਸੀ। ਕਾਵ ਦਾ ਜਿਹੜਾ ਰੂਪ ਚੁਣਿਆ ਜਾਵੇ, ਇਤਿਹਾਸ ਵਿਚ ਉਸ ਨੂੰ ਨਿਬਾਹੁਣਾ ਪੈਂਦਾ ਹੈ। ਬਚਿੱਤ੍ਰ ਨਾਟਕ ਵਿਚ ਇਹੀ ਢੰਗ ਵਰਤਿਆ ਹੈ। ਜਿਹਾ ਕਿ-

'ਏਕ ਸਰਵਣ ਤੇ ਮੈਲ ਨਿਕਾਰਾ, ਤਾਤੇ ਮਧ ਕੀਟਭ ਤਨ ਧਾਰਾ।'

ਸ੍ਰਿਸ਼ਟੀ ਰਚਨਾ ਬਾਰੇ ਗੁਰਬਾਣੀ ਦਾ ਸਿਧਾਂਤ ਹੈ:- 'ਕੀਤਾ ਪਸਾਉ ਏਕੋ ਕਵਾਉ' (ਜਪੁਜੀ) ਛੇਵੇਂ ਅਧਿਆ ਵਿਚ 'ਹੇਮ ਕੁੰਟ'* ਪਰਬਤ ਤੇ 'ਤਹਿ ਹਮ ਅਧਿਕ ਤਪੱਸਿਆ ਸਾਧੀ, ਮਹਾਂ ਕਾਲ ਕਾਲ ਕਾ ਅਰਾਧੀ'† ਦਾ ਜ਼ਿਕਰ ਕੀਤਾ ਹੈ।

ਵਿਗਿਆਨ ਦੁਨੀਆਂ ਵਿਚ ਕਾਲ (Time) ਅਤੇ ਦੇਸ਼ (Space) ਤੇ ਬਹੁਤ ਬਹਿਸ ਹੁੰਦੀ ਹੈ। ਕੋਈ ਹਸਤੀ ਕਾਲ ਤੋਂ ਪਰੇ ਹੈ? ਦਸਮ ਪਾਤਸ਼ਾਹ ਇਸ ਦਾ ਉਤਰ ਦਿੰਦੇ ਹਨ:-

'ਔਰ ਸੁ ਕਾਲ ਸਭੈ ਬਸ ਕਾਲ ਕੇ ਏਕ ਹੀ ਕਾਲ ਅਕਾਲ ਸਦਾ ਹੈ।'

ਭਾਵ ਇਕ ਅਕਾਲ ਪੁਰਖ ਕਾਲ ਤੋਂ ਰਹਿਤ ਹੈ।

ਪੁਰਾਣੇ ਮਜ਼ਬ ਵਿਚ ਅਵਤਾਰ ਪੂਜਾ ਪੈਗੰਬਰੀ ਦਾਹਵਿਆਂ ਤੇ ਸਖਸ਼ੀ ਪੂਜਾ ਦਾ ਜ਼ੋਰ ਸੀ। ਦਸਮ ਪਾਤਸ਼ਾਹ ਨੇ ਇਸ ਨੂੰ ਜ਼ੋਰ ਨਾਲ ਖੰਡਨ ਕੀਤਾ ਹੈ। ਫੁਰਮਾਉਂਦੇ ਹਨ:-

ਜੋ ਹਮ ਕੋ ਪਰਮੇਸ਼ਰ ਉਚਰ ਹੈ, ਤੇ ਸਭ ਨਰਕ ਕੁੰਡ ਮਹਿ ਪਰ ਹੈ।

ਗੁਰੂ ਜੀ ਪਹਿਲੀ ਮਹਾਨ ਸ਼ਖਸੀਅਤ ਹਨ, ਜਿਨ੍ਹਾਂ ਨੇ

---

*ਇਹ ਹੇਮਕੁੰਟ ਬਦਰੀ ਨਾਥ (ਗੜ੍ਹਵਾਲ) ਦੇ ਕੋਲ ਹੈ, ਇਥੇ ਸਪਤ-ਸ੍ਰਿੰਗ ਇਕ ਪਹਾੜ ਹੈ। ਕਨਿੰਘਮ ਨੇ ਜੁਗਰਾਫ਼ੀਏ ਵਿਚ ਇਹ ਥਾਂ ਪਟਨੇ ਪਾਸ ਦਸੀ ਹੈ।

†ਕਾਲ ਦਾ ਭੀ ਜੋ ਮਹਾਂ ਕਾਲ ਹੈ, ਉਸਦੇ ਅਰਾਧਨ ਵਾਲਾ।

ਮਨੁੱਖਤਾ ਦੀ ਪੱਧਰ ਤੇ ਇਹ ਸਚਿਆਈ ਕੀ ਹੈ। ਰਬ ਵਿਚ ਕੋਈ ਆਤਮਾ ਲੀਨ ਹੋ ਸਕਦੀ ਹੈ, ਉਸਦੇ ਬਰਾਬਰ ਜਾਂ ਤੁਲ ਨਹੀਂ ਹੋ ਸਕਦੀ। ਸਾਰੇ ਅਵਤਾਰ ਪੈਗੰਬਰ ਤੇ ਮਹਾਂਪੁਰਸ਼ ਵਾਹਿਗੁਰੂ ਦੇ ਪੈਦਾ ਕੀਤੇ ਹੋਏ ਹਨ। ਉਸ ਤੇ ਨਿਰਭਰ ਕਰਦੇ ਹਨ। ਉਹ ਕਿਸੇ ਦਾ ਬਣਾਇਆ ਹੋਇਆ ਨਹੀਂ। 'ਕਿਤੇ ਕ੍ਰਿਸ਼ਨ ਸੇ ਕੋਟ ਕੀਟ ਉਪਾਏ' ਦਾ ਵਾਕ ਸਪਸ਼ਟ ਕਰਦਾ ਹੈ ਕਿ ਰੱਬ ਦੇ ਮੁਕਾਬਲੇ ਤੇ ਅਵਤਾਰ ਪੈਗੰਬਰ ਆਦਿਕ ਹੇਚ ਹਨ। ਜਿਥੇ ਅਵਤਾਰਾਂ ਦਾ ਖੰਡਨ ਕੀਤਾ ਹੈ ਉਥੇ ਨਾਲ ਹੀ ਆਪਣੇ ਲਈ ਵੀ, "ਬਾਕ ਇਸ ਕੀਟ ਪ੍ਰਤਿ।" ਲਿਖਿਆ ਹੈ।

(੪) ਦੋਵੇਂ ਚੰਡੀ ਚਰਿੱਤ੍ਰ ਬਚਿੱਤ੍ਰ ਨਾਟਕ ਦਾ ਭਾਗ ਹੀ ਹਨ ਮਾਰਕੰਡੇ ਪੁਰਾਣ ਵਿੱਚ ਦਿਤੀ ਹੋਈ ੭੦੦ ਸਲੋਕਾਂ ਦੀ 'ਦੁਰਗਾ ਸਤ ਸਈ' ਦੇ ਅਧਾਰ ਪਰ ੨੨੭ ਛੰਦ ਲਿਖੇ ਹਨ। ਇਨ੍ਹਾਂ ਵਿੱਚ ਦੇਵਤਿਆਂ ਤੇ ਰਾਖਸਾਂ ਦੇ ਜੁਧਾਂ ਦਾ ਜ਼ਿਕਰ ਹੈ। ਇਹ ਬੀਰ ਰਸ ਪੈਦਾ ਕਰਨ ਲਈ ਅਸਚਰਜ ਬਾਣੀ ਹੈ। ਇਨ੍ਹਾਂ ਦੇ ਨਾਲ ਮਿਲਦੀ ਬਾਣੀ 'ਵਾਰ ਸ੍ਰੀ ਭਗਉਤੀ ਕੀ ਹੈ।' ਇਹ ਪੰਜਾਬੀ ਬੋਲੀ ਵਿਚ ਹੈ। 'ਪ੍ਰਿਥਮ ਭਗਉਤੀ ਸਿਮਰ ਕੈ ਗੁਰੂ ਨਾਨਕ ਲਈ ਧਿਆਇ।' ਇਸ ਵਾਰ ਦਾ ਮੰਗਲ ਹੈ।

(੫) ਗਿਆਨ ਪ੍ਰਬੋਧ, ਇਸ ਬਾਣੀ ਵਿਚ ਦਾਨ, ਧਰਮ ਤੇ ਰਾਜ ਧਰਮ ਦਾ ਵਰਣਨ ਮਿਲਦਾ ਹੈ। ਇਹ ਸੰਪੂਰਣ ਨਹੀਂ ਮਿਲਦੀ।

(੬) ਸ਼ਸਤ੍ਰ ਨਾਮ ਮਾਲਾ, ਇਸ ਵਿਚ ਸ਼ਸਤ੍ਰਾਂ ਦੇ ਨਾਂ ਲੈ ਕੇ ਵਾਹਿਗੁਰੂ ਦਾ ਸਿਮਰਨ ਕੀਤਾ ਗਿਆ ਹੈ।

ਯਥਾ--ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰ ਤੀਰ।
ਸੈਫ ਸਰੋਹੀ ਸਾਹਥੀ ਯਹੀ ਹਮਾਰੇ ਪੀਰ।

(੭)ਚੌਪਈ, 'ਹਮਰੀ ਕਰੋ ਹਾਥ ਦੇ ਰਛਾ' ੪੦੫ਵੇਂ ਚਰਿਤ੍ਰ ਦੇ ਅੰਤ ਵਿਚ ਦਿਤੀ ਹੈ ਇਸ ਚਰਿਤ੍ਰ ਵਿਚ 'ਦੂਲਹ ਦਈ' ਤੇ

'ਸ੍ਵਾਸ ਵੀਰਜ ਰਾਖਸ਼' ਦੇ ਜੰਗ ਦਾ ਵਰਣਨ ਹੈ। ਇਸ ਚੌਪਈ ਸਬੰਧੀ ਮਨੌਤ ਹੈ ਕਿ ਅਨੰਦ ਪੁਰ ਦੇ ਜੰਗ ਤੋਂ ਪਹਿਲੇ ਗੁਰੂ ਜੀ ਨੇ ਭਬੌਰ (ਅਨੰਦ ਪੁਰੋਂ ੧੧ ਮੀਲ) ਸਤਲੁਜ ਦੇ ਕੰਢੇ ਤੇ ਉਚਾਰਨ ਕੀਤੀ ਹੈ। ਇਥੇ ਹੁਣ ਤੀਕ ਗੁਰਦਵਾਰਾ ਮੌਜੂਦ ਹੈ।

(੮) 'ਅਸਫੋਟਕ' ਖਾਲਸਾ ਪੰਥ ਸਾਜਨ ਸਮੇਂ ਪੰਡਤ ਕੇਸ਼ੋ ਦਾਸ ਪ੍ਰਤਿ 'ਜੋ ਕੁਛ ਲੇਖ ਲਿਖਉ ਬਿਧਨਾ' ਤੇ ਮਾਛੀਵਾੜੇ ਵਿਚ 'ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਅਤੇ ਲੱਖੀ ਜੰਗਲ ਵਿਚ 'ਸੁਣ ਕੇ ਸੱਦ ਮਾਹੀ ਦਾ ਮਹੀਂ ਪਾਣੀ ਘਾਹ ਮੁਤੇ ਨੇ" ਦਾ ਸੱਦ ਅਸਫੋਟਕ ਸਵਯੇ ਤੇ ਸਦੇ ਹਨ। ਕੇਸ਼ੋ ਦਾਸ ਵਾਲੇ ਸਵਯੇ ਦੇ ਪਹਿਲੇ ਦੋ ਪਾਦ ਹਨੂਮਾਨ ਨਾਟਕ ਨਾਲ ਮਿਲਦੇ ਹਨ।

(੯) ਜ਼ਫਰਨਾਮਾ, ਸੰਮਤ ੧੭੬੨ ਵਿਚ ਕਾਂਗੜ ਤੋਂ ਔਰੰਗਜ਼ੇਬ ਦੇ ਨਾਂ ਲਿਖਿਆ ਜੇਤ ਪਤ੍ਰ ਹੈ, ਇਹ ਚੜ੍ਹਦੀ ਕਲਾ ਅਣਖ ਤੇ ਸੈਮਾਨ ਦਾ ਸਬੂਤ ਹੈ। ਮੁਢਲੀ ਦਾਸਤਾ ਤੇ ਹਿਕਾਇਤਾਂ ਮਿਲਾਕੇ ਜ਼ਫਰਨਾਮੇ ਦੇ ੭੯੬ ਬੈਂਤ ਹਨ, ਇਹ ਫਾਰਸੀ ਲਿਖਤ ਦਾ ਸੁੰਦਰ ਨਮੂਨਾ ਹਨ। ਦਸਿਆ ਜਾਂਦਾ ਹੈ ਕਿ ਇਸਦੀ ਅਸਲੀ ਕਾਪੀ ਔਰੰਗਾਬਾਦ ਵਿਚ ਔਰੰਗਜੇਬ ਦੇ ਤੋਸ਼ੇ ਖਾਨੀਏ ਦੀ ਸੰਤਾਨ ਪਾਸ ਹੈ। ਜਿਸ ਪਰ ਸ਼ਾਹੀ ਮੋਹਰ ਲਾ ਕੇ ਇਹ ਇਬਾਰਤ ਲਿਖੀ ਹੋਈ ਹੈ, "ਇਸ ਨੂੰ ਤਬਰਕਾਤ ਵਿਚ ਸਤਿਕਾਰ ਨਾਲ ਸੰਭਾਲ ਕੇ ਰਖਿਆ ਜਾਵੇ।"

ਦਸਮ ਪਾਤਸ਼ਾਹ ਦੀ ਬਾਣੀ ਦੀ ਬੋਲੀ ਆਮ ਤੌਰ ਤੇ ਹਿੰਦੀ ਹੈ। ਆਪਨੇ ਕਾਵ ਦੇ ਸਾਰੇ ਰਸ ਕਥਨ ਕੀਤੇ ਹਨ ਪਰ ਪ੍ਰਧਾਨਤਾ ਬੀਰ ਰਸ ਦੀ ਹੈ। ਰਾਮ ਕਥਾ ਦੇ ਅੰਤ ਵਿਚ 'ਪਾਹਿ ਗਹੇ ਜਬ ਕੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਯੋ' ਪ੍ਰਾਰਥਨਾ ਰੂਪ ਵਿਚ ਹੈ। ਪਰ ਇਸ ਵਿਚ 'ਆਂਖ ਤਰੈ ਨਹੀ ਆਨਯੋ' ਬੀਰ ਰਸ ਤੇ ਚੜ੍ਹਦੀ ਕਲਾ ਦਾ ਕਮਾਲ ਹੈ।

ਗੁਰੂ ਜੀ ਨੇ ਆਪ ਕਿਸੇ ਗ੍ਰੰਥ ਦਾ ਸੁਤੰਤ੍ਰ ਅਨੁਵਾਦ ਨਹੀਂ ਕੀਤਾ

ਕਿਸੇ ਥਾਂ ਕਹਾਣੀ ਦਾ ਪਲਾਟ ਲੈ ਲਿਆ ਹੈ।

ਚੰਡੀ ਚਰਿਤ੍ਰ ਦੇ ਕਈ ਛੰਦ ਇਸ ਤਰ੍ਹਾਂ ਆਉਂਦੇ ਹਨ—

ਤਾਗੜ ਦੰਗ ਤੀਰੰ, ਬਾਗੜ ਦੰਗ ਬਾਣੰ।
ਕਾਗੜ ਦੰਗ ਕਾਤੀ ਕਟਾਰੀ ਕ੍ਰਿਪਾਣੰ। (੪੦-੧੭)

ਇਹ ਮ੍ਰਿਦੰਗ ਤੇ ਜੋੜੀ ਦੀ ਗੱਤ ਅਨੁਸਾਰ ਗਾਈ ਜਾਣ ਵਾਲੀ ਰਚਨਾ ਹੈ। ਕਿਸੇ ਕਿਸੇ ਬਾਣੀ ਤੇ ਚਰਿਤ੍ਰਾਂ ਦੇ ਅੰਤ ਵਿਚ ਸੰਸਕ੍ਰਿਤ ਦੇ ਇਹ ਸਬਦ ਲਿਖੇ ਹਨ—ਸਮਾਪਤੰਮਸਤ ਸੁਭਮਸਤੁ (ਸਮਾਪਤਮ–ਅਸਤੁ) ਭਾਵ ਸਮਾਪਤ ਹੋਵੇ। ਸ਼ੁਭ ਹੋਵੇ। ਪਰ ਸੰਸਕ੍ਰਿਤ ਤੋਂ ਅਣਜਾਣ ਲਿਖਾਰੀਆਂ ਨੇ ਇਸ ਨੂੰ 'ਮਸਤੁ ਸੁਭ ਮਸਤੁ' ਬਣਾ ਦਿਤਾ ਹੈ। ਬਹੁਤ ਸਾਰੇ ਆਦਮੀ ਇਸ ਦਾ ਉਚਾਰਣ ਵੀ ਸੁਧ ਨਹੀਂ ਕਰਦੇ। ਇਸੇ ਤਰਾਂ 'ਸੰਮਤ ਸਤਰਾਂ ਸੈ ਸੁ ਭਣਿਜੈ' ਨੂੰ ਸੈ ਦੀ ਥਾਂ 'ਸਹੰਸ' (ਹਜ਼ਾਰ) ਬਣਾ ਦਿਤਾ ਹੈ। ਦਸਮ ਪਾਤਸ਼ਾਹ ਨੇ ਕਈ ਥਾਈਂ ਕਿਸੇ ਪ੍ਰਸੰਗ ਨੂੰ ਜਾਰੀ ਰਖਣ ਲਈ ਫ਼ਾਰਸੀ ਦਾ 'ਅਫਜੂੰ' (ਵਿਸ਼ੇਸ਼) ਸ਼ਬਦ ਭੀ ਵਰਤਿਆ ਹੈ।

ਗੁਰੂ ਜੀ ਨੇ ਗੁਰਬਾਣੀ ਦੀ ਸੰਭਾਲ ਭੀ ਕੀਤੀ ਹੈ। ਜੇ ਕੋਈ ਸਿਖ ਬੀੜ ਲਿਖਕੇ ਪੇਸ਼ ਕਰਦਾ ਸੀ, ਉਸ ਪਰ ਆਪ ਦਸਤਖਤ ਜਾਂ ਤੀਰ ਨਾਲ ਨਿਸਾਨ ਕਰਦੇ ਸਨ। ਇਕ ਉਦਾਸੀ ਬੀੜ ਲਿਖਕੇ ਦਸਮ ਪਾਤਸ਼ਾਹ ਨੂੰ ਭੇਟ ਕਰਨ ਲਈ ਲਿਆਇਆ, ਉਹ ਦੀਵਾਨ ਨੰਦ ਚੰਦ ਨੇ ਰਖ ਲਈ। ਜਦ ਮਹਾਰਾਜ ਨੇ ਉਸਨੂੰ ਤਾੜਨਾ ਕੀਤੀ ਤਾਂ ਉਹ ਨੱਠ ਕੇ ਧੀਰ ਮਲ ਪਾਸ ਚਲਾ ਗਿਆ ਤੇ ਬੇਮੁਖ ਹੋਕੇ ਮਾਰਿਆ ਗਿਆ। ਪਿੰਡ ਕਾਲੇ ਸੰਘੇ (ਕਪੂਰਥਲਾ) ਵਿਚ ਫੂਕਿਆ ਗਿਆ। ਨੰਦ ਚੰਦ ਡਰੋਲੀ ਦਾ ਮਸੰਦ ਸੀ। ਇਸ ਲਈ ਉਹ ਬੀੜ ਹੁਣ ਤੀਕ ਡਰੋਲੀ ਵਿਚ ਮੌਜੂਦ ਹੈ।

ਹਜ਼ੂਰ ਨੇ ਆਤਮਿਕ ਅਨੁਭਵ ਦਵਾਰਾ ਦਮਦਮੇ ਵਿਚ ਭਾਈ ਮਨੀ ਸਿੰਘ ਜੀ ਤੋਂ ਸ੍ਰੀਗੁਰੂ ਗ੍ਰੰਥ ਸਾਹਿਬ ਦੀ ਇਕ ਬੀੜ ਲਿਖਵਾਈ ਜਿਸ ਵਿਚ ਨੌਵੇਂ ਪਾਤਸਾਹ ਦੀ ਬਾਣੀ ਚੜ੍ਹਾਈ। ਸ਼ੱਕ ਕਿ ਇਹ

ਵੀ ਘਲੂ ਘਾਰਿਆਂ ਵਿਚ ਕਿਤੇ ਜਾਂਦੀ ਰਹੀ। ਦਸਮੇਸ਼ ਜੀ ਨੇ ਆਪਣੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਉਂ ਨਹੀਂ ਚੜ੍ਹਾਈ? ਇਹ ਆਪ ਦੀ ਇੱਛਾ ਤੇ ਅਧਿਕਾਰ ਦੀ ਗਲ ਸੀ। ਇਸਦਾ ਕਾਰਣ ਆਪ ਹੀ ਜਾਣਦੇ ਸਨ।

ਅਸੀਂ ਹੁਣ ਸੰਖੇਪ ਜਿਹਾ ਜ਼ਿਕਰ ਉਨ੍ਹਾਂ ਰਚਨਾਵਾਂ ਦਾ ਕਰਨਾ ਚਾਹੁੰਦੇ ਹਾਂ ਜਿਨ੍ਹਾਂ ਨੂੰ ਦਸਮ ਪਾਤਸ਼ਾਹ ਦੇ ਨਾਂ ਨਾਲ ਜੋੜਿਆ ਜਾਂਦਾ ਹੈ:-੧. ਰਹਿਤਨਾਮੇ-ਇਹ ਸਿਖੀ ਰਹਿਤ ਸੰਬੰਧੀ ਸਿੱਖਾਂ ਦੇ ਲਿਖੇ ਹੋਏ ਬਚਨ ਹਨ। ਭਾਈ ਨੰਦ ਲਾਲ, ਭਾਈ ਦੇਸਾ ਸਿੰਘ, ਚੌਪਾ ਸਿੰਘ ਤੇ ਪ੍ਰਹਿਲਾਦ ਸਿੰਘ ਦੇ ਨਾਵਾਂ ਪਰ ਹਨ।

(੨) ਸੌ ਸਾਖੀ-ਇਹ ਪੋਥੀ ਗੁਰੂ ਜੀ ਦੇ ਅਗੰਮ ਵਾਕ, ਭਵਿਖਤ ਬਾਣੀ ਤੇ ਭਾਈ ਰਾਮ ਕੌਰ ਜੀ ਦੇ ਪ੍ਰਤਿ ਉਚਾਰਨ ਕੀਤੀ। ਦਸੀ ਜਾਂਦੀ ਹੈ। ਕਿਤੇ ਭਾਈ ਹੁਸ਼ਨਾਕ ਸਿੰਘ ਨੂੰ ਭੀ ਉਪਦੇਸ਼ ਹੈ। ਭਾਈ ਸੰਤੋਖ ਸਿੰਘ ਜੀ ਨੇ ਇਸ ਨੂੰ ਬਹੁਤ ਵਰਤਿਆ ਹੈ। ਦਰਅਸਲ ਇਹ ਕਿਸੇ ਪੁਰਾਣਕ ਦਿਮਾਗ ਦੀ ਰਚਨਾ ਹੈ। ਇਸਦਾ ਲੇਖਕ ਮ: ਰਣਜੀਤ ਸਿੰਘ ਦੇ ਸਮੇਂ ੧੮੯੦ ਤੇ ੧੯੦੦ ਬਿ: ਦੇ ਲਗ ਭਗ ਹੋਇਆ ਹੈ ਜਦ ਕਿ ਸਿਖਾਂ ਦਾ ਰਾਜ ਭਾਗ ਨਸ਼ਟ ਹੋ ਰਿਹਾ ਸੀ। ਜੇ ਕੋਈ ਸੌ ਸਾਖੀ ਦਾ ਮੂਲ ਹੈ ਸੀ ਤਾਂ ਉਸ ਨੂੰ ਬਹੁਤ ਵਿਗਾੜ ਦਿਤਾ ਗਿਆ ਹੈ। ਉਦਾਹਰਣ ਲਈ-੧. ਗੁਰੂ ਜੀ ਨੂੰ 'ਬਿੰਧੀਆਚਲ' ਤੇ ਦੁਸ਼ਟ ਦਮਨ ਦਸਣਾ, ਗੋਭੀ ਤੋਂ ਗੋਬਿੰਦ, ਖੱਲ ਤੋਂ ਖਾਲਸਾ। ਅਨੰਦਪੁਰ ਨਿਵਾਸ ਸਮੇਂ ਗੁਰੂ ਕੀ ਕਾਸ਼ੀ ਤੇ ਮੁਕਤਸਰ ਦਾ ਮਹਾਤਮ ਦੱਸਣਾ, ਜੋ ਅਜੇ ਬਣੇ ਹੀ ਨਹੀਂ ਸਨ ਪਾਂਡਵਾਂ ਦੇ ਸਮੇਂ ਸੱਯਦਾਂ ਦਾ ਹੋਣਾ (ਸਾਖੀ ੧੩) ਈਸਾ ਦੀ ਉਤਪਤੀ ਮੂਸਾ ਤੋਂ ਪਹਿਲੇ ਦੱਸਣੀ (ਸਾਖੀ ੧੪) ਮਹਾਰਾਜਾ ਰਣਜੀਤ ਸਿੰਘ ਨੂੰ ਕੇਸ਼ੋ ਦਾਸ ਦਾ ਅਵਤਾਰ ਦਸਣਾ ਅਜਿਹੀਆਂ ਗੱਲਾਂ ਹਨ ਜੋ ਸਿਧਾਂਤਕ ਤੇ ਇਤਿਹਾਸਕ ਤੌਰ ਤੇ ਗਲਤ ਹਨ। ਇਸ ਵਿਚ ਮ: ਦਲੀਪ ਸਿੰਘ ਦਾ ਜ਼ਿਕਰ ਵੀ ਕੀਤਾ ਹੈ। ਬਾਬਾ ਰਾਮ ਸਿੰਘ

ਬਾਵੀ ਸੁਤ ਦਾ ਵਰਣਨ ਸੂਰਜ ਪ੍ਰਕਾਸ਼ ਲਿਖਣ ਤੋਂ ਪਿਛੋਂ ਆਖੇਪ ਕੀਤਾ ਜਾਪਦਾ ਹੈ । ਮ: ਰਣਜੀਤ ਸਿੰਘ ਦੇ ਸਮੇਂ ਅੰਗ੍ਰੇਜ਼ਾਂ ਨੂੰ ਹਿੰਦੁਸਤਾਨ, ਫਰਾਂਸ ਤੇ ਰੂਸ ਦੇ ਹਮਲੇ ਦੀ ਚਿੰਤਾ ਹੋਈ* । ਕੁਝ ਚਿਰ ਪਿਛੋਂ ਉਹ ਖਤਰਾ ਟਲ ਗਿਆ। ੨੫ ਅਪਰੈਲ ੧੮੦੯ ਨੂੰ ਸ਼ੇਰੇ ਪੰਜਾਬ ਤੇ ਅੰਗ੍ਰੇਜ਼ਾਂ ਦਾ ਅੰਮ੍ਰਿਤਸਰ ਵਾਲਾ ਸੰਧੀ ਪੱਤ੍ਰ ਹੋਇਆ। ਸੌ ਸਾਖੀ ਦੇ ਕਰਤਾ ਨੇ ਉਸ ਸਮੇਂ ਦਾ ਪ੍ਰਾਪੇਗੰਡਾ—'ਜਬ ਰੂਸ ਪੰਜਾਬੇ ਆਵੇ। ਅੰਨ ਰੁਪਏ ਕਾ ਸੇਰ ਬਿਕਾਵੇ' ਲਿਖ ਮਾਰਿਆ। ਸੌ ਸਾਖੀ ਦੀ ਬੋਲੀ ਬੜੀ ਮੋਟੀ ਹੈ। ਇਸ ਤੋਂ ਸਿਧ ਹੁੰਦਾ ਹੈ ਕਿ ਇਹ ਦਸਮ ਪਾਤਸ਼ਾਹ ਦੀ ਰਚਨਾ ਨਹੀਂ।

(੨) ਸਰਬ ਲੋਹ—ਇਹ ਗ੍ਰੰਥ ਵੀ ਕਿਸੇ ਕਵੀ ਦੀ ਰਚਨਾ ਹੈ। ਇਸ ਵਿਚ ਮਹਾਂਕਾਲ ਦਾ ਬੀਰਜ ਨਾਦ ਰਾਖਸ਼ ਨੂੰ ਮਾਰਨਾ ਲਿਖਿਆ ਹੈ। ਬੋਲੀ ਇਸ ਦੀ ਭੀ ਮੋਟੀ ਹੈ। ਲਿਖਿਆ ਹੈ-"ਰੂਪ ਦੀਪ ਭਾਖਾ ਕਰੀ ਪਿੰਗਲ ਗਰੜ ਸੇਸ਼ ਸੁਰ ਗਿਆਨਾ।" ਦਸਮ ਪਾਤਸ਼ਾਹ ੧੭੬੫ ਵਿਚ ਜੋਤੀ ਜੋਤ ਸਮਾਏ। ਰੂਪ ਦੀਪ ਪਿੰਗਲ ਜੋ ਕ੍ਰਿਸ਼ਨ ਭੋਜਗ ਨੇ ਦਸ ਸਾਲ ਪਿਛੋਂ ੧੭੭੫ ਵਿਚ ਲਿਖਿਆ। ਇਸ ਤੋਂ ਸਿਧ ਹੁੰਦਾ ਹੈ ਜੋ ਇਹ ਰਚਨਾ ਪਿਛੋਂ ਕੀਤੀ ਗਈ ਹੈ।†

ਇਸੇ ਤਰਾਂ ਬਿਜੈ ਮੁਕਤ ਦੀਆਂ ਸਾਖੀਆਂ ਘੜਨ ਵਾਲਾ ਇਕ ਜੱਟ ਹੁਣੇ ਹੀ ਹੋਇਆ ਹੈ।‡ ਨਾਮਧਾਰੀਆਂ ਦੇ ਗੁਟਕੇ ਵਿਚ ਉਗਰਦੰਤੀ ਨਾਂ ਦੀ ਇਕ ਬਾਣੀ ਭੀ ਲਿਖੀ ਹੈ। ਭਾਈ ਸੁਰਜਨ ਸਿੰਘ ਨੇ ਇਕ ਪੈਂਤੀ ਅਖਰੀ ਜੋੜੀ ਹੈ। ਇਹ ਰਚਨਾਂ ਗੁਰੂ ਜੀ ਦੀਆਂ ਨਹੀਂ।

---

*ਮ: ਰਣਜੀਤ ਸਿੰਘ ਲੇਖ ਪ੍ਰੋ: ਅਬਦੁਲ ਕਾਦਰ ਪੰਨਾ ੧੫੭।

†ਗੁਰਮਤ ਨਿਰਣਯ ਸਾਗਰ, ਕ੍ਰਿਤ ਪੰਡਤ ਤਾਰਾ ਸਿੰਘ ਪੰਨਾ ੬੫੬-੧੪।

‡ਸੂਰਜ ਪ੍ਰਕਾਸ਼ ਟੀਕਾ ਭਾਈ ਵੀਰ ਸਿੰਘ ਜੀ ਪੰਨਾ ੫੧੧੨।

# ਉਨਤਾਲੀਵਾਂ ਵਿਆਖਿਆਨ

## ਅਮਨ ਸਮੇਂ ਦੇ ਕੌਤਕ, ਦੁਰਗਾ ਪੂਜਾ ਦਾ ਪੋਲ
## ਖਾਲਸਾ ਪੰਥ ਸਾਜਨਾ ਤੇ ਸਿਖੀ ਦੀ ਰਹਿਤ

ਅਨੰਦਪੁਰ ਵਿਚ ਕਈ ਸਾਲ ਨਿਵਾਸ ਕਰ ਕੇ ਕਲਗੀਧਰ ਨੇ ਅਮਨ ਸਮੇਂ ਜੋ ਕੌਤਕ ਕੀਤੇ ਹਨ, ਹੁਣ ਉਨ੍ਹਾਂ ਦਾ ਸੰਖੇਪ ਜ਼ਿਕਰ ਕਰਨਾ ਚਾਹੁੰਦੇ ਹਾਂ। ਇਕ ਵੇਰ ਗੁਰੂ ਜੀ ਪਾਸ ਸੰਨਿਆਸੀਆਂ ਦੀ ਮੰਡਲੀ ਆਈ। ਉਹ ਫੋਕੇ ਵੈਰਾਗ ਅਤੇ ਤਿਆਗ ਦੀ ਚਰਚਾ ਕਰਦੇ ਸਨ। ਹਜ਼ੂਰ ਨੇ ਉਨ੍ਹਾਂ ਦੀਆਂ ਝੋਲੀਆਂ ਤੇ ਚਿੱਪੀਆਂ ਦੀ ਤਲਾਸ਼ੀ ਕਰਵਾਈ। ਵਿਚੋਂ ਮੋਹਰਾਂ ਨਿਕਲੀਆਂ। ਇਕ ਰੋੜਾ ਜਲਾਲੀ ਫ਼ਕੀਰ ਦਰਸ਼ਨ ਕਰਨ ਆਇਆ। ਉਸ ਨੇ ਫੁਲ ਭੇਟਾ ਕਰ ਕੇ ਕਿਹਾ 'ਹਜ਼ੂਰ ਮੇਰੇ ਪਾਸ ਹੋਰ ਕੁਝ ਨਹੀਂ। ਇਹ ਤੁਛ ਭੇਟਾ ਹੀ ਪ੍ਰਵਾਨ ਕਰੋ।' ਮਹਾਰਾਜ ਦੇ ਕਹਿਣ ਪਰ ਇਕ ਸਿਖ ਨੇ ਰੋੜੇ ਦੀ ਟੋਪੀ ਲਾਹੀ ਤੇ ਉਸ ਵਿਚੋਂ ਭੀ ਮਾਇਆ ਨਿਕਲੀ। ਇਸ ਤੋਂ ਸਿਖਾਂ ਨੂੰ ਦਸਿਆ ਕਿ ਹਿੰਦੁਸਤਾਨ ਦੀ ਫ਼ਕੀਰੀ ਪਖੰਡ ਬਣ ਚੁਕੀ ਹੈ।

ਉਸ ਵਕਤ ਮਸੰਦ ਭੀ ਬਹੁਤ ਵਿਗੜ ਗਏ ਸਨ, ਗੁਰੂ ਸਾਹਿਬ ਨੇ ਉਨ੍ਹਾਂ ਦੀ ਭੀ ਸੁਧਾਈ ਕੀਤੀ। ਇਨ੍ਹਾਂ ਵਿਚੋਂ ਨੱਕੇ ਦੇ ਮਸੰਦ ਭਾਈ ਫੇਰੂ ਨੂੰ "ਸੰਗਤ ਸਾਹਿਬ ਸੱਚੀ ਦਾਹੜੀ" ਦੀ ਪਦਵੀ ਬਖਸੀ ਅਤੇ ਖਿਮਾ ਕੀਤਾ। ਇਸ ਦੇ ਨਾਲ ਕਮਾਲੀਏ ਦੀ ਜੋਧ, ਦੀਪਾਲ ਪੁਰ ਦੇ ਰਾਊ ਤੇ ਤਖਤ ਮੱਲ ਨੂੰ ਵੀ ਬਖਸ਼ ਦਿਤਾ।

ਇਕ ਵੇਰ ਸਿਦਕ ਦੀ ਪ੍ਰੀਖਿਆ ਲਈ ਇਕ ਪਿੰਡ ਦੇ ਸਿਖਾਂ ਨੂੰ ਹੁਕਮ ਦਿਤਾ ਕਿ ਤੁਸੀਂ ਅਨੰਦ ਪੁਰੇਂ ਜਾਣਾ ਨਹੀਂ। ਸਿਖ ਘਬਰਾ ਗਏ। ਇਕ ਦਿਨ ਉਹ ਆਪਣੇ ਮੁਖੀ ਨੂੰ ਮੁਰਦਾ ਬਣਾ ਕਿ ਫੂਕਣ ਦੇ ਬਹਾਨੇ ਖਿਸਕਣ ਲਗੇ, ਗੁਰੂ ਜੀ ਨੇ ਫ਼ਰਜ਼ੀ ਮੁਰਦੇ ਦਾ

ਪਾਜ ਉਘੇੜ ਦਿਤਾ। ਸਿਖ ਬਹੁਤ ਸ਼ਰਮਿੰਦੇ ਹੋਏ।

ਖਾਲਸਾ ਪੰਥ ਸਾਜਨਾ ਸ੍ਰੀ ਦਸਮੇਸ਼ ਜੀ ਦੇ ਜੀਵਨ ਦਾ ਇਕ ਮਹਾਨ ਕੰਮ ਹੈ। 'ਦਸ ਗੁਰੂ' ਵਾਹਿਗੁਰੂ ਦਾ ਪ੍ਰਕਾਸ਼ ਸਨ। ਖਾਲਸਾ ਉਨ੍ਹਾਂ ਦਾ ਪ੍ਰਕਾਸ਼ ਹੈ। ਭਗਤੀ, ਸਮਾਨਤਾ ਸੇਵਾ, ਬੀਰਤਾ ਤੇ ਕੁਰਬਾਨੀ ਆਦਿਕ ਗੁਣ ਦੇ ਕੇ ਆਦਰਸ਼ਕ ਤੇ ਪੂਰਨ ਮਨੁਖ ਨੂੰ ਮੂਰਤੀ ਮਾਨ ਕੀਤਾ ਗਿਆ, ਉਸ ਦਾ ਨਾਮ ਖਾਲਸਾ ਹੈ।*

ਪੰਥ ਸਾਜਨ ਤੋਂ ਪਹਿਲਾਂ ਦੀ ਇਕ ਸਾਖੀ ਇਤਿਹਾਸ ਵਿਚ ਆਉਂਦੀ ਹੈ ਕਿ ਦਸਮ ਪਾਤਸਾਹ ਨੇ ਨੈਣੇ ਦੇ ਟਿੱਲੇ ਤੇ ਹਵਨ ਕੀਤਾ ਤੇ ਦੁਰਗਾ ਦੀ ਪੂਜਾ ਕੀਤੀ। ਦੇਵੀ ਪ੍ਰਗਟ ਹੋਈ, ਉਸ ਨੇ ਵਰ ਦਿਤਾ। ਗੁਰਮਤ ਸਿਧਾਂਤ ਤੇ ਇਤਿਹਾਸਕ ਖੋਜ ਨਾਲ ਇਹ ਗਲ ਗਲਤ ਸਾਬਤ ਹੁੰਦੀ ਹੈ। ਹਿੰਦੁਸਤਾਨ ਵਿਚ ਸ਼ਾਕਤ ਤੇ ਤਾਂਤ੍ਰਿਕ ਮਤ ਵਾਲਿਆਂ ਨੇ ਦੁਰਗਾ,ਕਾਲੀ,ਭਵਾਨੀ, ਚੰਡਕਾ ਆਦਿਕ ਨਾਵਾਂ ਵਾਲੀ ਦੇਵੀ ਨੂੰ ਸ਼ਕਤੀ ਮੰਨਕੇ ਪੂਜਾ ਕੀਤੀ ਹੈ। ਕਿਸੇ ਪੁਰਾਣਕ ਦਿਮਾਗ ਨੇ ਦੁਰਗਾ ਪੂਜਾ ਦੀ ਸਾਖੀ ਗੁਰੂ ਜੀ ਦੇ ਨਾਂ ਨਾਲ ਜੋੜ ਦਿਤੀ ਹੈ। ਜਿਤਨੇ ਇਤਿਹਾਸਕਾਰਾਂ ਨੇ ਇਹ ਸਾਖੀ ਲਿਖੀ ਹੈ, ਉਹ ਇਕ ਦੂਜੇ ਨਾਲ ਨਹੀਂ ਮਿਲਦੀ। ਕੋਈ ਕਹਿੰਦਾ ਹੈ, 'ਬੀਰ ਰਸ ਪੈਦਾ ਕਰਨ ਲਈ ਅਰਜਨ ਭੀਮਾਦਿਕ ਦੀਆਂ ਕਥਾਵਾਂ ਮਹਾਰਾਜ ਨੇ ਸੁਣੀਆਂ, ਉਨ੍ਹਾਂ ਤੋਂ ਦੇਵੀ ਪ੍ਰਗਟ ਕਰਨ ਦਾ ਖਿਆਲ ਪੈਦਾ ਹੋਇਆ।' ਕਈ ਕਹਿੰਦੇ ਹਨ, 'ਬ੍ਰਾਹਮਣਾਂ ਦਾ ਕਥਨ ਸੀ ਕਿ ਕਲਜੁਗ ਵਿਚ ਦੇਵੀ ਪ੍ਰਗਟ ਨਹੀਂ ਹੋ ਸਕਦੀ, ਇਸ ਲਈ ਪ੍ਰਗਟ ਕੀਤੀ ਗਈ।' ਮੈਕਾਲਫ ਤੇ ਗਿ: ਗਿਆਨ ਸਿੰਘ ਜੀ ਕਹਿੰਦੇ ਹਨ, 'ਦੇਵੀ ਸੰਬੰਧੀ ਬ੍ਰਾਹਮਣਾਂ ਦੀ ਮਨੌਤ ਨੂੰ ਖੰਡਨ ਕਰਨਾ

---

*ਮੁਗ਼ਲਾਂ ਦੇ ਸਮੇਂ ਬਾਦਸ਼ਾਹ ਦੀ ਨਿਜੀ ਜ਼ਮੀਨ ਜਾਂ ਜਾਇਦਾਦ ਦੇ ਪ੍ਰਬੰਧਕ ਨੂੰ ਭੀ ਖਾਲਸਾ ਕਹਿੰਦੇ ਸਨ।

ਸੀ, ਇਸ ਲਈ ਹਵਨ ਕੀਤਾ ਗਿਆ।' ਇਸੇ ਤਰ੍ਹਾਂ ਦੇਵੀ ਦਾ ਰੂਪ ਉਸਦੀ ਭੇਟਾ, ਉਸਦੀਆਂ ਦਿਤੀਆਂ ਚੀਜ਼ਾਂ ਤੇ ਹਵਨ ਦੇ ਸਮੇਂ ਬਾਰੇ ਵੀ ਸਾਰੇ ਲੇਖਕਾਂ ਦਾ ਮਤ ਭੇਦ ਹੈ।

ਭਾਈ ਸੰਤੋਖ ਸਿੰਘ ਸੂਰਜ ਪ੍ਰਕਾਸ਼ ਵਿਚ ਹਵਨ ਕਰਾਉਣ ਵਾਲੇ ਪੰਡਤ ਦਾ ਨਾਂ ਕਸ਼ੋ ਦਾਸ, ਭਾਈ ਸੁਖਾ ਸਿੰਘ ਗੁਰਬਿਲਾਸ ਵਿਚ ਦਾਤਾ ਨੰਦ ਉਜੈਨ, ਤੇ ਬਾਬਾ ਸੁਮੇਰ ਸਿੰਘ 'ਗੁਰੂ ਪਦ ਪ੍ਰੇਮ ਪ੍ਰਕਾਸ' ਵਿਚ ਕਾਲੀ ਦਾਸ ਗੁਜਰਾਤੀ ਦਸਦੇ ਹਨ। ਫਿਰ ਇਹ ਲਿਖਦੇ ਹਨ, ਗੁਰੂ ਸਾਹਿਬ ਨੇ ਯੱਗ ਕੀਤਾ। ਉਸ ਵਿਚ ਪੰਡਤ ਨੂੰ ਨਹੀਂ ਸਦਿਆ। ਜਦ ਉਸ ਨੇ ਸ਼ਿਕਾਇਤ ਕੀਤੀ ਤਾਂ ਹਜ਼ੂਰ ਨੇ ਉਤਰ ਦਿਤਾ:-

ਜੋ ਕੁਛ ਲੇਖ ਲਿਖਯੋ ਬਿਧਨਾ ਸੋਈ ਪਾਈਅਤ ਮਿਸਰ ਜੂ ਸ਼ੋਕਨਿਵਾਰੋ।
ਮੇਰੋ ਕਛੁ ਅਪ੍ਰਾਧ ਨਹੀਂ ਗਯੋ ਯਾਦ ਤੇ ਭੂਲ ਨ ਕੋਪ ਚਿਤਾਰੋ।

ਇਸ ਸਾਖੀ ਨੂੰ ਗਹੁ ਨਾਲ ਪੜ੍ਹਿਆਂ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬ ਨੇ ਦੇਵੀ ਦੀ ਪੂਜਾ ਨਹੀਂ ਕੀਤੀ। ਦੇਵੀ ਦੇਵਤਿਆਂ ਦੀ ਪੂਜਾ ਬਾਰੇ ਗੁਰਮਤ ਸਿਧਾਂਤ ਇਹ ਹੈ-

(੧) ਸ੍ਰੀ ਮੁਖ ਵਾਕ-ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਇ। (ਸੋਰਠ ਮ: ੧)

(੨) ਜਨਮ ਸਾਖੀ ਵਿਚ ਲਿਖਿਆ ਹੈ ਕਿ ਦੇਵੀ ਗੁਰੂ ਦਰਬਾਰ ਝਾੜੂ ਦਿੰਦੀ ਸੀ।

(੩) ਦਸਮ ਪਾਤਸ਼ਾਹ ਜਾਪ ਤੇ ਅਕਾਲ ਉਸਤਤਿ ਉਚਾਰਨ ਕਰਦੇ ਹਨ। ਆਪ '੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹਿ' ਤੋਂ ਹਰ ਬਾਣੀ ਤੇ ਲਿਖਤ ਦਾ ਅਰੰਭ ਕਰਦੇ ਹਨ।

(੪) ਬਿਨ ਕਰਤਾਰ ਨ ਕਿਰਤਮ ਮਾਨੋ। (੩੩ ਸਵੱਯੇ)

(੫) 'ਅਨਹਦ ਰੂਪ ਅਨਾਹਦ ਬਾਨੀ। ਚਰਨ ਸ਼ਰਨ ਜਹਿ ਬਸਤ ਭਵਾਨੀ।' (ਅਕਾਲ ਉਸਤਤਿ) ਇਨ੍ਹਾਂ ਵਾਕਾਂ ਤੋਂ ਸਿਧ ਹੁੰਦਾ ਹੈ ਕਿ ਗੁਰੂ ਜੀ ਦੇਵੀ ਪੂਜਕ ਨਹੀਂ ਸਨ। ਅਕਾਲ ਪੁਰਖ

ਵਲੋਂ ਦਸਦੇ ਹਨ:-
ਮੈਂ ਆਪਨਾ ਸੁਤ ਤੋਹਿ ਨਿਵਾਜਾ, ਪੰਥ ਪ੍ਰਚੁਰ ਕਰਬੇ ਕੋ ਸਾਜਾ।'
ਦੂਜੀ ਰਹੀ ਬੀਰ ਰਸ ਦੀ ਗਲ। ਇਹ ਛੇਵੇਂ ਪਾਤਸ਼ਾਹ ਨੇ ਪ੍ਰਗਟ ਕੀਤਾ ਸੀ। ਦਸਮ ਪਾਤਸ਼ਾਹ ਨੇ ਵੀ ਜੱਗ ਕਰਨ ਤੋਂ ਪਹਿਲੇ ਭੰਗਾਣੀ ਨਦੌਣ ਆਦਿਕ ਜੰਗ ਕੀਤੇ ਸਨ। ੧੭੫੫ ਵਿਚ ਰਾਮ ਅਵਤਾਰ' ਲਿਖਿਆ ਗਿਆ। ਉਸ ਦੇ ਅੰਤ ਤੇ ਜ਼ਫ਼ਰ ਨਾਮੇ ਵਿਚ ਮੂਰਤੀ ਪੂਜਾ ਦਾ ਖੰਡਨ ਕਰਦੇ ਹਨ। ਹਜ਼ੂਰੀ ਕਵੀ ਸੈਨਾਪਤਿ ਤੇ ਨੰਦ ਲਾਲ ਰਹਿਤਨਾਮਿਆਂ ਦੇ ਲੇਖਕਾਂ ਨੇ ਭੀ ਦੇਵੀ ਪੂਜਾ ਦਾ ਖੰਡਨ ਕੀਤਾ ਹੈ। ਕਿਸੇ ਨੇ ਇਹ ਸਾਖੀ ਨਹੀਂ ਲਿਖੀ। ਫਿਰ ਇਹ ਕਿਸ ਤਰ੍ਹਾਂ ਪ੍ਰਚਲਤ ਹੋਈ ? ਦਰ ਅਸਲ ਇਹ ਮਹਿਮਾਂ ਪ੍ਰਕਾਸ਼ ਦੇ ਲਿਖਾਰੀ ਨੇ ਪ੍ਰਚਲਤ ਕੀਤੀ ਹੈ। ਮਹਿਮਾ ਪ੍ਰਕਾਸ਼ ਦੋ ਹਨ, ੧.ਨਸਰ, ੨. ਕਵਿਤਾ ਵਿਚ, ਪਹਿਲੇ ਦੇ ਲਿਖਣ ਦਾ ਸੰਮਤ ੧੭੯੯ ਹੈ। ਦੂਜੇ ਦਾ ੧੮੩੩। ਪਹਿਲੇ ਮਹਿਮਾ ਪ੍ਰਕਾਸ਼ ਦੇ ਲਿਖਾਰੀ ਨੇ ਦੁਰਗਾ ਪੂਜਾ ਦਾ ਜ਼ਿਕਰ ਨਹੀਂ ਕੀਤਾ, ਸਿਰਫ ਹਵਨ ਕਰਨਾ ਲਿਖਿਆ ਹੈ। ਦੂਜੇ ਦੇ ਲਿਖਾਰੀ ਨੇ ਹਵਨ ਤੋਂ ਦੁਰਗਾ ਪੂਜਾ ਦੀ ਸਾਖੀ ਘੜ ਲਈ। ਉਸ ਤੋਂ ਬਾਹਦ ਭਾਈ ਸੁਖਾ ਸਿੰਘ ਨੇ ੧੮੫੪ ਬਿ: ਵਿਚ ਗੁਰ ਬਿਲਾਸ ਲਿਖਿਆ ਤੇ ਇਹ ਸਾਖੀ ਲਿਖ ਦਿਤੀ ਤੇ ਅਗੋਂ ਸਾਰੇ ਮੱਖੀ ਤੇ ਮੱਖੀ ਮਾਰਦੇ ਚਲੇ ਗਏ। ਇਸ ਸਾਖੀ ਦੀ ਕੋਈ ਅਸਲੀਅਤ ਨਹੀਂ।

ਸ੍ਰੀ ਗੁਰੂ ਨਾਨਕ ਦੇਵ ਨੇ ਮਨੁਖ ਨੂੰ ਜੋ ਸੰਦੇਸ਼ ਦਿਤਾ, ਸਵਾ ਦੋ ਸੌ ਬਰਸ ਜਿਸ ਨੂੰ ਨੌਂ ਜਾਮੇ ਧਾਰਕੇ ਦ੍ਰਿੜ੍ਹ ਕਰਾਇਆ ਗਿਆ ਸੀ। ਓਸ ਨੂੰ ਜਿਨ੍ਹਾਂ ਕਮਾਇਆ, ਸਿਖ ਅਖਵਾਏ। ਅਕਾਲ ਪੁਰਖ ਦਾ ਹੁਕਮ ਪੂਰਾ ਕਰਨ ਲਈ ਉਨ੍ਹਾਂ ਦੀ ਪ੍ਰੀਖਿਆ ਕੀਤੀ ਗਈ। ਦਸਮ ਪਾਤਸ਼ਾਹ ਨੇ ਕਈ ਸਾਲਾਂ ਦੇ ਅਨਭਵ, ਵਿਚਾਰ, ਤਜਰਬੇ ਤੇ ਏਕਾਂਤ-ਵਾਸ ਵਿਚ ਆਤਮਾਂ ਦੀਆਂ ਡੂੰਘਾਣਾਂ ਵਿਚ ਖਾਲਸੇ ਦਾ ਜੋ ਅਨੂਪਮ ਰੂਪ ਚਿਤ੍ਰਿਆ ਸੀ, ਉਸ ਨੂੰ ਮੂਰਤੀ ਮਾਨ ਕਰਨ ਲਈ

ਹੁਕਮ ਨਾਮੇ ਭੇਜਕੇ ੧੭੫੬ ਵਿਚ ਅਨੰਦ ਪੁਰ ਵਿਚ ਵੈਸਾਖੀ ਦਾ ਜੋੜ ਮੇਲਾ ਕੀਤਾ ਗਿਆ। ਉਨ੍ਹਾਂ ਦਿਨਾਂ ਵਿਚ ਆਵਾਜਾਈ ਦਾ ਪ੍ਰਬੰਧ ਚੰਗਾ ਨਹੀਂ ਸੀ। ਹਕੂਮਤ ਤੇ ਪਿਛਾਂਹ ਖਿਚੂ ਲੋਕ ਭੀ ਵਿਰੋਧੀ ਸਨ, ਫਿਰ ਭੀ ਅੱਸੀ ਕੁ ਹਜ਼ਾਰ ਦਾ ਇਕੱਠ ਹੋਇਆ। ਸਮੇਂ ਦੇ ਲਿਹਾਜ਼ ਨਾਲ ਇਹ ਬਹੁਤ ਭਾਰੀ ਸੀ।

ਆਨੰਦ ਪੁਰ ਵਿਚ ਸ੍ਰੀ ਕੇਸ ਗੜ੍ਹ ਵਾਲੀ ਥਾਂ ਤੇ ਦੀਵਾਨ ਸਜਿਆ ਹੋਇਆ ਸੀ, ਲਾਗੇ ਤੰਬੂ ਲਗੇ ਹੋਏ ਸਨ, ਕਨਾਤਾਂ ਭੀ ਸਨ। ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿਚ ਇਕੱਤ੍ਰ ਸਨ। ਸ੍ਰੀ ਦਸਮੇਸ਼ ਜੀ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸ਼ਸਤ੍ਰ ਬਸਤ੍ਰ ਸਜਾਕੇ ਰਬੀ ਧਿਆਨ ਵਿਚ ਮਗਨ, ਦੈਵੀ ਉਚਤਾ ਤੇ ਜਲਾਲ ਵਿਚ ਭਰੇ ਹੋਏ ਬਿਰਾਜਮਾਨ ਸਨ। ਕੀਰਤਨ ਦੀ ਸਮਾਪਤੀ ਦੇ ਬਾਹਦ ਸ੍ਰੀ ਸਾਹਿਬ ਲੈਕੇ ਖੜੇ ਹੋ ਗਏ ਬਚਨ ਕੀਤਾ – 'ਇਕ ਸੀਸ ਦੀ ਲੋੜ ਹੈ ?' ਇਸ ਪਰ ਸਾਰੇ ਸੱਨਾਟਾ ਛਾ ਗਿਆ। ਭੀੜ ਚੋਂ ਇਕ ਪ੍ਰੇਮੀ ਸਿਖ ਭਾਈ ਦਇਆ ਰਾਮ ਖੱਤਰੀ ਲਾਹੌਰ ਨਿਵਾਸੀ ਉਠਿਆ, 'ਸੱਚੇ ਪਾਤਸ਼ਾਹ ਮੇਰਾ ਸਿਰ ਹਾਜ਼ਰ ਹੈ। ਹੱਡੀਆਂ ਤੇ ਮਿੱਝ ਦਾ ਇਹ ਨਿਕਾ ਜਿਹਾ ਢਾਂਚਾ ਦਿਤਿਆਂ ਆਪ ਦੀ ਖੁਸ਼ੀ ਪ੍ਰਾਪਤ ਹੋਵੇ ਤਾਂ ਹੋਰ ਕੀ ਚਾਹੀਦਾ ਹੈ ? ਮਹਾਰਾਜ ਇਸ ਨੂੰ ਤੰਬੂ ਵਿਚ ਲੈ ਗਏ। ਓਥੇ ਤਲਵਾਰ ਚਲਣ ਦੀ ਆਵਾਜ਼ ਆਈ ਤੇ ਲਹੂ ਦੀ ਧਾਰਾ ਬਾਹਰ ਨਿਕਲੀ। ਗੁਰੂ ਜੀ ਨੇ ਲਹੂ ਦੀ ਭਰੀ ਤਲਵਾਰ ਲੈ ਕੇ ਫਿਰ ਇਕ ਸੀਸ ਦੀ ਮੰਗ ਕੀਤੀ ਇਸ ਪਰ ਹਸਤਨਾ ਪੁਰ ਨਿਵਾਸੀ ਜੱਟ ਭਾਈ ਧਰਮ ਚੰਦ ਜੀ ਉਠੇ, ਉਹ ਵੀ ਤੰਬੂ ਵਿਚ ਲਿਜਾਏ ਗਏ। ਅੰਦਰ ਬਕਰੇ ਝਟਕਾਏ ਗਏ। ਲਹੂ ਨਾਲ ਭਰੀ ਹੋਈ ਸ੍ਰੀ ਸਾਹਿਬ ਲੈ ਕੇ ਦੀਵਾਨ ਵਿਚ ਆਏ। ਤਿੰਨ ਵੇਰ ਫਿਰ ਸੀਸ ਦੀ ਮੰਗ ਕੀਤੀ ਗਈ। ਦੀਵਾਨ ਵਿਚੋਂ ਕਈ ਲੋਕ ਖਿਸਕਣੇ ਸ਼ੁਰੂ ਹੋ ਗਏ। ਕਈ ਮਸੰਦ ਮਾਤਾ ਜੀ ਪਾਸ ਗਏ ਤੇ ਕਹਿਣ ਲਗੇ, 'ਅਜ ਗੁਰੂ ਜੀ ਨੂੰ ਕੀ ਹੋ ਗਿਆ ਹੈ ? ਸਿਖਾਂ ਨੂੰ ਕਤਲ ਕਰਨ ਉਤੇ

ਉਤਰ ਆਏ ਹਨ ?" ਦੀਵਾਨ ਵਿਚੋਂ ਭਾਈ ਮੁਹਕਮ-ਚੰਦ ਛੀਂਬਾ ਦ੍ਵਾਰਕਾ ਨਿਵਾਸੀ, ਹਿੰਮਤ ਰਾਇ ਝੀਵਰ ਜਗਨ ਨਾਥ ਤੇ ਬਿਦਰ ਪੁਰ ਦੇ ਸਾਹਿਬ ਚੰਦ ਨਾਈ ਨੇ ਆਪਣੇ ਸੀਸ ਪੇਸ਼ ਕੀਤੇ। ਕਲਗੀਧਰ ਨੇ ਕਿਹਾ, ਸ੍ਰੀ ਗੁਰੂ ਨਾਨਕ ਦੇਵ ਦੀ ਪ੍ਰੀਖਿਆ ਵਿਚ ਇਕ ਸ੍ਰੀ ਲਹਿਣਾ ਜੀ ਨਿਤਰੇ ਸਨ, ਮੈਨੂੰ ਪੰਜ ਪਿਆਰੇ ਮਿਲੇ ਹਨ।' ਇੰਨਾਂ ਪੰਜਾਂ ਨੂੰ ਤੰਬੂ ਵਿਚ ਸਸਤ੍ਰ ਬਸਤ੍ਰ ਸਜਾ ਕੇ ਤਿਆਰ ਬਰ ਤਿਆਰ ਕੀਤਾ। ਆਪ ਬੀਰ ਆਸਨ ਹੋ ਕੇ ਬੈਠ ਗਏ। ਲੋਹੇ ਦਾ ਖੰਡਾ* ਤੇ ਬਾਟਾ ਮੰਗਵਾਕੇ ਬਾਟੇ ਵਿਚ ਨਿਰਮਲ ਜਲ ਪਾਇਆ ਗਿਆ। ਆਪ ਵਾਹਿਗੁਰੂ ਨਾਲ ਸੁਰਤ ਜੋੜ ਕੇ ਬਾਣੀ ਦਾ ਪਾਠ ਕਰਨ ਤੇ ਜਲ ਵਿਚ ਖੰਡਾ ਫੇਰਨ ਲਗ ਪਏ। ਜਦ ਅੰਮ੍ਰਿਤ ਤਿਆਰ ਹੋ ਰਿਹਾ ਸੀ ਮਾਤਾ ਸੁੰਦਰੀ ਜੀ ਨੇ ਪਤਾਸੇ ਲਿਆ ਪਾਏ। ਅੰਮ੍ਰਿਤ ਤਿਆਰ ਹੋ ਚੁਕਾ ਤਾਂ ਪੰਜਾਂ ਪਿਆਰਿਆ ਨੂੰ ਪਹਿਲੇ ਪੰਜ ਪੰਜ ਚੁਲੇ ਛਕਾ ਕੇ ਕਿਹਾ, 'ਬੋਲ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।' ਨੇਤਰਾਂ ਨੂੰ ਸ੍ਵੈਮਾਨ ਨਾਲ ਉਚਿਆਂ ਕਰਨ ਲਈ ਪੰਜ ਛੱਟੇ ਅੰਮ੍ਰਿਤ ਦੇ ਅੱਖਾਂ ਵਿਚ ਮਾਰੇ ਗਏ। ਦਿਮਾਗ ਚੋਂ ਸਦੀਆਂ ਦੀ ਗੁਲਾਮੀ ਕਢਣ ਲਈ ਪੰਜ ਚੁਲੇ ਕੇਸਾ ਵਿਚ ਪਾਏ।

ਸਤਿਗੁਰੂ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਕੇ ਫਿਰ ਉਨ੍ਹਾਂ ਪਾਸੋਂ ਆਪ ਅੰਮ੍ਰਿਤ ਛਕਿਆ। ਮਜ਼੍ਹਬ ਦੇ ਇਤਿਹਾਸ ਵਿਚ ਇਹ ਇਕ ਤਰ੍ਹਾਂ ਇਨਕਲਾਬ ਸੀ। 'ਵਾਹ ਵਾਹ ਗੁਰੂ ਗੋਬਿੰਦ ਸਿੰਘ ਆਪੇ ਗੁਰੂ ਚੇਲਾ।' ਪੰਜਾਂ ਨੂੰ ਮੂਲ ਮੰਤ੍ਰ ਤੇ ਵਾਹਿਗੁਰੂ ਗੁਰ ਮੰਤ੍ਰ ਦਿਤਾ

---

*ਦਸਮ ਪਾਤਸ਼ਾਹ ਜੀ ਦਾ ਇਹ ਖੰਡਾ, ਇਕ ਕਟਾਰ, ਕਰਪਾ ਬਰਛਾ ਤੇ ਅਨੰਦ ਪੁਰ ਦੇ ਜੰਗ ਵਿਚ ਭਾਈ ਬਚਿਤ੍ਰ ਸਿੰਘ ਜੀ ਨੂੰ ਬਖਸ਼ੀ ਹੋਈ ਨਾਗਣੀ, ਬਹਾਦਰ ਸਾਹ ਵਲੋਂ ਭੇਟ ਕੀਤੀ ਹੋਈ ਸੈਫ ਤੇ ਇਕ ਬੰਦੂਕ, ਕੁਲ ਛੇ ਸਸਤ੍ਰ ਤਖਤ ਕੇਸਗੜ੍ਹ ਸਾਹਿਬ ਵਿਖੇ ਮੌਜੂਦ ਹਨ।

ਗਿਆ। ਸਿੰਘ ਪਦਵੀ ਬਖਸ਼ੀ ਤੇ ਆਪ ਧਾਰਨ ਕੀਤੀ। ਖਾਲਸੇ ਦਾ ਇਹ ਆਦਰਸ਼ ਦਸਿਆ:-

ਜਾਗਤ ਜੋਤੀ ਜਪੈ ਨਿਸ ਬਾਸਰ ਏਕ ਬਿਨਾ ਮਨ ਨੈਕ ਨ ਆਨੈ।
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ।
ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨ ਏਕ ਪਛਾਨੈ।
ਪੂਰਨ ਜੋਤ ਜਗੈ ਘਟ ਮੈ ਤਬ ਖਾਲਸਾ ਤਾਹਿ ਨਖਾਲਸ ਜਾਨੈ।

ਪਿਛਲੀ ਜਾਤ ਗੋਤ ਮਿਟਾਕੇ ਸਭ ਨੂੰ ਗੁਰ ਭਾਈ ਬਣਾਇਆ ਸੰਗਤ ਦੀ ਥਾਂ ਪੰਥ ਕੀਤਾ। ਨਾਦੀ ਪਿਤਾ ਆਪ ਬਣੇ ਤੇ ਮਾਤਾ ਸਾਹਿਬ ਦੇਵੀ ਜੀ ਹੋਏ, ਵਾਸੀ ਅਨੰਦ ਪੁਰ ਦੀ ਤੇ ਜਨਮ ਪਟਣੇ ਦਾ ਦਸਿਆ। ਪਾਹੁਲ ਦੇ ਅਰਥ ਹਨ ਰੰਗਤ ਦੇਣੀ ਜਾਂ ਦਰਵਾਜ਼ਾ, ਚਰਨ ਪਹੁਲ ਜਾਂ ਚਰਨਾਮ੍ਰਿਤ ਦੀ ਥਾਂ ਖੰਡੇ ਦਾ ਅੰਮ੍ਰਿਤ ਕੀਤਾ। ਇਸ ਵਿਚ ਲੋਹੇ ਦੀ ਸਖਤੀ, ਜਲ ਦੀ ਨਿਰਮਲਤਾ ਤੇ ਠੰਡਕ, ਪਤਾਸਿਆਂ ਦੀ ਮਿਠਾਸ ਤੇ ਲੀਨਤਾ, ਬਾਣੀ ਵਿਚੋਂ ਨਾਮ, ਦ੍ਰਿਸ਼ਟੀ ਤੇ ਇਕਾਗਰਤਾ ਵਿਚੋਂ ਆਤਮਿਕ ਜੀਵਨ ਬਖਸ਼ਿਆ।

ਅੰਮ੍ਰਿਤ ਕੀ ਹੈ? ਜਿਸ ਦੇ ਪੀਣ ਨਾਲ ਮ੍ਰਿਤੂ ਨ ਹੋਵੇ। ਜਦ ਦੀ ਮਨੁਖ ਨੇ ਸੁਰਤ ਸੰਭਾਲੀ ਹੈ, ਉਹ ਅਜਿਹੀ ਵਸਤੂ ਦੀ ਤਲਾਸ਼ ਕਰਦਾ ਰਿਹਾ ਹੈ। ਮਨੋ ਬਿਰਤੀ ਨੂੰ ਮੁਤਾਲਿਆ ਕਰਨ ਤੋਂ ਪਤਾ ਲਗਦਾ ਹੈ ਕਿ ਮਨੁਖ ਤਿੰਨ ਗੱਲਾਂ ਦਿਲੋਂ ਚਾਹੁੰਦਾ ਹੈ-- ਜੀਉਣਾ, ਸੁਖੀ ਰਹਿਣਾ ਤੇ ਪ੍ਰਫੁਲਤ ਹੋਣਾ। ਅਮਰ ਜੀਵਨ ਕਿਉਂ ਚਾਹੁੰਦਾ ਹੈ? ਇਸ ਲਈ ਕਿ ਇਸ ਦੀ ਆਤਮਾ ਅਬਨਾਸੀ ਵਾਹਿਗੁਰੂ ਦੀ ਅੰਸ਼ ਹੈ। ਅੰਮ੍ਰਿਤ ਦੇ ਚਾਰ ਗੁਣ ਦਸੇ ਗਏ ਹਨ:-- (੧) ਅਮਰ ਹੋਣਾ (੨) ਬੁਢੇ ਨਾ ਹੋਣਾ (੩) ਤ੍ਰਿਪਤ ਹੋ ਜਾਣਾ। (੪) ਹੋਰ ਰਸ ਫਿਕੇ ਮਲੂਮ ਹੋਣੇ। ਕੀ ਗੁਰੂ ਕੇ ਅੰਮ੍ਰਿਤ ਨੇ ਇਹ ਗੱਲਾਂ ਕੀਤੀਆਂ ਹਨ? ਨਿਸਚਿਤ ਤੌਰ ਤੇ। ਪਹਿਲੇ ਸਤਿਗੁਰਾਂ ਨੇ ਨਾਮ ਅੰਮ੍ਰਿਤ, ਚਰਨਾਮ੍ਰਿਤ ਤੇ ਅੰਮ੍ਰਿਤਸਰ ਦਿਤਾ ਸੀ। ਦਸਮ ਪਾਤਸ਼ਾਹ ਨੇ ਸੀਸ ਮੰਗ ਕੇ ਅਮਰ ਜੀਵਨ ਤੇ ਮੌਤ ਦਾ ਭੇਦ

ਸਮਝਾਇਆ ਇਸ ਲਈ ਖੰਡੇ ਦਾ ਅੰਮ੍ਰਿਤ ਦਿਤਾ।

ਪੁਰਾਣੇ ਮਜ਼ਬ ਵਿਚ ਗੁਰਦੀਖਿਆ ਜਾਂ ਬਿਪਤ ਸਮਾਂ ਦੇਣ ਅਤੇ ਬੇਤ ਕਰਨ ਸਮੇਂ ਇਸਤ੍ਰੀ ਕਦੀ ਸ਼ਾਮਲ ਨਹੀਂ ਹੋਈ ਸੀ। ਗੁਰੂ ਜੀ ਨੇ ਅੰਮ੍ਰਿਤ ਸਮੇਂ ਮਾਤਾ ਸੁੰਦਰੀ ਜੀ ਨੂੰ ਸ਼ਾਮਲ ਕੀਤਾ। ਆਪ ਨਾਦੀ-ਸੰਤਾਨ ਖਾਲਸੇ ਦੇ ਪਿਤਾ ਬਣੇ ਤੇ ਪੰਥ ਨੂੰ ਸ੍ਰੀ ਸਾਹਿਬ ਦੇਵੀ ਜੀ ਦੀ ਗੋਦੀ ਪਾਇਆ। ਮਰਦਾਂ ਨੂੰ ਅੰਮ੍ਰਿਤ ਛਕਾਕੇ 'ਸਿੰਘ' ਤੇ ਇਸਤ੍ਰੀਆਂ ਨੂੰ ਅੰਮ੍ਰਿਤ ਪਾਨ ਕਰਾਕੇ 'ਕੌਵਰ' (ਛੋਟਾ ਰਾਜਕੁਮਾਰ) ਜਾਂ ਕੌਰ ਨਾਂ ਰਖਿਆ।

ਗੁਰੂ ਸਾਹਿਬ ਨੇ ਖਾਲਸੇ ਨੂੰ ਸ਼ਖਸੀ ਤੇ ਪੰਥਕ ਰਹਿਤ ਦਸੀ। ਰਹਿਤ ਦੇ ਅਰਥ ਹਨ, ਉਹ ਨਿਯਮ ਬੱਧ, ਧਾਰਮਿਕ ਤੇ ਸੰਜਮੀ ਜੀਵਨ ਜਿਸ ਰਾਹੀਂ ਸਿਖ ਸਰੀਰਕ ਆਤਮਿਕ ਤੇ ਭਾਈਚਾਰਕ ਉਨਤੀ ਕਰਦਾ ਹੈ। ਜਗਤ ਕਲਯਾਨ ਲਈ ਤਿਆਰ ਹੁੰਦਾ ਹੈ। ਹੁਕਮ ਹੈ-'ਰਹਤ ਰਹਤ ਰਹਿ ਜਾਹਿ ਬਿਕਾਰਾ। ਗੁਰ ਪੂਰੇ ਕੈ ਸ਼ਬਦ ਅਪਾਰਾ। [ਗਉੜੀ ਬਾਵਨ ਅਖਰੀ ਮ: ੫

ਰਹਿਤ ਨਾਮੇ ਵਿਚ ਬਚਨ ਹੈ:-

ਰਹਿਣੀ ਰਹੈ ਸੋਈ ਸਿਖ ਮੇਰਾ ਉਹ ਠਾਕਰ ਮੈਂ ਉਸ ਕਾ ਚੇਰਾ।

ਗੁਰੂ ਜੀ ਨੇ ਸਖਸੀ ਰਹਿਤ ਦੋ ਹਿਸਿਆਂ ਵਿਚ ਦਸੀ ਹੈ (ੳ) ਮਨ ਦੀ ਪਵਿਤਰਤਾ (ਅ) ਸਰੀਰ ਦੀ ਰਹਿਣੀ ਬਹਿਣੀ।

ਮਨ ਦੀ ਪਵਿਤ੍ਰਤਾ ਦਾ ਸੰਬੰਧ ਨਿਜ ਸਰੂਪ ਨਾਲ ਹੈ। ਬਾਹਰ ਮੁਖੀ ਰਹਿਤ ਦਾ ਸੰਬੰਧ ਪੰਥ ਤੇ ਜਥੇ ਬੰਦੀ ਨਾਲ ਹੈ। ਮਨ ਦੀ ਪਵਿਤ੍ਰਤਾ ਲਈ ਕਿਹਾ--

ਗੁਰ ਸਿਖ ਰਹਿਤ ਸੁਨਹੁ ਰੇ ਮੀਤ। ਪ੍ਰਭਾਤੇ ਉਠ ਕਰ ਨਿਤ ਚੀਤ।
ਵਾਹਿਗੁਰੂ ਗੁਰ ਮੰਤ੍ਰ ਸੋ ਜਾਪ। ਕਰ ਇਸਨਾਨ ਪੜ੍ਹੇ ਜਪ ਜਾਪ।
ਸੰਧਿਆ ਸਮੇਂ ਸੁਣੇ ਰਹਿਰਾਸ। ਕੀਰਤਨ ਕਥਾ ਸੁਣੇ ਹਰਿ ਜਾਸ।
ਇਨ ਮਹਿ ਨੇਮ ਜੋ ਟੇਕ ਕਰਾਏ। ਸੋ ਸਿੰਘ ਅਮਰਪੁਰੀ ਕੋ ਜਾਇ।

ਤਨ ਅਤੇ ਮਨ ਦੋ ਚੀਜ਼ਾਂ ਹਨ, ਗੁਰੂ ਜੀ ਨੇ ਇਨ੍ਹਾਂ ਨੂੰ ਇਕ ਸੁਰ ਕੀਤਾ ਹੈ। ਅੰਦਰੂਨੀ ਪਵਿਤ੍ਰਤਾ ਤੋਂ ਬਿਨਾਂ ਬਾਹਰਲੇ ਚਿੰਨ੍ਹ ਧਾਰਨ ਕਰ ਲੈਣ ਨੂੰ ਗੁਰਮਤ ਵਿਚ ਪਖੰਡ ਜਾਂ ਦੰਭ ਕਿਹਾ ਹੈ। ਮਾਨਸਿਕ ਤੇ ਸਰੀਰਕ ਦੋਵੇਂ ਤਰ੍ਹਾਂ ਦੀ ਰਹਿਤ ਰਖਣੀ ਦੱਸੀ ਹੈ। ਮਨ ਪਵਿੱਤਰ ਰਹਿ ਸਕਦਾ ਹੈ, ਨਾਮ ਸਿਮਰਨ, ਗੁਰਬਾਣੀ ਦੇ ਪਾਠ, ਵਿਚਾਰ, ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਤੋਂ ਬਚਣ ਨਾਲ। ਕਾਮ ਤੋਂ ਬਚਣ ਲਈ ਸਿਖ ਨੂੰ ਗ੍ਰਿਹਸਤੀ ਬਣਾਇਆ ਹੈ। ਮਾਲਵੇ ਦਾ ਇਕ ਸਿਖ ਭਾਈ ਨੰਦ ਸਿੰਘ ਵਰਾਗੀ ਬਣ ਕੇ ਅਤੀਤ ਜੀਵਨ ਗੁਜ਼ਾਰਨਾ ਚਾਹੁੰਦਾ ਸੀ, ਗੁਰੂ ਜੀ ਨੇ ਉਸ ਨੂੰ ਗ੍ਰਿਹਸਤੀ ਬਣਨ ਦਾ ਉਪਦੇਸ਼ ਕੀਤਾ। ਕ੍ਰੋਧ ਨੂੰ ਬੀਰਤਾ ਵਿਚ ਬਦਲਿਆ ਹੈ। ਸਿਖ ਨੇ ਲੋਭ ਨਹੀਂ ਕਰਨਾ ਧਰਮ ਦੀ ਕਿਰਤ ਕਰਨੀ ਹੈ। ਵਢੀ ਨਹੀਂ ਲੈਣੀ, ਚੋਰੀ ਨਹੀਂ ਕਰਨੀ, ਜੂਆ ਨਹੀਂ ਖੇਲਣਾ, ਪੂਜਾ ਨਹੀਂ ਖਾਣੀ, ਦਾਨ ਨਹੀਂ ਲੈਣਾ, ਦਸਾਂ ਨਹੁੰਆਂ ਦੀ ਕਿਰਤ ਕਰਨੀ, ਵੰਡ ਛਕਣਾ ਤੇ ਦਸਵੰਧ ਦੇਣਾ ਹੈ। ਹੰਕਾਰ ਦੀ ਥਾਂ ਸ੍ਵੈਮਾਨ ਦਸਿਆ ਹੈ। ਗੁਰਮਤ ਤੇ 'ਹਉਮੈ ਦਾ ਤਿਆਗ ਵਰਣਨ ਕੀਤਾ ਹੈ। ਇਸ ਨਾਲ ਮਨੁਖ ਨਿਜ ਸਰੂਪ ਸ੍ਰੀ ਵਾਹਿਗੁਰੂ ਜੀ ਨੂੰ ਭੁਲ ਜਾਂਦਾ ਹੈ, ਇਸ ਲਈ ਬਦੀ ਤੇ ਪਾਪ ਪੈਦਾ ਹੁੰਦੇ ਹਨ। ਸਿਦਕੀ ਸਿਖ ਭਾਈ ਜੋਗਾ ਸਿੰਘ ਪਸ਼ੌਰ ਤੋਂ ਗੁਰੂ ਕਾ ਹੁਕਮ ਮਿਲਣ ਤੇ ਫੇਰੇ ਛੱਡ ਕੇ ਆ ਗਿਆ ਪਰ 'ਹਉਮੈ' ਦਾ ਸ਼ਿਕਾਰ ਹੋ ਗਿਆ ਤੇ ਹੁਸ਼ਿਆਰ ਪੁਰ ਵਿਚ ਵੇਸਵਾ ਦੇ ਦੁਆਰੇ ਭਟਕਦਾ ਫਿਰਿਆ। ਗੁਰੂ ਜੀ ਨੇ ਸਿਖੀ ਰਹਿਤ ਵਿਚ ਮਨੁਖ ਨੂੰ ਇਨ੍ਹਾਂ ਪੰਜਾਂ ਵਿਕਾਰਾਂ ਤੋਂ ਬਚਾਇਆ ਹੈ। ਸਰੀਰਕ ਰਹਿਤ ਇਹ ਦੱਸੀ:-

ਨਿਸ਼ਾਨੇ ਸਿਖੀ ਈਂ ਕਿ ਪੰਜ ਹਰਫ਼ ਕਾਫ਼।
ਹਰਗਿਜ਼ ਨ ਬਾਸਦ ਈਂ ਪੰਜ ਮੁਆਫ਼।
ਕੜਾ ਕਾਰਦੋ ਕਛ, ਕੰਘਾ ਬਿਦਾਂ।
ਬਿਲਾ ਕੇਸ ਹੇਚ ਅਸਤ ਜੁਮਲਾ ਨਿਸ਼ਾਂ।

## ਖਾਲਸੇ ਦੀ ਰਹਿਤ

ਕੇਸ ਕੁਦਰਤੀ ਹਨ। ਕੰਘਾ ਕੇਸਾਂ ਸੀ ਸਫ਼ਾਈ ਲਈ ਹੈ। ਕ੍ਰਿਪਾਨ ਸ੍ਵੈ-ਰਖਿਆ ਤੇ ਉਪਕਾਰ ਲਈ, ਕਛਿਹਰਾ ਪਰਦੇ ਲਈ ਤੇ ਕੜਾ ਪ੍ਰਤੱਗਯਾ ਹੈ। ਇਹ ਚਾਰ ਕੁਰਹਿਤਾਂ ਦੱਸੀਆਂ–ਕੇਸ ਕਟਾਣੇ, ਕੁਠਾ ਖਾਣਾ, ਮੁਸਲੀ ਦੀ ਸੰਗਤ ਤੇ ਤਮਾਕੂ ਵਰਤਣਾ। ਦਾਹੜੀ ਕੇਸ ਗੁਰੂ ਕਾ ਰੂਪ ਤੇ ਆਤਮਕ ਉਚਤਾ ਦਾ ਨਿਸ਼ਾਨ ਹਨ। ਕੁਠਾ ਇਸ ਲਈ ਮਨ੍ਹਾ ਕੀਤਾ ਹੈ ਕਿ ਇਕ ਤੇ ਮੁਸਲਮਾਨ ਆਪਣੇ ਇਸ਼ਟ ਅਗੇ ਭੇਟ ਕਰਦੇ ਹਨ, ਦੂਜੇ ਜ਼ੋਰ ਨਾਲ ਖੁਆਉਂਦੇ ਸਨ। ਤੀਜੇ ਜਾਨਵਰ ਨੂੰ ਹਲਾਲ ਕਰਨ ਸਮੇਂ ਵਧੇਰੇ ਕਸ਼ਟ ਹੁੰਦਾ ਹੈ। ਖਾਲਸੇ ਨੂੰ ਝਟਕਾ ਛਕਣ ਦੀ ਆਗਿਆ ਦਿਤੀ। ਮੁਸਲੀ ਦੀ ਸੰਗਤ ਤੋਂ ਇਸ ਲਈ ਮਨਾਂ ਕੀਤਾ ਕਿ ਪੰਜਾਬ ਵਿਚ ਵੇਸਵਾ ਆਦਿਕ ਆਮ ਤੌਰ ਤੇ ਮੁਸਲਮਾਨ ਹੁੰਦੀਆਂ ਸਨ, ਦੂਜੇ ਮੁਸਲਮਾਨ ਬਾਦਸ਼ਾਹਾਂ ਨੇ ਹਿੰਦੂਆਂ ਦੀਆਂ ਬਹੁ ਬੇਟੀਆਂ ਨੂੰ ਜਬਰ ਨਾਲ ਘਰੀਂ ਪਾਇਆ ਸੀ, ਗੁਰੂ ਸਾਹਿਬ ਚਾਹੁੰਦੇ ਸਨ ਕਿ ਬਦਲੇ ਦੀ ਸਪਿਰਟ ਵਿਚ ਸਿਖ ਇਖਲਾਕ ਤੋਂ ਨਾ ਗਿਰਨਾ। ਤੀਸਰੇ ਕਿਸੇ ਮੁਸਲਮਾਨ ਇਸਤ੍ਰੀ ਨਾਲ ਸੰਬੰਧ ਹੋਣ ਕਰਕੇ ਹਕੂਮਤ ਜਬਰਨ ਮੁਸਲਮਾਨ ਬਨਾਉਂਦੀ ਸੀ। ਗੁਰਬਾਣੀ ਵਿਚ ਪਰਇਸਤ੍ਰੀ ਦੀ ਸੰਗਤ ਮਨ੍ਹਾਂ ਕੀਤੀ ਹੈ, ਰਹਿਤਨਾਮੇ ਵਿਚ ਸਮੇਂ ਦੀ ਲੋੜ ਅਨੁਸਾਰ ਮੁਸਲੀ ਕਿਹਾ ਹੈ।

ਸਾਰੇ ਨਸੇ ਗੁਰਮਤ ਨਿਚ ਵਿਵਰਜਤ ਹਨ ਪਰ ਤਮਾਕੂ ਉਸ ਵੇਲੇ ਵਧ ਰਿਹਾ ਸੀ, ਇਹ ਅਰੋਗਤਾ ਤੇ ਸਫਾਈ ਲਈ ਹਾਨੀਕਾਰਕ ਸੀ। ਇਸਦੀ ਬੰਦਸ਼ ਕੀਤੀ ਗਈ। ਇਸ ਤੋਂ ਬਿਨਾਂ ਧੀਰਮਲੀਏ ਰਾਮਰਾਈਏ, ਮੀਣੇ ਮਸੰਦ, ਸਿਰ ਗੁੰਮ, ਨੜੀਮਾਰ ਤੇ ਕੁੜੀਮਾਰ ਦੀ ਸੰਗਤ ਤੋਂ ਮਨ੍ਹਾਂ ਕੀਤਾ। ਇਹ ਲੋਕ ਸਿਖ ਧਰਮ ਦੇ ਵਿਰੋਧੀ ਤੇ ਗੁਰ ਗੱਦੀ ਤੋਂ ਇਨਕਾਰੀ ਸਨ। ਰਹਿਤ ਵਿਚ ਕੋਈ ਭੁਲ ਹੋ ਜਾਵੇ ਤਾਂ ਸਿਖ ਸੰਗਤ ਵਿਚ ਉਸ ਹੋ ਬਖਸ਼ਾਵੇ। ਉਸ ਦੇ ਬਦਲੇ ਜੋ ਦੰਡ ਮਿਲੇ ਉਹ 'ਤਨਖ਼ਾਹ' ਹੈ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਖਾਲਸਾ ਪੰਥ ਸਾਜਣਾ ਮਜ਼੍ਹਬ ਸਮਾਜ ਤੇ ਰਾਜਨੀਤ ਵਿਚ ਇਨਕਲਾਬ ਪੈਦਾ ਕਰਨਾ ਸੀ। ਸਾਡੇ ਦੇਸ ਵਿਚ ਮਨੂ ਸਿਮਰਤੀ ਅਨੁਸਾਰ ਬਰਾਹਮਣ, ਖੱਤਰੀ, ਵੈਸ਼ ਤੇ ਸ਼ੂਦਰ ਦੀ ਵੰਡ ਪੁਰਾਣੀ ਚਲੀ ਆ ਰਹੀ ਸੀ। ਇਹ ਇਤਨੀ ਵਧ ਗਈ ਸੀ ਕਿ ਕੇਵਲ ਬ੍ਰਾਹਮਣਾਂ ਵਿਚ ੨੦੦੦ ਅਤੇ ਖੱਤਰੀਆਂ ਵਿਚ ੯੫੦ ਜ਼ਾਤਾਂ ਸਨ। ਜਿਸ ਦਾ ਗੋਤ ਪਤਾ ਨਹੀਂ ਸੀ ਲਗਦਾ ਉਸਨੂੰ 'ਕੁਸ਼ਲ ਗੋਤ' ਵਿਚ ਸ਼ਾਮਲ ਕਰ ਲੀਤਾ ਜਾਂਦਾ ਸੀ। ਕਰੋੜਾਂ ਆਦਮੀ ਅਛੂਤ ਹੀਣੇ ਤੇ ਨੀਚ ਸਮਝੇ ਜਾਂਦੇ ਸਨ। ਇਸ ਵੰਡ ਦਾ ਸਮਾਜਕ ਨੁਕਸਾਨ ਤੇ ਇਹ ਹੋਇਆ ਕਿ ਏਕਤਾ ਨਸ਼ਟ ਹੋ ਗਈ। ਪੁਲੀਟੀਕਲ ਇਹ ਹੋਇਆ ਕਿ ਚੌਹਾਂ ਵਰਣਾਂ ਚੋਂ ਖੱਤਰੀ ਹੀ ਲੜਨ ਵਾਲੇ ਰਹਿ ਗਏ। ਉਹ ਜਰਵਾਣਿਆਂ ਨਾਲ ਲੜਦੇ ਥਕ ਗਏ। ਤਿੰਨ ਵਰਣ ਕੁਝ ਕਰਨ ਜੋਗੇ ਨਹੀਂ ਸਨ। ਇਸ ਲਈ ਹਿੰਦੁਸਤਾਨ ਗੁਲਾਮ ਹੋ ਗਿਆ। ਗੁਰੂ ਜੀ ਨੇ ਨਾਹਰਾ ਮਾਰਿਆ:--

ਨਾਮ ਗਰੀਬ ਨਿਵਾਜ ਹਮਾਰਾ, ਹੈ ਜਗ, ਮੈ ਪ੍ਰਸਿਧ ਅਪਾਰਾ।
ਸੋ ਸਫਲਾ ਜਗ ਮੈ ਤਬ ਥੈਹੈ, ਲਘੁ ਜਾਤਨ ਕੋ ਬਡਪਨ ਦੈ ਹੈ।
ਜਿਨ ਕੀ ਜਾਤ ਔਰ ਕੁਲ ਮਾਹੀ, ਸਰਦਾਰੀ ਨਹਿ ਭਈ ਕਦਾਹੀ।
ਕੀਟਨ ਤੇ ਇਨ ਕੇ ਮ੍ਰਿਗਿੰਦ੍ਰ, ਕਰੋਂ ਹਰਨ ਹਿਤ ਤੁਰਕ ਗਜਿੰਦ੍ਰ।
ਇਨਹੀ ਕੇ ਸਰਦਾਰ ਬਨਾਵੇਂ, ਤਬੈ ਗੋਬਿੰਦ ਸਿੰਘ ਨਾਮ ਕਹਾਵੈ।

[ਪੰਥ ਪ੍ਰਕਾਸ਼

ਬੁਧ ਨੇ ਜ਼ਾਤ ਪਾਤ ਮਿਟਾਈ ਸੀ, ਪਰ ਉਹ ਆਪ ਮਿਟ ਚੁਕਾ ਸੀ। ਇਸਲਾਮ ਤੇ ਈਸਾਈਅਤ ਜਿਥੇ ਪੈਦਾ ਹੋਏ, ਉਤੇ ਇਹ ਵੰਡ ਨਹੀਂ ਸੀ। ਗੁਰੂ ਜੀ ਨੇ ਇਸ ਖਰਾਬੀ ਨੂੰ ਅਮਲੀ ਤੌਰ ਤੇ ਦੂਰ ਕੀਤਾ ਹੈ।

### ਖਾਲਸੇ ਦੀ ਰਹਿਤ

ਆਪਨੇ ਇਕ ਨਵਾਂ ਖਿਆਲ ਇਹ ਦਿਤਾ ਹੈ ਸਮਾਜਕ ਜੀਵਨ ਦੇ ਨਿਯਮ ਬਣਾਏ ਜਾ ਸਕਦੇ ਹਨ। ਸਿੰਮ੍ਰਤੀ ਬਾਰੇ ਕਿਹਾ ਹੈ-

ਕੇਸ ਕੁਦਰਤੀ ਹਨ। ਕੰਘਾ ਕੇਸਾਂ ਸੀ ਸਫ਼ਾਈ ਲਈ ਹੈ। ਕ੍ਰਿਪਾਨ ਸ੍ਵੈ-ਰਖਿਆ ਤੇ ਉਪਕਾਰ ਲਈ, ਕਛਿਹਰਾ ਪਰਦੇ ਲਈ ਤੇ ਕੜਾ ਪ੍ਰਤੱਗਯਾ ਹੈ। ਇਹ ਚਾਰ ਕੁਰਹਿਤਾਂ ਦੱਸੀਆਂ–ਕੇਸ ਕਟਾਣੇ, ਕੁਠਾ ਖਾਣਾ, ਮੁਸਲੀ ਦੀ ਸੰਗਤ ਤੇ ਤਮਾਕੂ ਵਰਤਣਾ। ਦਾਹੜੀ ਕੇਸ ਗੁਰੂ ਕਾ ਰੂਪ ਤੇ ਆਤਮਕ ਉਚਤਾ ਦਾ ਨਿਸ਼ਾਨ ਹਨ। ਕੁਠਾ ਇਸ ਲਈ ਮਨ੍ਹਾ ਕੀਤਾ ਹੈ ਕਿ ਇਕ ਤੇ ਮੁਸਲਮਾਨ ਆਪਣੇ ਇਸ਼ਟ ਅਗੇ ਭੇਟ ਕਰਦੇ ਹਨ, ਦੂਜੇ ਜ਼ੋਰ ਨਾਲ ਖੁਆਉਂਦੇ ਸਨ। ਤੀਜੇ ਜਾਨਵਰ ਨੂੰ ਹਲਾਲ ਕਰਨ ਸਮੇਂ ਵਧੇਰੇ ਕਸ਼ਟ ਹੁੰਦਾ ਹੈ। ਖਾਲਸੇ ਨੂੰ ਝਟਕਾ ਛਕਣ ਦੀ ਆਗਿਆ ਦਿਤੀ। ਮੁਸਲੀ ਦੀ ਸੰਗਤ ਤੋਂ ਇਸ ਲਈ ਮਨਾਂ ਕੀਤਾ ਕਿ ਪੰਜਾਬ ਵਿਚ ਵੇਸਵਾ ਆਦਿਕ ਆਮ ਤੌਰ ਤੇ ਮੁਸਲਮਾਨ ਹੁੰਦੀਆਂ ਸਨ, ਦੂਜੇ ਮੁਸਲਮਾਨ ਬਾਦਸਾਹਾਂ ਨੇ ਹਿੰਦੂਆਂ ਦੀਆਂ ਬਹੂ ਬੇਟੀਆਂ ਨੂੰ ਜਬਰ ਨਾਲ ਘਰੀਂ ਪਾਇਆ ਸੀ, ਗੁਰੂ ਸਾਹਿਬ ਚਾਹੁੰਦੇ ਸਨ ਕਿ ਬਦਲੇ ਦੀ ਸਪਿਰਟ ਵਿਚ ਸਿਖ ਇਖਲਾਕ ਤੋਂ ਨਾ ਗਿਰਨਾ। ਤੀਸਰੇ ਕਿਸੇ ਮੁਸਲਮਾਨ ਇਸਤ੍ਰੀ ਨਾਲ ਸੰਬੰਧ ਹੋਣ ਕਰਕੇ ਹਕੂਮਤ ਜਬਰਨ ਮੁਸਲਮਾਨ ਬਨਾਉਂਦੀ ਸੀ। ਗੁਰਬਾਣੀ ਵਿਚ ਪਰਇਸਤ੍ਰੀ ਦੀ ਸੰਗਤ ਮਨ੍ਹਾਂ ਕੀਤੀ ਹੈ, ਰਹਿਤਨਾਮੇ ਵਿਚ ਸਮੇਂ ਦੀ ਲੋੜ ਅਨੁਸਾਰ ਮੁਸਲੀ ਕਿਹਾ ਹੈ।

ਸਾਰੇ ਨਸੇ ਗੁਰਮਤ ਨਿਚ ਵਿਵਰਜਤ ਹਨ ਪਰ ਤਮਾਕੂ ਉਸ ਵੇਲੇ ਵਧ ਰਿਹਾ ਸੀ, ਇਹ ਅਰੋਗਤਾ ਤੇ ਸਫਾਈ ਲਈ ਹਾਨੀਕਾਰਕ ਸੀ। ਇਸਦੀ ਬੰਦਸ਼ ਕੀਤੀ ਗਈ। ਇਸ ਤੋਂ ਬਿਨਾਂ ਧੀਰਮਲੀਏ ਰਾਮਰਾਈਏ, ਮੀਣੇ ਮਸੰਦ, ਸਿਰ ਗੁੰਮ, ਨੜੀਮਾਰ ਤੇ ਕੁੜੀਮਾਰ ਦੀ ਸੰਗਤ ਤੋਂ ਮਨ੍ਹਾਂ ਕੀਤਾ। ਇਹ ਲੋਕ ਸਿਖ ਧਰਮ ਦੇ ਵਿਰੋਧੀ ਤੇ ਗੁਰ ਗੱਦੀ ਤੋਂ ਇਨਕਾਰੀ ਸਨ। ਰਹਿਤ ਵਿਚ ਕੋਈ ਭੁਲ ਹੋ ਜਾਵੇ ਤਾਂ ਸਿਖ ਸੰਗਤ ਵਿਚ ਉਸ ਹੇ ਬਖਸ਼ਾਵੇ। ਉਸ ਦੇ ਬਦਲੇ ਜੋ ਦੰਡ ਮਿਲੇ ਉਹ 'ਤਨਖ਼ਾਹ' ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਖਾਲਸਾ ਪੰਥ ਸਾਜਣਾ ਮਜ਼੍ਹਬ ਸਮਾਜ ਤੇ ਰਾਜਨੀਤ ਵਿਚ ਇਨਕਲਾਬ ਪੈਦਾ ਕਰਨਾ ਸੀ। ਸਾਡੇ ਦੇਸ ਵਿਚ ਮਨੂ ਸਿਮਰਤੀ ਅਨੁਸਾਰ ਬਰਾਹਮਣ, ਖੱਤਰੀ, ਵੈਸ਼ ਤੇ ਸੂਦਰ ਦੀ ਵੰਡ ਪੁਰਾਣੀ ਚਲੀ ਆ ਰਹੀ ਸੀ। ਇਹ ਇਤਨੀ ਵਧ ਗਈ ਸੀ ਕਿ ਕੇਵਲ ਬ੍ਰਾਹਮਣਾਂ ਵਿਚ ੨੦੦੦ ਅਤੇ ਖੱਤਰੀਆਂ ਵਿਚ ੯੫੦ ਜ਼ਾਤਾਂ ਸਨ। ਜਿਸ ਦਾ ਗੋਤ ਪਤਾ ਨਹੀਂ ਸੀ ਲਗਦਾ ਉਸਨੂੰ 'ਕੁਸ਼ਲ ਗੋਤ' ਵਿਚ ਸ਼ਾਮਲ ਕਰ ਲੀਤਾ ਜਾਂਦਾ ਸੀ। ਕਰੋੜਾਂ ਆਦਮੀ ਅਛੂਤ ਹੀਣੇ ਤੇ ਨੀਚ ਸਮਝੇ ਜਾਂਦੇ ਸਨ। ਇਸ ਵੰਡ ਦਾ ਸਮਾਜਕ ਨੁਕਸਾਨ ਤੇ ਇਹ ਹੋਇਆ ਕਿ ਏਕਤਾ ਨਸ਼ਟ ਹੋ ਗਈ। ਪੁਲੀਟੀਕਲ ਇਹ ਹੋਇਆ ਕਿ ਚੋਹਾਂ ਵਰਣਾਂ ਚੋਂ ਖੱਤਰੀ ਹੀ ਲੜਨ ਵਾਲੇ ਰਹਿ ਗਏ। ਉਹ ਜਰਵਾਣਿਆਂ ਨਾਲ ਲੜਦੇ ਥਕ ਗਏ। ਤਿੰਨ ਵਰਣ ਕੁਝ ਕਰਨ ਜੋਗੇ ਨਹੀਂ ਸਨ। ਇਸ ਲਈ ਹਿੰਦੁਸਤਾਨ ਗੁਲਾਮ ਹੋ ਗਿਆ।

ਗੁਰੂ ਜੀ ਨੇ ਨਾਹਰਾ ਮਾਰਿਆ:--

ਨਾਮ ਗਰੀਬ ਨਿਵਾਜ ਹਮਾਰਾ, ਹੈ ਜਗ, ਮੈ ਪ੍ਰਸਿਧ ਅਪਾਰਾ।
ਸੋ ਸਫਲਾ ਜਗ ਮੈ ਤਬ ਥੈਹੈ, ਲਘੁ ਜਾਤਨ ਕੋ ਬਡਪਨ ਦੇ ਹੈ।
ਜਿਨ ਕੀ ਜਾਤ ਔਰ ਕੁਲ ਮਾਹੀ, ਸਰਦਾਰੀ ਨਹਿ ਭਈ ਕਦਾਹੀ।
ਕੀਟਨ ਤੇ ਇਨ ਕੇ ਮ੍ਰਿਗਿੰਦੂ, ਕਰੋਂ ਹਰਨ ਹਿਤ ਤੁਰਕ ਗਜਿੰਦੂ।
ਇਨਹੀ ਕੇ ਸਰਦਾਰ ਬਨਾਵੇਂ, ਤਬੈ ਗੋਬਿੰਦ ਸਿੰਘ ਨਾਮ ਕਹਾਵੇ।

[ਪੰਥ ਪ੍ਰਕਾਸ਼

ਬੁਧ ਨੇ ਜ਼ਾਤ ਪਾਤ ਮਿਟਾਈ ਸੀ, ਪਰ ਉਹ ਆਪ ਮਿਟ ਚੁਕਾ ਸੀ। ਇਸਲਾਮ ਤੇ ਈਸਾਈਅਤ ਜਿਥੇ ਪੈਦਾ ਹੋਏ, ਉਤੇ ਇਹ ਵੰਡ ਨਹੀਂ ਸੀ। ਗੁਰੂ ਜੀ ਨੇ ਇਸ ਖਰਾਬੀ ਨੂੰ ਅਮਲੀ ਤੋਰ ਤੇ ਦੂਰ ਕੀਤਾ ਹੈ।

ਖਾਲਸੇ ਦੀ ਰਹਿਤ

ਆਪਨੇ ਇਕ ਨਵਾਂ ਖਿਆਲ ਇਹ ਦਿਤਾ ਹੈ ਸਮਾਜਕ ਜੀਵਨ ਦੇ ਨਿਯਮ ਬਣਾਏ ਜਾ ਸਕਦੇ ਹਨ। ਸਿੰਮ੍ਰਤੀ ਬਾਰੇ ਕਿਹਾ ਹੈ-

## ਖਾਲਸੇ ਦੀ ਰਹਿਤ

ਜੋ ਸਿਮਰਤਨ ਕੇ ਭਏ ਅਨੁਰਾਗੀ,
ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ।

ਜਨਮ ਕਰਕੇ ਕੋਈ ਉਚ ਨਹੀਂ। ਵਣਜ ਵਪਾਰ ਜਾਂ ਸੇਵਾ ਆਦਿਕ ਕਰਮ ਕਰਕੇ ਕੋਈ ਨੀਚ ਨਹੀਂ। ਸੁਭਾਵਕ ਗੁਣਾਂ ਅਨੁਸਾਰ ਹਰੇਕ ਮਨੁਖ ਨੂੰ ਉਨਤੀ ਕਰਨ ਦਾ ਅਧਿਕਾਰ ਹੈ।

ਪੱਛਮ ਦੀ ਸਮਾਜ ਪਲੇਟੋ ਦੇ ਵਿਚਾਰਾਂ ਤੇ ਖੜੀ ਕੀਤੀ ਗਈ ਸੀ। ਉਸ ਨੇ ਬੁਧੀ, ਤਾਕਤ ਅਤੇ ਪ੍ਰੀਸ਼ਰਮ ਕਰਨ ਵਾਲੇ ਤਿੰਨ ਭਾਗ ਬਣਾਏ ਸਨ, ਪਰ ਇਹ ਸਮਾਜ ਰਚਨਾ ਭੀ ਸਫਲ ਨਹੀਂ ਹੋ ਸਕੀ। ਗੁਰੂ ਜੀ ਨੇ ਨਵੀਨ ਸਮਾਜ ਦਾ ਆਦਰਸ਼ ਪੇਸ਼ ਕੀਤਾ, ਜਿਸ ਵਿਚ ਬਰਾਬਰੀ, ਵਿਕਾਸ਼ ਬੀਰਤਾ ਤੇ ਆਤਮਿਕ ਗੁਣ ਪਾਏ ਜਾਂਦੇ ਹਨ।

ਇਸ ਦਾ ਪੁਲੀਟੀਕਲ ਅਸਰ ਕੀ ਹੋਇਆ? ਹਕੂਮਤ ਹਿਲ ਗਈ। ਔਰੰਗਜ਼ੇਬ ਆਪਣੇ ਇਕ ਖਤ ਵਿਚ (ਜੋ ਉਸ ਨੇ ੧੭੫੧-੫੫) ਵਿਚ ਲਿਖਿਆ। ਜ਼ਿਕਰ ਕਰਦਾ ਹੈ–'ਸ਼ਾਹ ਆਲਮ ਦੇ ਕੈਂਪ ਚੋਂ ਖ਼੍ਵਾਜਾ ਮੁਬਾਰਕ ਦੇ ਲਿਖੇ ਹੋਏ ਖ਼ਤ ਮਿਲੇ ਹਨ। ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਵੀਹ ਹਜ਼ਾਰ ਹਿੰਦੂ, ਆਪਣੇ ਆਪਨੂੰ 'ਖਾਲਸਾ ਅਤੇ ਗੁਰੂ ਨਾਨਕ ਦੇ ਸਿਖ ਕਹਿਲਾਉਂਦੇ ਹਨ, ਬਾਰਕ ਜ਼ਈ ਪਠਾਣਾਂ ਦੇ ਇਲਾਕੇ ਪਰ ਚੜ੍ਹ ਪਏ ਹਨ' ਤੇ ਮੱਲਾਂ ਮਾਰਨ ਲਗ ਪਏ ਹਨ।*

—o—

*ਸਰ ਜਾਦੂ ਨਾਥ ਲਿਖਤ ਔਰੰਗਜ਼ੇਬ ਪੰਨਾ ੩੬੩।

# ਚਾਲੀਵਾਂ ਵਿਆਖਿਆਨ

## ਸ੍ਰੀ ਦਸਮੇਸ਼ ਜੀ ਦੇ ਧਰਮ ਯੁਧ, ਦੇਸ਼ ਲਈ ਕੁਰਬਾਨੀ, ਸਾਹਿਬਜ਼ਾਦਿਆਂ ਦੀ ਸ਼ਹੀਦੀ, ਅੰਤਮ ਦੀਦਾਰ

ਅੰਮ੍ਰਿਤ ਪ੍ਰਚਾਰ ਇਕ ਤਰ੍ਹਾਂ ਦਾ ਭਾਰੀ ਸਮਾਜਕ ਇਨਕਲਾਬ ਸੀ। ਜਿਸ ਤਰ੍ਹਾਂ ਗੰਗਾ ਜਲ ਹਿਮਾਲੇ ਦੀਆਂ ਚੋਟੀਆਂ ਚੋਂ ਨਿਕਲ ਕੇ ਖੇਤਾਂ ਤੇ ਬਨਾਂ ਵਿਚ ਆ ਕੇ ਬੂਟਿਆਂ ਦੀਆਂ ਜੜ੍ਹਾਂ ਵਿਚ ਸਿੰਜਰ ਕੇ ਉਨ੍ਹਾਂ ਨੂੰ ਹਰੇ ਭਰੇ ਤੇ ਪ੍ਰਫੁਲਤ ਕਰਦਾ ਹੈ ਇਸ ਤਰ੍ਹਾਂ ਗੁਰੂ ਜੀ ਨੇ ਸਿਖਾਂ ਵਿਚ ਲੀਨ ਹੋਕੇ ਉਨ੍ਹਾਂ ਨੂੰ ਸੁਰਜੀਤ ਕੀਤਾ। ਪੰਜਾਂ ਪਿਆਰਿਆਂ ਤੋਂ ਪਿਛੋਂ ਭਾਈ ਰਾਮ ਸਿੰਘ, ਦੇਵਾ ਸਿੰਘ, ਟਹਿਲ ਸਿੰਘ, ਈਸ਼ਰ ਸਿੰਘ, ਭਾਈ ਫਤਹ ਸਿੰਘ ਤੇ ਹੋਰ ਹਜ਼ਾਰਾਂ ਨੇ ਅੰਮ੍ਰਿਤ ਛਕਿਆ। ਰਾਜਿਆਂ ਨੂੰ ਭੀ ਗੁਰੂ ਜੀ ਨੂੰ ਕਿਹਾ 'ਜ਼ਾਤ ਪਾਤ ਛੋੜ ਦਿਓ ਤੇ ਸੂਦਰਾਂ ਨੂੰ ਗਲ ਲਾਓ, ਸਿਖੀ ਧਾਰਨ ਕਰੋ। ਆਓ ਮਿਲਕੇ ਤੁਰਕ ਰਾਜ ਦਾ ਖਾਤਮਾ ਕਰੀਏ।' ਪਹਾੜੀਆਂ ਨੇ ਇਸ ਦਾ ਉਤਰ ਦਿਤਾ, 'ਅਸੀਂ ਨੀਵਿਆਂ ਨਾਲ ਨਹੀਂ ਮਿਲ ਸਕਦੇ। ਮੁਗ਼ਲ ਬਾਜ਼ਾਂ ਦੇ ਸਾਹਮਣੇ ਤੁਹਾਡੇ ਸਿਖ ਤੇ ਅਸੀਂ ਚਿੜੀਆਂ ਹਾਂ। ਸਾਡੇ ਲਈ ਹਕੂਮਤ ਦਾ ਟਾਕਰਾ ਕਰਨਾ ਕਠਨ ਹੈ।' ਇਹ ਸੁਣਕੇ ਆਸ਼ਾਵਾਦੀ ਸਤਿਗੁਰੂ ਨੇ ਕਿਹਾ:-

'ਚਿੜੀਆਂ ਸੇ ਮੈਂ ਬਾਜ ਤੁੜਾਊਂ, ਤਬੀ ਗੋਬਿੰਦ ਸਿੰਘ ਨਾਮ ਕਹਾਊਂ।'

ਇਸਦਾ ਸਿਖੀ ਉਤੇ ਕੀ ਅਸਰ ਹੋਇਆ ? ਇਥੇ ਇਕ ਘਟਨਾ ਪੇਸ਼ ਕਰਦੇ ਹਾਂ। ਮਾਝੇ ਦੀ ਸੰਗਤ ਅਨੰਦ ਪੁਰ ਆ ਰਹੀ ਸੀ। ਸੰਗਤ ਦੇ ਨਾਲ ਇਕ ਬੀਬੀ ਦੀਪ ਕੌਰ ਭੀ ਸੀ। ਤਲੱਬਣ ਪਿੰਡ ਦੇ ਪਾਸ ਵਹੀਰ ਅਗੇ ਲੰਘ ਗਈ, ਇਹ ਬੱਚੀ ਪਿਛੇ ਰਹਿ ਗਈ।

ਇਕੱਲੀ ਵੇਖ ਕੇ ਤਿੰਨ ਚਾਰ ਤੁਰਕ ਮੁੰਡਿਆਂ ਨੇ ਇਸ ਨੂੰ ਹਥ ਪਾਣਾ ਚਾਹਿਆ। ਦੀਪ ਕੌਰ ਨੇ ਸੋਨੇ ਦਾ ਕੰਙਣ ਲਾਹ ਕੇ ਸੁਟਿਆ। ਜਦ ਇਕ ਤੁਰਕ ਚੁਕਣ ਲੱਗਾ, ਬੀਬੀ ਨੇ ਸ੍ਰੀ ਸਾਹਿਬ ਨਾਲ ਉਸ ਨੂੰ ਝਟਕਾ ਦਿਤਾ। ਦੂਜੇ ਨੂੰ ਭੀ ਮਾਰਿਆ, ਬਾਕੀ ਦੇ ਨੱਠ ਗਏ। ਗੁਰੂ ਜੀ ਨੇ ਇਸ ਦੀ ਸੂਰਮਤਾਈ ਤੇ ਬੜੀ ਪ੍ਰਸੰਨਤਾ ਪ੍ਰਗਟ ਕੀਤੀ। ਇਸੇ ਤਰ੍ਹਾਂ ਸਿਖਾਂ ਨੇ ਕਲਮੋਟ, ਬਜਰੂੜ ਤੇ ਕਈ ਹੋਰ ਪਿੰਡਾਂ ਦੇ ਗੁਜਰਾਂ ਤੇ ਰੰਘੜਾਂ ਦੀ ਸੁਧਾਈ ਕੀਤੀ, ਜੋ ਛੇੜਖਾਨੀ ਕਰਦੇ ਸਨ। ੧੭੫੭ ਵਿਚ ਹੀ ਵਾਯੂ ਮੰਡਲ ਅਜਿਹਾ ਹੋ ਗਿਆ, ਜਿਸ ਤੋਂ ਜਾਪਦਾ ਸੀ ਕਿ ਖਾਲਸੇ ਨੂੰ ਜੰਗ ਲੜਨੇ ਪੈਣਗੇ।

## ਦਸਮ ਪਾਤਸ਼ਾਹ ਦੇ ਜੰਗ—

ਛੇਵੇਂ ਪਾਤਸ਼ਾਹ ਦੇ ਜੀਵਨ ਵਿਚ ਅਸੀਂ ਧਰਮ ਤੇ ਨੀਤੀ, ਸ਼ਾਂਤਮਈ ਤੇ ਤਲਵਾਰ ਅਤੇ ਜੰਗ ਦੀ ਫਿਲਾਸਫੀ ਤੇ ਵਿਚਾਰ ਕਰ ਆਏ ਹਾਂ। ਦਸਮ ਪਾਤਸਾਹ ਨੇ ਕਿਉਂ ਜੰਗ ਕੀਤੇ? ਹੁਣ ਇਸ ਪਰ ਵਿਚਾਰ ਕਰਦੇ ਹਾਂ।

ਅਸਲ ਗਲ ਇਹ ਹੈ ਕਿ ਗੁਰੂ ਜੀ ਨੇ ਹਰ ਪਹਿਲੂ ਤੋਂ ਕੌਮ ਦੀ ਉਸਾਰੀ ਕੀਤੀ ਹੈ। ਪਹਾੜੀ ਰਾਜਿਆਂ ਤੇ ਹਕੂਮਤ ਨੇ ਸਮਝਿਆ ਕਿ ਸਿਖੀ ਦੀ ਤਾਕਤ ਸਾਡਾ ਰਾਜ ਖੋਹਣ ਲਈ ਬਣੀ ਹੈ। ਇਹ ਭੁਲੇਖਾ ਜੰਗਾਂ ਦਾ ਵੱਡਾ ਕਾਰਣ ਸੀ।

ਵਰਤਮਾਨ ਸਮੇਂ ਵਿਚ ਮਹਾਤਮਾ ਗਾਂਧੀ, ਟਾਲਸਟਾਏ, ਬਰਨਾਰਡ ਸ਼ਾਅ ਤੇ ਰੋਮਨ ਰੋਲੈਂਡ ਨੇ ਜੰਗ ਤੇ ਖੂਨ ਖਰਾਬੇ ਦੀ ਥਾਂ ਅਮਨ, ਪਿਆਰ ਤੇ ਸਾਂਤੀ ਦਾ ਆਦਰਸ਼ ਪੇਸ਼ ਕੀਤਾ ਹੈ। ਸਾਇੰਸ ਨੇ ਦੁਨੀਆਂ ਨੂੰ ਬਹੁਤ ਛੋਟਾ ਕਰ ਦਿਤਾ ਹੈ। ਕੌਮਾਂ ਦਾ ਮੇਲ-ਜੋਲ ਵਧ ਰਿਹਾ ਹੈ। ਇਸ ਵਕਤ ਕੋਈ ਕੌਮ ਖੁਲ੍ਹਾ ਜ਼ੁਲਮ ਨਹੀਂ ਕਰ ਸਕਦੀ। ਲੋਕ ਰਾਇ ਇਕ ਤਾਕਤ ਬਣ ਗਈ ਹੈ। ਭਾਵੇਂ ਲੜਾਈ ਅਜੇ ਮਨੁਖ ਦੇ ਸੁਭਾਵ ਵਿਚੋਂ ਨਹੀਂ ਨਿਕਲੀ, ਐਟਮ ਤੇ ਹਾਈ ਡ੍ਰੋਜਨ

ਬੰਬ ਵਰਗੇ ਖਤਰਨਾਕ ਹਥਿਆਰ ਭੀ ਬਣਾਏ ਜਾ ਰਹੇ ਹਨ, ਪਰ ਫਿਰ ਭੀ ਜੰਗ ਨੂੰ ਸ੍ਰਿਸ਼ਟਾਚਾਰ ਨਹੀਂ ਸਮਝਿਆ ਜਾਂਦਾ। ਹੁਣ ਸਭਿਅਤਾ, ਆਜ਼ਾਦੀ, ਕੌਮੀਅਤ, ਜਮਹੂਰੀਅਤ, ਨਿਰਬਲ ਕੌਮਾਂ ਦੀ ਰਾਖੀ ਤੇ ਆਜ਼ਾਦ ਦੁਨੀਆਂ ਦੀ ਰਾਖੀ ਦੇ ਬਹਾਨੇ ਬਣਾ ਕੇ ਲੜਿਆ ਜਾਂਦਾ ਹੈ। ਅਜਿਹੇ ਹਾਲਾਤ ਵਿਚ ਦਸਮ ਪਾਤਸ਼ਾਹ ਦੀ ਪਦਵੀ ਮਹਾਂ ਪੁਰਸ਼ਾਂ ਵਿਚ ਕੀ ਹੋ ਸਕਦੀ ਹੈ? ਸਾਡੀ ਰਾਇ ਵਿਚ ਉਨ੍ਹਾਂ ਨੇ ਮਨੁਖ ਨੂੰ ਹਰ ਪਹਿਲੂ ਤੋਂ ਉਚਿਆਂ ਕੀਤਾ ਹੈ ਉਨ੍ਹਾਂ ਦੇ ਜੰਗ ਵਿਚ ਭੀ ਆਦਰਸ਼ਕ ਹਨ। ਇਸ ਲਈ ਬਹੁਤ ਉਚੇ ਮਹਾਂ ਪੁਰਸ਼ ਤੇ ਪੂਰਨ ਪੁਰਸ਼ ਸਨ। ਆਪ ਨੇ ਉਸ ਸਮੇਂ ਜੋ ਸਾਧਨ ਕੀਤੇ ਹਨ, ਉਹ ਸਮੇਂ ਦੇ ਲਿਹਾਜ਼ ਨਾਲ ਠੀਕ ਸਨ। ਉਸ ਵਕਤ ਲੋਕ ਰਾਇ ਜਥੇਬੰਦ ਨਹੀਂ ਸੀ। ਨਾ ਕਰਨ ਦੇ ਸਾਧਨ ਸਨ। ਹਕੂਮਤ ਜਿਸ ਤਰ੍ਹਾਂ ਦਾ ਜ਼ੁਲਮ ਕਰਦੀ ਸੀ, ਉਸ ਨੂੰ ਦੂਰ ਕਰਨ ਦੇ ਸਾਧਨ ਭੀ ਉਹੋ ਜਿਹੇ ਸਨ। ਅੱਜ ਕੋਈ ਹਕੂਮਤ ਕਿਸੇ ਤੇ ਖੁਲ੍ਹਾ ਜਿਸਮਾਨੀ ਤਸ਼ੱਦਦ ਨਹੀਂ ਕਰ ਸਕਦੀ। ਓਦੋਂ ਦਿੱਲੀ ਦੇ ਚਾਂਦਨੀ ਚੌਂਕ ਵਿਚ ਬਿਠਾ ਕੇ ਕਤਲ ਕੀਤਾ ਜਾਂਦਾ ਸੀ। ਓਦੋਂ ਦਾ ਜ਼ੁਲਮ ਜਿਸਮਾਨੀ ਤੇ ਮੋਟਾ ਠੁਲ੍ਹਾ ਸੀ। ਅਜ ਕਲ ਕਾਲ ਕੋਠੜੀਆਂ ਵਿਚ ਡਕ ਕੇ ਮਾਨਸਿਕ ਕਸ਼ਟ ਦਿਤਾ ਜਾਂਦਾ ਹੈ। ਟਾਰਚਰ ਕੀਤਾ ਜਾਂਦਾ ਹੈ। ਕਿਸੇ ਕੌਮ ਦੀ ਅਣਖ, ਸ੍ਵੈਮਾਨ, ਸਭਿਅਤਾ ਤੇ ਵਪਾਰ ਨੂੰ ਨਸ਼ਟ ਕਰ ਦਿਤਾ ਜਾਂਦਾ ਹੈ। ਅਜ ਸਭਯ ਦੇਸ਼ਾਂ ਵਿਚ ਫਾਂਸੀ ਦੀ ਸਜ਼ਾ ਨਹੀਂ ਰਹੀ। ਬਿਜਲੀ ਨਾਲ ਮਾਰਦੇ ਹਨ। ਇਸ ਲਈ ਅਸੀਂ ਉਸ ਸਮੇਂ ਦੇ ਜ਼ੁਲਮ ਤੋਂ ਅਜ ਦੇ ਜ਼ੁਲਮ ਤੇ ਉਸ ਨੂੰ ਦੂਰ ਕਰਨ ਦੇ ਸਾਧਨਾਂ ਦਾ ਟਾਕਰਾ ਨਹੀਂ ਕਰ ਸਕਦੇ। ਦਸਮ ਪਾਤਸ਼ਾਹ ਲਿਖਦੇ ਹਨ:--

ਚੁਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ।
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।

ਭਾਵ--ਜਦ ਕੋਈ ਚਾਰਾ ਨਾ ਚਲੇ, ਫਿਰ ਤਲਵਾਰ ਪਕੜਨੀ ਚੰਗਾ ਕੰਮ ਹੈ। ਪਾਪ ਦੇ ਵਿਰੁਧ ਲੜਨਾ ਨੇਕੀ ਹੈ। ਆਪ ਨੇ ਕਿਸੇ

ਦੁਸ਼ਟ ਜਾਂ ਪਾਪੀ ਨਾਲ ਨਫਰਤ ਨਹੀਂ ਕੀਤੀ, ਪਾਪ ਤੇ ਦੁਸ਼ਟਪੁਣੇ ਨਾਲ ਕੀਤੀ ਹੈ। ਜਦੋਂ ਕੋਈ ਸੁਧਰ ਗਿਆ, ਉਸ ਨਾਲ ਪ੍ਰੇਮ ਕੀਤਾ ਹੈ। ਇਹੀ ਸੱਚੀ ਅਹਿੰਸਾ ਹੈ। ਡਾਕਟਰ ਰੋਗੀ ਦੇ ਫੋੜੇ ਨੂੰ ਨਸ਼ਤਰ ਉਸ ਦੇ ਭਲੇ ਲਈ ਮਾਰਦਾ ਹੈ। ਧਰਤੀ ਨੂੰ 'ਕੋਊ ਖੋਦੈ ਕੋਈ ਚੰਦਨ ਲੇਪ' ਤੋਂ ਕੋਈ ਦੁਖ ਸੁਖ ਨਹੀਂ ਹੁੰਦਾ ਪਰ ਜੇ ਕੋਈ ਉਸ ਨੂੰ ਮੱਥਾ ਮਾਰੇ ਤਾਂ ਉਸਦਾ ਮੱਥਾ ਭੱਜਣਾ ਜ਼ਰੂਰੀ ਹੈ। ਇਸੇ ਤਰ੍ਹਾਂ ਬ੍ਰਹਮ ਗਿਆਨੀ ਪੁਰਸ਼ ਨੂੰ ਦਿਤੇ ਕਸ਼ਟ ਦਾ ਪ੍ਰਤਿਕਰਮ ਕਸ਼ਟ ਹੋ ਸਕਦਾ ਹੈ।

ਇਕ ਨੁਕਤਾ ਹੋਰ ਸਮਝਣ ਵਾਲਾ ਇਹ ਹੈ ਕਿ ਦਸਮ ਪਾਤਸ਼ਾਹ ਆਮ ਰਾਜਨੀਤਕ ਆਗੂਆਂ, ਬਾਦਸ਼ਾਹਾਂ ਤੇ ਸੈਨਾਪਤੀਆਂ ਵਰਗੇ ਜੰਗ ਜੂ ਨਹੀਂ ਸਨ। ਇਹ ਲੋਕ ਲੜਾਈ ਵਿਚ ਧਰਮ, ਇਖ਼ਲਾਕ ਤੇ ਸਚਾਈ ਨੂੰ ਕੱਡ ਦਿੰਦੇ ਹਨ। ਦਸਮ ਪਾਤਸ਼ਾਹ ਦੇ ਜੀਵਨ ਵਿਚ ਇਹ ਦੋਸ ਨਹੀਂ। ਆਮ ਵਿਜਈ ਕੌਮਾਂ ਤੇ ਦੇਸਾਂ ਨੂੰ ਜਿੱਤ ਸਕੇ ਪਰ ਆਪਣੇ ਮਨ ਤੇ ਵਿਕਾਰਾਂ ਨੂੰ ਨਹੀਂ ਜਿੱਤ ਸਕੇ। ਦਸਮ ਪਾਤਸ਼ਾਹ ਦੋਹਾਂ ਪਹਿਲੂਆਂ ਵਿਚ ਵਰਿਆਮ ਤੇ ਅਜਿੱਤ ਸੂਰਮੇ ਸਨ।

ਅਨੰਦ ਪੁਰ ਵਿਚ ਇਕ ਸੁੰਦਰੀ ਰੂਪ ਕੌਰ ਦਸਮੇਸ਼ ਜੀ ਦਾ ਸੁੰਦਰ ਸਰੂਪ ਦੇਖ ਕੇ ਮੋਹਤ ਹੋ ਗਈ। ਉਸਨੇ ਆਪ ਨੂੰ ਏਕਾਂਤ ਵਿਚ ਸਦਿਆ। ਮਨੋਂ ਕਾਮਨਾ ਪ੍ਰਗਟ ਕੀਤੀ। ਗੁਰਦੇਵ ਨੇ ਉਸਨੂੰ ਉਪਦੇਸ਼ ਕੀਤਾ–

ਸੁਧ ਹਮ ਨੇ ਜਬ ਧਰੀ ਬਚਨ ਗੁਰੁ ਦੇਗ ਹਮਾਰੇ।
ਪੂਤ ਇਹੈ ਪ੍ਰਣ ਤੋਹਿ ਪ੍ਰਾਣ ਜਬ ਲਗ ਘਟ ਥਾਰੇ।
ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੋ।
ਪਰ ਕੀ ਨਾਰੀ ਸੇਜ ਭੂਲ ਸੁਪਨੇ ਹੂੰ ਨ ਜੈਯਹੋ।

ਦਸਮੇਸ਼ ਜੀ ਨੇ ਇਸੇ ਤਰ੍ਹਾਂ ਦੂਜੇ ਵਿਕਾਰਾਂ ਤੇ ਵੀ ਕਾਬੂ ਪਾਇਆ।

ਗੁਰੂ ਜੀ ਨੇ ਪਹਾੜੀ ਰਾਜਿਆਂ ਜਾਂ ਮੁਸਲਮਾਨਾਂ (ਹਕੂਮਤ) ਨੂੰ ਸ਼ਿਕਾਇਤ ਦਾ ਕੋਈ ਮੌਕਾ ਨਹੀਂ ਦਿਤਾ, ਚੂੰਕਿ ਉਹ ਮਾਰਸ਼ਲ

ਸਪਿਰਟ ਪੈਦਾ ਕਰਨ ਵਿਚ ਲਗੇ ਹੋਏ ਸਨ, ਇਸ ਲਈ ਉਨ੍ਹਾਂ ਨੂੰ ਤੰਗ ਕੀਤਾ ਗਿਆ। ਉਨ੍ਹਾਂ ਨੇ ਮਜਬੂਰ ਹੋ ਕੇ ਤਲਵਾਰ ਪਕੜੀ।'*

ਕਈ ਮਾਵਾਂ ਨੇ ਅਜਿਹੇ ਇੰਜੀਨੀਅਰ ਪੁਤਰ ਜਣੇ ਹਨ। ਜਿਨ੍ਹਾਂ ਨੇ ਸਮੁੰਦਰ ਤੇ ਦਰਿਆਵਾਂ ਨੂੰ ਬੰਨ੍ਹ ਮਾਰੇ ਹਨ। ਕਿਸੇ ਇੰਜੀਨੀਅਰ ਨੇ ਵਹਿਣ ਨੂੰ ਨਹੀਂ ਬਦਲਿਆ। ਸ੍ਰੀ ਮਾਤਾ ਗੁਜਰੀ ਦੇ ਲਾਲ ਨੇ ਗਜ਼ਨੀ, ਈਰਾਨ ਤੇ ਪੱਛਮੀ ਵਲੋਂ ਮੂੰਹ ਕਰਕੇ ਵਗਣ ਵਾਲੇ ਜ਼ੁਲਮ ਦੇ ਦਰਿਆ ਨੂੰ ਬੰਨ੍ਹ ਹੀ ਨਹੀਂ ਮਾਰਿਆ, ਬਲਕਿ ਉਸਦਾ ਰੁਖ਼ ਬਦਲ ਦਿੱਤਾ।

ਭੰਗਾਣੀ ਤੇ ਨਦੌਣ ਦੇ ਜੰਗ–ਭੰਗਾਣੀ ਵਿਚ ਅਕਾਰਣ ਪਹਾੜੀਆਂ ਨੇ ਗੁਰੂ ਜੀ ਨਾਲ ਜੰਗ ਕੀਤਾ। ਨਦੌਣ ਦਾ ਜੰਗ ਰਾਜਿਆਂ ਤੇ ਹਕੂਮਤ ਵਿਚਕਾਰ ਸੀ। ਪਹਾੜੀਆਂ ਨੇ ਕਈ ਸਾਲਾਂ ਦਾ ਖ਼ਿਰਾਜ ਨਹੀਂ ਦਿਤਾ ਸੀ। ਔਰੰਗਜ਼ੇਬ ਨੇ ਮੀਆਂ ਖ਼ਾਂ ਨੂੰ ਭੇਜਿਆ, ਉਹ ਜੰਮੂ ਨੂੰ ਚਲਾ ਗਿਆ। ਉਸ ਨੇ ਆਪਣੇ ਭਤੀਜੇ ਅਲਫ਼ ਖ਼ਾਂ ਨੂੰ ਖਿਰਾਜ ਲੈਣ ਲਈ ਭੇਜਿਆ। ਭੀਮ ਚੰਦ ਦੀ ਬੇਨਤੀ ਮੰਨ ਕੇ ਗੁਰੂ ਜੀ ਨੇ ਇਸ ਜੰਗ ਵਿਚ ਸਹਾਇਤਾ ਕੀਤੀ। ੧੭੪੭ ਵਿਚ ਇਹ ਜੰਗ ਹੋਈ। ਅਲਫ਼ ਖ਼ਾਂ ਹਾਰ ਗਿਆ।

ਗੁਲੇਰ ਦਾ ਜੰਗ–ਅਲਫ਼ ਖ਼ਾਂ ਦੀ ਹਾਰ ਦੇ ਬਾਹਦ ਦਿਲਾਵਰ ਖ਼ਾਂ ਸੂਬਾ ਲਾਹੌਰ ਨੇ ਆਪਣੇ ਪੁਤਰ ਰੁਸਤਮ ਖਾਂ ਨੂੰ ਭੇਜਿਆ। ਉਸ ਨੇ ਅਨੰਦਪੁਰ ਤੇ ਹਮਲਾ ਕਰਨਾ ਚਾਹਿਆ। ਇਕ ਤੇ ਸਿਖਾਂ ਨੇ ਟਾਕਰਾ ਕੀਤਾ। ਦੂਸਰੇ ਬਰਖਾ ਦੀ ਰੁਤ ਸੀ, ਹਮਾਇਤੀ ਨਾਲੇ ਨੇ ਰੋਕ ਪਾਈ। ਇਹ ਭੀ ਅਸਫਲ ਹੋਕੇ ਮੁੜ ਗਿਆ। ਇਸ ਤੋਂ ਬਾਹਦ ਹੁਸੈਨੀ ਨੇ ਹੱਲਾ ਕੀਤਾ। ਕ੍ਰਿਪਾਲ ਚੰਦ ਕਟੋਚ ਨੇ ਉਸਦੀ ਮਦਦ ਕੀਤੀ। ਰਾਜਾ ਗੁਪਾਲ ਗੁਲੇਰੀਏ ਨੇ ਮੁਗਲ ਫ਼ੌਜ ਨਾਲ ਜੰਗ

---

*ਲਾਲਾ ਦੌਲਤ ਰਾਇ ਲਿਖਤ ਜੀਵਨ ਗੁਰੂ ਗੋਬਿੰਦ ਸਿੰਘ ਪੰਨਾ ੧੪।

ਕੀਤੀ। ਉਸ ਨੇ ਗੁਰੂ ਜੀ ਦੀ ਸਹਾਇਤਾ ਮੰਗੀ, ਹਜ਼ੂਰ ਨੇ ਭਾਈ ਸੰਗਤੀਏ ਦੀ ਕਮਾਨ ਹੇਠਾਂ ਸਿਖਾਂ ਦਾ ਜਥਾ ਭੇਜਿਆ। ਹੁਸੈਨੀ ਨੂੰ ਹਾਰ ਹੋਈ। ਭਾਈ ਜੀ ਸਤ ਸਿਖਾਂ ਸਮੇਤ ਸ਼ਹੀਦ ਹੋਏ। ਇਨ੍ਹਾਂ ਦੋਹਾਂ ਜੰਗਾਂ ਵਿਚ ਦਸਮ ਪਾਤਸ਼ਾਹ ਕੇਵਲ ਸਹਾਇਕ ਸਨ। ੧੭੫੩ ਵਿਚ ਔਰੰਗਜ਼ੇਬ ਨੇ ਇਸ ਗੜ ਬੜ ਨੂੰ ਦਬਾਉਣ ਲਈ ਸ਼ਾਹਜ਼ਾਦਾ ਮੁਅੱਜ਼ਮ ਨੂੰ ਭੇਜਿਆ। ਉਸਨੂੰ ਭਾਈ ਨੰਦ ਲਾਲ ਨੇ ਸਾਰੀ ਪੋਜ਼ੀਸ਼ਨ ਸਮਝਾਈ, ਇਸ ਲਈ ਉਸ ਨੇ ਗੁਰੂ ਜੀ ਪਰ ਚੜ੍ਹਾਈ ਨਹੀਂ ਕੀਤੀ। ਰਾਜਿਆਂ ਤੋਂ ਸਖਤੀ ਨਾਲ ਖਿਰਾਜ ਲਿਆ।

ਨਦੌਣ ਤੇ ਗੁਲੇਰ ਦੇ ਜੰਗਾਂ ਅਤੇ ਸ਼ਾਹਜ਼ਾਦੇ ਦੇ ਆਉਣ ਦਾ ਜ਼ਿਕਰ ਬਚਿੱਤ੍ਰ ਨਾਟਕ ਵਿਚ ਕੀਤਾ ਗਿਆ ਹੇ। ਭਾਵੇਂ ਇਹ ਦੋਵੇਂ ਜੰਗ ਰਾਜਿਆਂ ਤੇ ਹਕੂਮਤ ਵਿਚਕਾਰ ਸਨ ਤੇ ਗੁਰੂ ਜੀ ਸਿਰਫ ਸਹਾਇਕ ਸਨ, ਪਰ ਇਨ੍ਹਾਂ ਤੋਂ ਗੁਰੂ ਜੀ ਨੂੰ ਪਹਾੜੀਆਂ ਦੇ ਕਪਟ ਤੇ ਨੀਚਤਾ ਦਾ ਪਤਾ ਲਗ ਗਿਆ। ਇਹ ਭੀ ਨਿਸਚਾ ਹੋ ਗਿਆ ਕਿ ਇਹ ਲੋਕ ਆਜ਼ਾਦੀ ਦੀ ਜੰਗ ਨਹੀਂ ਲੜ ਸਕਦੇ। ਪੰਥ ਸਾਜਨ ਪਰ ਰਾਜਿਆਂ ਨੂੰ ਨਿਸਚਾ ਹੋ ਗਿਆ ਕਿ ਉਹ ਇਕੱਲੇ ਸਿਖਾਂ ਦੀ ਤਾਕਤ ਦਾ ਮੁਕਾਬਲਾ ਨਹੀਂ ਕਰ ਸਕਦੇ, ਇਸ ਲਈ ਉਨ੍ਹਾਂ ਹਕੂਮਤ ਦੀ ਸ਼ਰਨ ਲਈ।

ਪਹਾੜੀਆਂ ਨੇ ਪਹਿਲੇ ਗੁਰੂ ਜੀ ਨੂੰ ਕਿਹਾ, ਸਾਡੇ ਮਤੀਹ ਹੋ ਜਾਓ।' ਮਹਾਰਾਜ ਨੇ ਇਨਕਾਰ ਕੀਤਾ। ਇਕ ਵੇਰ ਇਨ੍ਹਾਂ ਨੇ ਸ਼ਿਕਾਰ ਵਿਚ ਗੁਰੂ ਜੀ ਤੇ ਹਮਲਾ ਕੀਤਾ, ਪਰ ਖਾਲਸੇ ਨੇ ਇਨ੍ਹਾਂ ਨੂੰ ਪਛਾੜ ਕੇ ਰੱਖ ਦਿਤਾ। ਭੀਮ ਚੰਦ ਤੇ ਬਾਈਧਾਰ ਰਾਜਿਆਂ ਨੇ ਮਿਲਕੇ ਸੂਬਾ ਸਰਹਿੰਦ ਤੇ ਦਿੱਲੀ ਨੂੰ ਚਿੱਠੀ ਲਿਖੀ ਕਿ ਗੁਰੂ ਸਾਡੇ ਦੋਹਾਂ ਲਈ ਖਤਰਾ ਹੈ। ੧੭੫੧ ਵਿਚ ਵੈਸਾਖੀ ਤੇ ਰਵਾਲਸਰ ਤੇ ਰਾਜਿਆਂ ਦਾ ਇਕੱਠ ਹੋਇਆ। ਉਥੇ ਗੁਰੂ ਜੀ ਨੇ ਆਪਣਾ ਉਦੇਸ਼ ਪ੍ਰਗਟ ਕੀਤਾ। ਪਰ ਰਾਜਿਆ ਨੇ ਇਸ ਨੂੰ ਪ੍ਰਵਾਨ ਨਹੀਂ ਕੀਤਾ।

ਰਾਜਾ ਮੰਡੀ ਨੇ ਸੇਵਾ ਕੀਤੀ*। ਨਾਹਣ ਤੇ ਭਬੌਰ ਨਾਲ ਵੀ ਸਬੰਧ ਚੰਗੇ ਰਹੇ ਪਰ ਬਾਕੀ ਸਾਰੇ ਰਾਜੇ ਵਿਰੋਧੀ ਸਨ।

ਅਨੰਦ ਪੁਰ ਦੇ ਜੰਗ–ਭੀਮ ਚੰਦ ਨੇ ਵੀਹ ਹਜ਼ਾਰ ਰੁਪਿਆ ਤੇ ਆਪਣੇ ਖਾਨਦਾਨ 'ਚੋਂ ਇਕ ਸਾਕ ਦੇਣਾ ਕਰਕੇ ਸੂਬਾ ਸਰਹਿੰਦ ਪਾਸੋਂ ਪੈਂਡੇ ਖ਼ਾਂ ਤੇ ਦੀਨ ਬੇਗ ਦੀ ਕਮਾਨ ਹੇਠਾਂ ਦਸ ਹਜ਼ਾਰ ਫ਼ੌਜ ਚੜ੍ਹਾ ਲਿਆਂਦੀ। ਅੱਸੂ ੧੭੫੮ ਵਿਚ ਸ਼ਾਹੀ ਫੌਜ ਤੇ ਖਾਲਸੇ ਦੀ ਜੰਗ ਹੋਈ।

ਇਕ ਦਿਨ ਪਹਾੜੀਆਂ ਨੇ ਇਕ ਹਾਥੀ ਨੂੰ ਸ਼ਰਾਬ ਪਿਆ ਕੇ ਲਿਆਂਦਾ। ਗੁਰੂ ਜੀ ਨੇ ਦੁਨੀ ਚੰਦ ਮਸੰਦ ਮਜੀਠੇ ਨੂੰ ਮਸਤ ਹਾਥੀ ਦਾ ਟਾਕਰਾ ਕਰਨ ਲਈ ਕਿਹਾ, ਪਰ ਉਹ ਡਰ ਗਿਆ। ਰਾਤ ਨੂੰ ਕੰਧ ਟਪਦਿਆਂ ਡਿਗ ਕੇ ਲੱਤ ਭੰਨਾ ਬੈਠਾ। ਅੰਤ ਨੂੰ ਬੇਮੁਖ ਹੋ ਕੇ ਮਰਿਆ। ਗੁਰੂ ਜੀ ਨੇ ਭਾਈ ਬਚਿੱਤ੍ਰ ਸਿੰਘ ਨੂੰ ਨਾਗਣੀ ਬਰਛਾ† ਦੇ ਕੇ ਟਾਕਰਾ ਕਰਨ ਲਈ ਹੁਕਮ ਦਿਤਾ।

ਇਸ ਸੂਰਮੇ ਨੇ ਬਰਛਾ ਹਾਥੀ ਦੇ ਮੱਥੇ ਵਿਚ ਮਾਰਿਆ ਜੋ ਲੋਹੇ ਦੇ ਤਵੇ ਵਿੰਨ੍ਹ ਕੇ ਪਾਰ ਹੋ ਗਿਆ। ਹਾਥੀ ਮੁਗਲ ਸੈਨਾਂ ਨੂੰ ਮਿਧਦਾ ਹੋਇਆ ਨੱਠ ਖਲੋਤਾ। ਇਸ ਸੂਰਮਤਾਈ ਤੇ ਪ੍ਰਸੰਨ ਹੋ ਕੇ ਗੁਰਦੇਵ ਨੇ ਇਕ ਖੜਗ ਵੀ ਭਾਈ ਬਚਿੱਤ੍ਰ ਸਿੰਘ ਨੂੰ ਬਖਸ਼ੀ।

ਇਸ ਜੰਗ ਵਿਚ ਭਾਈ ਉਦੇ ਸਿੰਘ ਨੇ ਜਮਤੁਲੇ ਰੰਘੜ ਨੂੰ ਮਾਰਿਆ, ਰਾਜਾ ਕੇਸਰੀ ਚੰਦ ਦਾ ਸਿਰ ਬਰਛੇ ਵਿਚ ਪਰੋ ਕੇ ਹਜ਼ੂਰ ਦੇ ਪੇਸ਼ ਕੀਤਾ। ਪੈਂਡੇ ਖਾਂ ਭੀ ਮਾਰਿਆ ਗਿਆ। ਦੀਨ ਬੇਗ

---

*ਮੰਡੀ ਵਿਚ ਹੁਣ ਤੀਕ ਦਸਮ ਪਾਤਸ਼ਾਹ ਦਾ ਗੁਰਦਵਾਰਾ ਹੈ ਕੁਝ ਵਸਤਾਂ ਮੌਜੂਦ ਹਨ।

†ਭਾਈ ਬਚਿੱਤ੍ਰ ਸਿੰਘ ਜੀ ਦੀ ਨਾਗਣੀ ਬਰਛਾ ਤਖਤ ਸ੍ਰੀ ਕੇਸ ਗੜ੍ਹ ਤੇ ਖੜਗ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਮੌਜੂਦ ਹਨ।

ਖਮੀ ਹੋਕੇ ਤਿੱਤਰ ਹੋ ਗਿਆ। ਖਾਲਸੇ ਦੀ ਜਿਤ ਹੋਈ। ਕੁਝ ਸਮਾਂ ਗੁਰੂ ਜੀ ਬਸਾਲੀ ਤੇ ਭਬੋਰ ਟਿਕੇ, ਪਹਾੜੀ ਰਾਜਿਆਂ ਨੇ ਫਿਰ ਦੋ ਜਰਨੈਲ ਸਯਦ ਬੇਗ ਤੇ ਅਲਫ਼ ਖਾਂ ਨੂੰ ਚੜ੍ਹਾ ਲਿਆਂਦਾ। ਸਯਦ ਬੇਗ ਤੇ ਸੇਵਕ ਬਣ ਗਿਆ, ਅਲਫ਼ ਖ਼ਾਂ ਅਸਫਲ ਹੋ ਕੇ ਮੁੜ ਗਿਆ।

ਇਸ ਤੋਂ ਬਾਹਦ ਸੈਦ ਖ਼ਾਂ ਨੂੰ ਲਿਆਂਦਾ ਗਿਆ ਗੁਰੂ ਕੇ ਸੇਵਕ ਮੇਮੂੰ ਖਾਂ ਪਠਾਣ ਤੇ ਸਯਦ ਬੇਗ ਨੇ ਉਸਦਾ ਟਾਕਰਾ ਕੀਤਾ। ਗੁਰੂ ਦਰਸ਼ਨ ਕਰ ਕੇ ਸੈਦ ਖ਼ਾਂ ਭੀ ਮੁਰੀਦ ਹੋ ਗਿਆ। ਚਰਨਾਂ ਵਿਚ ਆ ਕੇ ਕਹਿਣ ਲਗਾ—

ਸਭ ਕੁਛ ਖ਼ੁਦਾ ਸੇ ਮਾਂਗ ਲੀਆ ਤੁਝ ਕੋ ਮਾਂਗ ਕਰ,<br>
ਉਠਤੇ ਨਹੀਂ ਹੈਂ ਹਾਥ ਮੇਰੇ ਇਸ ਦੁਆ ਕੇ ਬਾਹਦ।

ਇਸ ਅਸਫਲਤਾ ਦੇ ਪਿਛੋਂ ਪਹਾੜੀ ਰਾਜਿਆਂ ਨੇ ਸੂਬਾ ਸਰਹਿੰਦ ਤੇ ਔਰੰਗਜ਼ੇਬ ਨੂੰ ਚਿਠੀ ਲਿਖੀ ਕਿ ਗੁਰੂ ਜੀ ਨੂੰ ਦਬਾਇਆ ਜਾਵੇ। ਇਸ ਪਰ ਬਾਦਸ਼ਾਹ ਨੇ ਸੂਬਾ ਸਰਹਿੰਦ, ਦਿੱਲੀ ਤੇ ਲਾਹੌਰ ਦੇ ਨਾਂ ਹੁਕਮ ਜਾਰੀ ਕੀਤਾ। ਪਹਾੜੀ ਤੇ ਮੁਗਲ ਸੈਨਾ, ਰੰਘੜਾਂ ਤੇ ਮੁਲਖਈਏ ਨੇ ਮਿਲਕੇ ਅਨੰਦਪੁਰ ਤੇ ਹਮਲਾ ਕੀਤਾ। ਇਸ ਵੇਰ ਸਿਖਾਂ ਦੀ ਗਿਣਤੀ ਦਸ ਕੁ ਹਜ਼ਾਰ ਸੀ ਤੇ ਦੁਸ਼ਮਨ ਦਸ ਲਿਖ ਸੀ। ਜ਼ਬਰਦਸਤ ਖਾਂ ਸੂਬਾ ਲਾਹੌਰ ਖ਼ਾਜਾ ਮਰਦੂਦ, ਵਜ਼ੀਰ ਖ਼ਾਂ ਸੂਬਾ ਸਰਹਿੰਦ, ਅਜਮੇਰ ਚੰਦ ਬਿਲਾਸਪੁਰ, ਘੁਮੰਡ ਚੰਦ ਕਾਂਗੜਾ, ਬੀਰ ਸਿੰਘ ਜਸਪਾਲ ਆਪਣੀ ਆਪਣੀ ਸੈਨਾ ਦੀ ਕਮਾਨ ਕਰ ਰਹੇ ਸਨ। ਖਾਲਸੇ ਵਲੋਂ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਸਾਹਿਬ ਅਜੀਤ ਸਿੰਘ, ਭਾਈ ਉਦੇ ਸਿੰਘ, ਆਲਮ ਸਿੰਘ, ਬਚਿਤ੍ਰ ਸਿੰਘ, ਨਾਹਰ ਸਿੰਘ ਤੇ ਸ਼ੇਰ ਸਿੰਘ ਆਦਿਕ ਜਥੇਦਾਰ ਸਨ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਦਸਮ ਪਾਤਸ਼ਾਹ ਜਿਗਾ-ਕਲਗੀ* ਤੇ ਸ਼ਸਤ੍ਰ ਬਸਤ੍ਰ ਸਜਾ ਕੇ ਨੀਲੇ ਤੇ ਸਵਾਰ ਹੋ ਕੇ ਸਾਰਿਆਂ ਮੋਰਚਿਆਂ ਦੀ ਦੇਖ ਭਾਲ ਕਰਦੇ ਸਨ। ਬਹੁਤ ਭਿਆਨਕ ਜੰਗ ਸ਼ੁਰੂ ਹੋ ਗਈ ਇਸ ਵਿਚ 'ਬਾਘਨ' ਤੇ 'ਬਿਜਘੋਅ' ਪ੍ਰਸਿਧ ਤੋਪਾਂ ਖਾਲਸੇ ਨੇ ਵਰਤੀਆਂ। ਪਹਿਲੇ ਖੁਲ੍ਹੀ ਜੰਗ ਹੁੰਦੀ ਰਹੀ। ਫਿਰ ਸ਼ਾਹੀ ਫ਼ੌਜ ਨੇ ਅਠ ਮਹੀਨੇ ਘੇਰਾ ਪਾਈ ਰਖਿਆ'। ਖਾਲਸਾ ਕਿਲੇ ਵਿਚ ਡਟਿਆ ਰਿਹਾ।

ਭਾਈ ਕਨਹੀਏ ਦੀ ਸੇਵਾ—ਜਿਸ ਤਰ੍ਹਾਂ ਨਰਗਸ ਆਪਣੇ ਸਰੂਪ ਨੂੰ ਕਿਸੇ ਨਿਰਮਲ ਜਲ ਦੇ ਚਸ਼ਮੇਂ ਵਿਚ ਦੇਖ ਕੇ ਪ੍ਰਸੰਨ ਹੁੰਦੀ ਹੈ, ਗੁਰੂ ਜੀ ਆਪਣੀ ਸਪਿਰਟ ਨੂੰ ਸਿਖਾਂ ਵਿਚ ਦੇਖ ਕੇ ਪ੍ਰਸੰਨ ਹੁੰਦੇ ਸਨ। ਇਸ ਜੰਗ ਵਿਚ ਇਕ ਸਮਦਰਸੀ ਸਿਖ; ਭਾਈ ਕਨ੍ਹਯਾ ਦੋਹਾਂ ਧਿਰਾਂ ਨੂੰ ਪਾਣੀ ਪਿਲਾਉਂਦਾ ਸੀ। ਸਿਖਾਂ ਨੇ ਸ਼ਿਕਾਇਤ ਕੀਤੀ, 'ਸਚੇ ਪਾਤਸ਼ਾਹ! ਜਿਨ੍ਹਾਂ ਨੂੰ ਅਸੀਂ ਮਾਰਦੇ ਹਾਂ ਉਨ੍ਹਾਂ ਨੂੰ ਇਹ ਪਾਣੀ ਪਿਲਾਕੇ ਜਿਆਉਂਦਾ ਹੈ?' ਹਜ਼ੂਰ ਨੇ ਭਾਈ ਕਨ੍ਹਯੇ ਨੂੰ ਸਦਕੇ ਪੁਛਿਆ। ਕਨ੍ਹਯੇ ਨੇ ਉੱਤਰ ਦਿਤਾ:—

ਮੇਰੇ ਪਾਤਸ਼ਾਹ ਸਾਰੇ ਮੈਦਾਨ ਅੰਦਰ,
ਤੈਥੋਂ ਬਾਹਰ ਕੋਈ ਨਜ਼ਰ ਆਇਆ ਹੀ ਨਹੀਂ।
ਜਿਥੇ ਚੋਆਂ ਪਾਣੀ ਤੇਰਾ ਮੂੰਹ ਦਿਸੇ,
ਕਿਸੇ ਗ਼ੈਰ ਦੇ ਮੂੰਹ ਵਿਚ ਪਾਇਆ ਨੀ ਨਹੀਂ।
ਤੇਰਾ ਦਸਿਆ ਤੈਨੂੰ ਮੈਂ ਕੀ ਦਸਾਂ,

---

*ਇਹ ਕਲਗੀ ਮਹਾਰਾਜਾ ਰਣਜੀਤ ਸਿੰਘ ਜੀ ਦੇ ਤੋਸ਼ੇ ਖਾਨੇ ਵਿਚ ਸੀ। ਜਿਸ ਵਕਤ ੨੯ ਮਾਰਚ ੧੮੪੯ ਨੂੰ ਪੰਜਾਬ ਅੰਗਰੇਜ਼ੀ ਰਾਜ ਵਿਚ ਸ਼ਾਮਲ ਕੀਤਾ ਗਿਆ, ਤੋਸ਼ੇ ਖ਼ਾਨੇ ਦੀਆਂ ਚੀਜ਼ਾਂ ਡਾਕਟਰ ਲਾਗਨ ਦੇ ਸਪੁਰਦ ਕੀਤੀਆਂ ਗਈਆਂ; ਉਨ੍ਹਾਂ ਵਿਚ ਇਹ ਕਲਗੀ ਭੀ ਸੀ। ਇਹ ਵਲਾਇਤ ਭੇਜੀ ਗਈ। ਹੁਣ ਪਤਾ ਨਹੀਂ ਕਿਥੇ ਹੈ।

ਤੈਨੇ ਦੂਈ ਦਾ ਪਾਠ ਪੜ੍ਹਾਇਆ ਹੀ ਨਹੀਂ।
ਇਕ ਹਥ ਖੰਡਾ ਇਕ ਹਥ ਅੰਮ੍ਰਿਤ,
ਕਿਸੇ ਹੋਰ ਨੇ ਏਦਾਂ ਪਿਲਾਇਆ ਹੀ ਨਹੀਂ।

ਇਹ ਸੁਣਕੇ ਗੁਰੂ ਜੀ ਨੇ ਕਿਹਾ, 'ਭਾਈ ਕਨ੍ਹਯਾ ਜੀ, ਤੁ ਉਚੀ ਆਤਮਿਕ ਅਵਸਥਾ ਬ੍ਰਹਮ ਗਿਆਨ ਨੂੰ ਪ੍ਰਾਪਤ ਕਰ ਲਿ ਹੈ।" ਮਰਹਮ ਦੀ ਡੱਬੀ ਦੇ ਕੇ ਕਿਹਾ, 'ਇਹ ਵੀ ਲਾਇਆ ਕ ਜਾਓ, ਹੁਣ ਰੂਹਾਂ ਤੇ ਜਿੱਤਾਂ ਪ੍ਰਾਪਤ ਕਰੋ।

ਸਾਹੀ ਫੌਜ ਦੇ ਕਾਰਣ ਪਹਾੜੀ ਇਲਾਕਾ ਬਰਬਾਦ ਹੋ ਰਿ ਸੀ। ਜੰਗ ਵਿਚ ਸਫਲਤਾ ਨਹੀਂ ਸੀ ਹੋ ਰਹੀ। ਤੰਗ ਆਕੇ ਰਾਜਿ ਤੇ ਮੁਗਲ ਹੈਨਾ ਪਤੀਆਂ ਨੇ ਗੁਰੂ ਜੀ ਵਲ ਏਲਚੀ ਭੇਜਿਆ। ਇ ਪੰਡਤ ਹਥ ਆਟੇ ਦੀ ਗਊ ਬਣਾ ਕੇ ਭੇਜੀ। ਅਖੀਰ ਵਿਚ ਬਾਦਸ਼ ਦਾ ਇਕ ਖ਼ਤ ਲਿਆਂਦਾ ਗਿਆ ਕਿ ਜੋ ਅਨੰਦਪੁਰ ਦਾ ਕਿ ਛਡ ਦਿਓ, ਤਾਂ ਤੁਹਾਨੂੰ ਕੋਈ ਤਕਲੀਫ਼ ਨਹੀਂ ਦਿਤੀ ਜਾਏਗ ਬਹੁਤ ਸਾਰੇ ਸਿਖ ਸ਼ਹੀਦ ਹੋ ਚੁਕੇ ਸਨ, ਬਾਕੀ ਭੁਖ ਤੋਂ ਆ ਸਨ। ਗੁਰੂ ਜੀ ਨੇ ਸਿਖਾਂ ਨੂੰ ਕਿਹਾ, 'ਪਹਾੜੀਆਂ ਤੇ ਤੁਰਕਾਂ ਇਤਬਾਰ ਨ ਕਰੋ।' ਇਕ ਦਿਨ ਆਪ ਨੇ ਕੂੜੇ ਦੀਆਂ ਛੱਟਾਂ ਲ ਕੇ ਬਾਹਰ ਭੇਜੀਆਂ। ਉਹ ਦੁਸ਼ਮਨਾਂ ਨੇ ਲੁਟ ਲਈਆਂ। ਗੁਰੂ ਜੀ ਸਿਖਾਂ ਨੂੰ ਫੁਰਮਾਇਆ, 'ਇਕ ਮਹੀਨਾ ਸਬਰ ਕਰੋ।' ਪਰ ਲੋ ਘਬਰਾਏ ਹੋਏ ਸਨ। ਕੁਝ ਸਿਖ ਭੁਖ ਤੋਂ ਤੰਗ ਆਕੇ ਬੇਦਾਵਾ ਲਿ ਕੇ ਚਲੇ ਗਏ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ—

ਭਈ ਕੋਪ ਮਨ ਮਾਤ ਬਡੇਰੀ, ਲਿਖਯੋ ਬੇਦਾਵਾ ਜਨਨਿ ਨ ਤੇਰ

ਅਖੀਰ ਜਦ ਸਾਰੇ ਸਿਖਾਂ ਦੀ ਰਾਇ ਬਣ ਗਈ ਕਿ ਕਿ ਖਾਲੀ ਕਰ ਦਿਤਾ ਜਾਵੇ। ਗੁਰੂ ਜੀ ਨੇ ੪ ਪੋਹ ੧੭੬੧ ਨੂੰ ਗੁਰਬ ਉਦਾਸੀ ਨੂੰ ਗੁਰ ਅਸਥਾਨਾਂ ਦੀ ਸੇਵਾ ਸੌਂਪਕੇ ਅਧੀ ਰਾਤ ਦੇ ਸ ਸਮੇਤ ਪ੍ਰਵਾਰ ਦੇ ਅਨੰਦ ਪੁਰ ਦਾ ਕਿਲਾ ਖਾਲੀ ਕਰ ਦਿਤਾ ਰੋਪੜ ਵਲ ਚਲ ਪਏ। ਪੰਜ ਸੌ ਸਿੰਘ ਨਾਲ ਸਨ। ਦੁਸ਼ਮਨ

ਪਿਛਾ ਕੀਤਾ। ਸਰਸਾ ਦੇ ਕੰਢੇ ਸਖਤ ਲੜਾਈ ਹੋਈ। ਭਾਈ ਉਦੇ ਸਿੰਘ ਤੇ ਬਹੁਤ ਸਾਰੇ ਸਿੰਘ ਇਥੇ ਸ਼ਹੀਦ ਹੋ ਗਏ। ਮਾਤਾ ਜੀ ਤੇ ਛੋਟੇ ਸਾਹਿਬਜ਼ਾਦੇ ਇਥੋਂ ਨਿਖੜ ਗਏ। ਕੁਝ ਸਰਸਾ ਵਿਚ ਰੁੜ੍ਹ ਗਏ ਬਾਕੀ ਖਿੰਡ ਪੁੰਡ ਗਏ। ਗੁਰੂ ਜੀ ਰੋਪੜ ਵਲ ਹੋ ਗਏ। ਉਥੋਂ ਮਹਿਲਾਂ ਨੂੰ ਦਿਲੀ ਭੇਜ ਦਿਤਾ।

ਗੁਰੂ ਜੀ ਨੇ ਰੋਪੜ ਤੋਂ ਚਮਕੌਰ ਵਲ ਰੁਖ ਕੀਤਾ। ਉਸ ਵਕਤ ਵਡੇ ਦੋ ਸਾਹਿਬਜ਼ਾਦੇ ਤੇ ਕੁਝ ਸਿੰਘ ਆਪ ਦੇ ਨਾਲ ਸਨ। ਰੋਪੜ ਤੋਂ ਬੂਰ ਮਾਜਰੇ ਪੁਜ ਕੇ ਜਲ ਪਾਨ ਕੀਤਾ। ਉਥੋਂ ਚਲ ਕੇ ਚਮਕੌਰ ਦੇ ਦਖਣ ਵਲ ਇਕ ਬਾਗ਼ ਵਿਚ ਜਾ ਬਿਰਾਜੇ। ਇਸ ਬਾਗ਼ ਚੋਂ ਮਹਾਰਾਜ ਨੇ ਪੰਜਾਂ ਸਿੰਘਾਂ ਨੂੰ ਚਮਕੌਰ ਦੀ ਗੜ੍ਹੀ ਦੇ ਮਾਲਕ ਚੌਧਰੀ ਵਲ ਭੇਜਿਆ ਤੇ ਇਹ ਕਿਹਾ ਕਿ ਕੁਝ ਚਿਰ ਲਈ ਸਾਨੂੰ ਗੜ੍ਹੀ ਦਿਤੀ ਜਾਵੇ। ਚੌਧਰੀ ਨੇ ਗੜ੍ਹੀ ਦੇਣ ਤੋਂ ਇਨਕਾਰ ਕਰ ਦਿਤਾ।

ਮਹਾਰਾਜ ਨੇ ਦੂਜੀ ਵੇਰ ਭਾਈ ਦਿਆ ਸਿੰਘ ਤੇ ਇਕ ਹੋਰ ਸਿੱਖ ਨੂੰ ਪੰਜ ਦੀਨਾਰ (ਸਿੱਕੇ) ਦੇ ਕੇ ਚੌਧਰੀ ਵਲ ਭੇਜਿਆ। ਇਸ ਤੇ ਚੌਧਰੀ ਆਪ ਹਜ਼ੂਰ ਦੀ ਸੇਵਾ ਵਿਚ ਹਾਜ਼ਰ ਹੋਇਆ। ਸ਼ਾਹੀ ਫੌਜ ਦੇ ਡਰ ਤੋਂ ਉਹ ਗੜ੍ਹੀ ਦੇਣਾ ਨਹੀਂ ਸੀ ਚਾਹੁੰਦਾ।

ਪਰ ਗੁਰੂ ਸਾਹਿਬ ਨੇ ਚਮਕੌਰ ਦੀ ਗੜ੍ਹੀ ਵਿਚ ਪ੍ਰਵੇਸ਼ ਕੀਤਾ। ਅਠ ਅਠ ਸਿੰਘਾਂ ਨੂੰ ਗੜ੍ਹੀ ਦੀ ਇਕ ਇਕ ਬਾਹੀ ਤੇ ਨੀਯਤ ਕਰਕੇ ਮੋਰਚੇ ਬੰਦੀ ਕਰਨ ਦਾ ਹੁਕਮ ਦਿਤਾ।

ਗੁਰੂ ਸਾਹਿਬ ਦਾ ਪਿਛਾ ਕਰਦੀ ਹੋਈ ਸ਼ਾਹੀ ਸੈਨਾ ਵੀ ਚਮਕੌਰ ਪੁਜ ਗਈ। ਉਸ ਨੇ ਗੜ੍ਹੀ ਨੂੰ ਘੇਰਾ ਪਾ ਲਿਆ। ਜੰਗ ਸ਼ੁਰੂ ਹੋ ਗਈ।

ਇਥੇ ਸ਼ਾਹੀ ਫ਼ੌਜ ਨਾਲ ਸਖ਼ਤ ਜੰਗ ਹੋਇਆ। ਸਾਹਿਬ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਜੀ ਸ਼ਹੀਦ ਹੋ ਗਏ। ਖਾਲਸੇ ਨੇ ਗੁਰਮਤਾ ਸੋਧ ਕੇ ਗੁਰੂ ਜੀ ਨੂੰ ਕਿਹਾ, 'ਆਪ ਇਥੋਂ ਚਲੇ ਜਾਓ।

ਹਜ਼ੂਰ ਦੇ ਜੀਵਨ ਨਾਲ ਪੰਥ ਜਿਊਂਦਾ ਹੈ।' ਇਸ ਅਨੁਸਾਰ ਭਾਈ ਸੰਤ ਸਿੰਘ ਨੂੰ ਗੜ੍ਹੀ ਦੀ ਕਮਾਨ ਸੌਂਪਕੇ ਰਾਤ ਨੂੰ ਨਿਕਲ ਪਏ। ਜ਼ੋਰ ਨਾਲ ਸ਼ਾਹੀ ਫੌਜ ਨੂੰ ਕਿਹਾ ਕੇ 'ਗੁਰੂ ਚਲਿਆ ਜੇ।' ਗੜ੍ਹੀ ਵਿਚ ਭਾਈ ਜੀਊਣ ਸਿੰਘ ਤੇ ਹੋਰ ਸਾਰੇ ਸਿੱਖ ਸ਼ਹੀਦ ਹੋ ਗਏ। ਭਾਈ ਦਇਆ ਸਿੰਘ, ਧਰਮ ਸਿੰਘ, ਭਾਈ ਮਾਨ ਸਿੰਘ ਨਾਲ ਸਨ, ਉਹ ਭੀ ਨਿਖੜ ਗਏ। ਪਹੁ ਫੁਟਦੀ ਨੂੰ ਕਿੜੀ ਪਿੰਡ ਪੁਜੇ। ਇਸ ਦੇ ਪਾਸ ਅਲਫੂ ਤੇ ਗਾਮੂ ਦੇ ਗੁਜਰਾਂ ਨੇ ਗੁਰੂ ਜੀ ਨੂੰ ਫੜਾਉਣਾ ਚਾਹਿਆ, ਗੁਰੂ ਜੀ ਨੇ ਇਨ੍ਹਾਂ ਨੂੰ ਝਟਕਾ ਦਿਤਾ। ਬਹਿਲੋਲ ਪੁਰ ਤੋਂ ਹੁੰਦੇ ਹੋਏ ਹੁਣ ਜਿਥੇ ਗੁਰਦਵਾਰਾ ਝਾੜ ਸਾਹਿਬ ਹੈ-ਇਥੇ ਪੁਜੇ। ਬਸਤਰ ਫਟੇ ਹੋਏ ਤੇ ਪੇਟੋਂ ਭੁਖੇ ਸਨ। ਚਰਨਾਂ ਵਿਚੋਂ ਲਹੂ ਜਾ ਰਿਹਾ ਸੀ। ਉਸ ਵਕਤ ਇਥੋਂ ਚਲ ਕੇ ਮਾਛੀਵਾੜੇ ਦੇ ਇਕ ਬਾਗ ਵਿਚ ਆ ਟਿਕੇ। ਪਿਛੋਂ ਭਾਈ ਦਇਆ ਸਿੰਘ ਤੇ ਮਾਨ ਸਿੰਘ ਜੀ ਪੁਜ ਗਏ। ਜ਼ਖ਼ਮਾਂ ਦੇ ਕਾਰਨ ਮਹਾਰਾਜ ਤੋਂ ਤੁਰਿਆ ਨਹੀਂ ਜਾਂਦਾ ਸੀ। ਭਾਈ ਮਾਨ ਸਿੰਘ ਨੇ ਆਪ ਨੂੰ ਮੋਢੇ ਤੇ ਚੁਕ ਕੇ ਖੂਹ ਤੇ ਲਿਆਂਦਾ, ਜਿਥੇ ਹਜ਼ੂਰ ਨੇ ਜਲ ਛਕਿਆ। ਇਥੇ ਗੁਰਦਵਾਰਾ 'ਚਰਨ ਕੰਵਲ' ਮੌਜੂਦ ਹੈ। ਮਾਛੀਵਾੜੇ ਵਿਚ ਗੁਲਾਬਾ ਮਸੰਦ ਮਹਾਰਾਜ ਨੂੰ ਆਪਣੇ ਚੁਬਾਰੇ ਵਿਚ ਲੈ ਗਿਆ। ਇਥੇ ਗੁਰੂ ਜੀ ਨੇ ਬੰਦੂਕ ਨਾਲ ਬਕਰਾ ਝਟਕਾਇਆ ਤੇ ਪ੍ਰਸ਼ਾਦ ਛਕਿਆ।

ਸਰਹਿੰਦ ਦਾ ਸਾਕਾ-ਉਧਰ ਛੋਟੇ ਸਾਹਿਬਜ਼ਾਦੇ ਮਾਤਾ ਜੀ ਸਮੇਤ ਮੁਰੰਡੇ ਵਿਚ ਗੰਗੂ ਰਸੋਈਏ ਨੇ ਧਨ ਦੇ ਲਾਲਚ ਵਿਚ ਪਕੜਵਾ ਦਿਤੇ। ਵਜ਼ੀਰ ਖਾਂ ਦੀ ਕਚਹਿਰੀ ਵਿਚ ਪੇਸ਼ ਕੀਤੇ ਗਏ। ਸੁਚਾ ਨੰਦ ਦਰਬਾਰੀ ਨੇ ਇਨ੍ਹਾਂ ਨੂੰ ਕਤਲ ਕਰਨ ਲਈ ਜ਼ੋਰ ਦਿੱਤਾ। ਸ਼ੇਰ ਖਾਂ ਮਲੇਰ ਕੋਟਲਾ ਨੇ ਆਹ ਦਾ ਨਾਅਰਾ ਮਾਰ ਕੇ ਕਿਹਾ, "ਇਨ੍ਹਾਂ ਮਸੂਮਾਂ ਨੂੰ ਕਿਉਂ ਕਤਲ ਕਰਦੇ ਹੋ? ਅਖੀਰ ਵਿਚ ਸੂਬਾ ਸਰਹੰਦ ਦੇ ਹੁਕਮ ਨਾਲ ਸਾਹਿਬਜ਼ਾਦੇ ਸ਼ਹੀਦ ਕੀਤੇ ਗਏ। ੧੩ ਪੋਹ ੧੭੬੧ ਨੂੰ ਨਿਕੀਆਂ ਜਿੰਦਾਂ ਦੇ ਵਡਾ ਸਾਕਾ

ਵਰਤਾਇਆ। ਮਾਤਾ ਜੀ ਵੀ ਬੁਰਜ ਵਿਚ ਚਲਾਣਾ ਕਰ ਗਏ। ਸ਼ਹੀਦ ਸਾਹਿਬਜ਼ਾਦਿਆਂ ਦਾ ਅੰਤਮ ਸੰਸਕਾਰ ਭਾਈ ਤ੍ਰਿਲੋਕ ਸਿੰਘ ਤੇ ਰਾਮ ਸਿੰਘ ਨੇ ਕੀਤਾ।*

ਮਾਛੀ ਵਾੜੇ ਵਿਚ ਗਨੀ ਖਾਂ ਤੇ ਨਬੀ ਖਾਂ ਗੁਰੂ ਜੀ ਨੂੰ ਮਿਲੇ, ਉਹ ਪੁਰਾਣੇ ਸੇਵਕ ਸਨ। ਇਨ੍ਹਾਂ ਨੇ ਬੜੀ ਸੇਵਾ ਕੀਤੀ। ਇਥੋਂ ਗੁਰੂ ਜੀ ਨੇ ਔਰੰਗਜ਼ੇਬ ਨੂੰ ਇਕ ਖਤ ਲਿਖਿਆ, ਇਸ ਦੇ ੨੩ ਕੁ ਸ਼ੇਅਰ ਹਨ। ਉਨ੍ਹਾਂ ਚੋਂ ਕੁਝ ਸ਼ਿਅਰ ਇਸ ਪ੍ਰਕਾਰ ਹਨ—

(੪) ਤੁਰਾ ਤੁਰਕ ਬਾਜ਼ੀ ਬਹ ਮਕਰੋ ਰਿਆ।
ਮਰਾ ਚਾਰਾ ਸਾਜ਼ੀ ਬਹ ਸਿਦਕੋ ਸਫ਼ਾ।

ਭਾਵ—ਤੇਰੀ ਦੌੜ ਭਜ ਮਕਰ ਤੇ ਫਰੇਬ ਲਈ ਹੈ, ਮੇਰੀ ਸਚਾਈ ਤੇ ਸਿਦਕ ਲਈ।

(੫) ਨ ਜ਼ੇਬਦ ਤੁਰਾ ਨਾਮ ਔਰੰਗਜ਼ੇਬ।
ਕਿ ਔਰੰਗਜ਼ੇਬਾ ਨਿਯਾਇਦ ਫ਼ਰੇਬ।

ਭਾਵ—ਤੈਨੂੰ ਔਰੰਗਜ਼ੇਬ ਨਾਂ ਫਬਦਾ ਨਹੀਂ ਕਿਉਂਕਿ ਬਾਦਸ਼ਾਹਾਂ ਨੂੰ ਫਰੇਬ ਕਰਨਾ ਸੋਭਦਾ ਨਹੀਂ।†

ਇਸ ਤੋਂ ਗੁਰੂ ਜੀ ਦੀ ਨਿਰਭੈਤਾ ਦਾ ਅੰਦਾਜ਼ਾ ਲਾਇਆ ਜਾ ਸਕਦਾ?

ਮਾਛੀਵਾੜੇ ਤੋਂ ਉੱਚ ਦੇ ਪੀਰ ਬਣ ਕੇ ਮਾਲਵੇ ਵਲ ਚਲ

---

*ਭਾਈ ਰਾਮ ਸਿੰਘ ਤੇ ਤ੍ਰਿਲੋਕ ਸਿੰਘ ਪਟਿਆਲੇ ਤੇ ਨਾਭੇ ਦੇ ਵੱਡੇ ਸਨ। ਉਸ ਵਕਤ ਇਹ ਸਿੰਘ ਨਹੀਂ ਸਜੇ ਸਨ, ਇਨ੍ਹਾਂ ਨੇ ਦਮਦਮੇ ਸਾਹਿਬ ਅੰਮ੍ਰਿਤਪਾਨ ਕੀਤਾ।

†ਇਹ ਖਤ ਬਾਬਾ ਸੁਮੇਰ ਸਿੰਘ ਜੀ ਪਾਸ ਸੀ, ਉਨ੍ਹਾਂ ਨੇ ੧੯੪੯ ਬਿ: ਵਿਚ ਬਾਬੂ ਜਗਨ ਨਾਥ ਦਾਸ ਰਤਨਾਕਰ ਨੂੰ ਲਿਖਾਇਆ। ਰਤਨਾਕਰ ਜੀ ਪਾਸੋਂ ਸਰਦਾਰ ਉਮਰਾਓ ਸਿੰਘ ਜੀ ਮਜੀਠੀਏ ਨੇ ਕਾਪੀ ਕੀਤੀ। ਜੋ ਖਾਲਸਾ ਕਾਲਜ ਵਿਚ ਹੈ।

ਏ। ਗ਼ਨੀ ਖ਼ਾਂ ਨਬੀ ਖਾਂ ਵਿਦਾ ਕਰਨ ਵਾਲੇ ਸਨ। ਮਾਛੀਵਾੜੇ ਤੋਂ ਹੇਅਰ ਪੁਜੇ। ਇਸ ਪਿੰਡ ਵਿਚ ਕ੍ਰਿਪਾਲ ਦਾਸ ਨੇ ਸੇਵਾ ਕੀਤੀ। ਉਪਰੰਤ ਰਾਇ ਕੋਟ ਦੇ ਰਾਇ ਕਲੇ ਨੂੰ ਮਿਲੇ। ਉਸ ਨੇ ਵੀ ਪ੍ਰੇਮ ਨਾਲ ਸੇਵਾ ਕੀਤੀ। ਇਥੋਂ ਗੁਰੂ ਜੀ ਨੇ ਮਾਹੀ ਹਲਕਾਰੇ ਨੂੰ ਛੋਟੇ ਸਾਹਿਬਜ਼ਾਦਿਆਂ ਦੀ ਖਬਰ ਲਿਆਉਣ ਲਈ ਸਰਹਿੰਦ ਭੇਜਿਆ। ਉਸ ਨੇ ਜਾ ਕੇ ਦਸਿਆ ਕਿ ਸਾਹਿਬਜ਼ਾਦੇ ਸ਼ਹੀਦ ਕਰ ਦਿਤੇ ਗਏ ਹਨ। ਇਹ ਵਾਰਤਾ ਸੁਣਦਿਆਂ ਗੁਰੂ ਜੀ ਕੁਝ ਸੋਚ ਰਹੇ ਸਨ। ਆਪ ਨੇ ਤੀਰ ਨਾਲ ਘਾਹ ਦਾ ਬੂਟਾ ਪੁਟ ਕੇ ਫੁਰਮਾਇਆ, 'ਮੁਗਲ ਰਾਜ ਦੀ ਜੜ੍ਹ ਪੁਟੀ ਗਈ।' ਕੋਟ ਕਪੂਰੇ ਵਿਚ ਕਪੂਰੇ ਨੂੰ ਮਿਲੇ ਹਜ਼ੂਰ ਨੇ ਉਸ ਨੂੰ ਕਿਹਾ, 'ਤਰਕਾਂ ਨਾਲ ਜੰਗ ਕਰਨ ਲਈ ਆਪਣੀ ਗੜ੍ਹੀ ਦਿਉ।' ਕਪੂਰੇ ਨੇ ਹਕੂਮਤ ਤੋਂ ਡਰ ਕੇ ਕਮਦਿਲੀ ਵਿਖਾਈ ਗੜ੍ਹੀ ਦੇਣ ਤੋਂ ਇਨਕਾਰ ਕੀਤਾ। ਪਿਛੋਂ ਪਸਚਾਤਾਪ ਕੀਤਾ ਲੱਖੀ ਜੰਗਲ ਵਿਚ ਖਾਲਸਾ ਇਕੱਤ੍ਰ ਹੋਇਆ। ਉਥੇ ਗੁਰੂ ਜੀ ਨੇ ਪੰਜਾਬੀ ਦਾ ਇਕ ਸੱਦ 'ਸੁਣ ਕੇ ਸਦ ਮਾਹੀ' ਦਾ ਉਚਾਰਨ ਕੀਤਾ। ਲਾਹੌਰ ਤੋਂ ਕੁਝ ਸਰਕਾਰੀ ਆਦਮੀ ਗੁਰੂ ਜੀ ਨੂੰ ਮਸ਼ਵਰਾ ਦੇਣ ਲਈ ਪੁਜੇ ਕਿ ਹਕੂਮਤ ਨਾਲ ਜੰਗ ਨਾਂਹ ਕਰੋ। ਆਪ ਨੇ ਉਨ੍ਹਾਂ ਦੀ ਕੋਈ ਪ੍ਰਵਾਹ ਨਹੀਂ ਕੀਤੀ।

## ਮੁਕਤਸਰ ਦਾ ਜੰਗ–

ਵੈਸਾਖ ਸੰਮਤ ੧੭੬੨ ਬਿ: ਨੂੰ ਗੁਰੂ ਸਾਹਿਬ ਖਿਦਰਾਣੇ ਦੀ ਢਾਬ ਦੇ ਲਾਗੇ ਠਹਿਰੇ ਹੋਏ ਸਨ। ਸੂਬਾ ਸਰਹਿੰਦ ਦੀ ਫੌਜ ਪਿਛਾ ਕਰਦੀ ਪੁਜ ਗਈ। ੨੧ ਵੈਸਾਖ ੧੭੬੨ ਨੂੰ ਢਾਬ ਦੇ ਕਿਨਾਰੇ ਸਿਖਾਂ ਤੇ ਮੁਗ਼ਲ ਸੈਨਾ ਦਾ ਭਾਰੀ ਜੁਧ ਹੋਇਆ। ਇਸ ਜੁਧ ਵਿਚ ਝਬਾਲ ਦੇ ਚੌਧਰੀ ਅਬਦੁਲ ਖੈਰ ਦੀ ਵੰਸ ਵਿਚੋਂ ਭਾਈ ਲੰਗਾਹਾ ਦੇ ਭਰਾ ਪੇਰੋ ਸ਼ਾਹ ਦੀ ਪੁਤਰੀ ਮਾਈ ਭਾਗੋ, ਭਾਈ ਮਹ

ਸਿੰਘ ਨਗਰ ਸੁਰ ਸਿੰਘ* ਦੀ ਜਥੇਦਾਰੀ ਹੇਠ ਅਨੰਦਪੁਰ ਤੋਂ ਬੇਦਾਵਾ ਦੇ ਕੇ ਆਏ ਸਿੰਘਾਂ ਨੂੰ ਨਾਲ ਲੈ ਕੇ ਪੁਜੀ। ਇਨ੍ਹਾਂ ਸਿੰਘਾਂ ਨੇ ਮਾਰਕੇ ਦਾ ਜੰਗ ਕਰਦੇ ਹੋਏ ਸ਼ਹੀਦੀਆਂ ਪਾਈਆਂ।

ਭਾਈ ਮਹਾਂ ਸਿੰਘ ਜੀ ਅਜੇ ਸਿਸਕ ਰਹੇ ਸਨ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਪੁਛਿਆ 'ਕਿਸੇ ਗਲ ਦੀ ਇਛਿਆ ਹੈ?'

ਭਾਈ ਸਾਹਿਬ–'ਸੱਚੇ ਪਾਤਸ਼ਾਹ, ਸਾਡਾ ਬੇਦਾਵਾ ਫਾੜ ਦਿਉ।'

ਗੁਰੂ ਜੀ ਨੇ ਬੇਦਾਵਾ ਫਾੜ ਦਿਤਾ ਤੇ ਕਿਹਾ:–'ਤੁਸੀਂ ਟੁਟੀ ਗੰਢ ਲਈ ਹੈ।'

ਈਸਾ ਦੇ ਸ਼ਗਿਰਦਾਂ ਨੇ ਵੀ ਬਿਪਤਾ ਸਮੇਂ ਉਸਦਾ ਸਾਥ ਛੋੜਿਆ ਸੀ, ਪਰ ਉਹ ਮੁੜ ਕੇ ਨਹੀਂ ਮਿਲੇ। ਇਹ ਕਲਗੀਧਰ ਦੀ ਦਿਲ-ਖਿਚਵੀਂ ਮਹਾਨ ਸ਼ਖਸੀਅਤ ਸੀ, ਜਿਸ ਨੇ ਬੇਮੁਖਾਂ ਨੂੰ ਸਨਮੁਖ ਜੂਝਣ ਲਈ ਪ੍ਰੇਰਨਾ ਦਿਤੀ। ਸ਼ਹੀਦਾਂ ਦੀ ਆਤਮਾ ਸੁਰਖ਼ਰੂ ਹੋ ਕੇ ਸਚਖੰਡ ਵਿਚ ਗਈ।

ਖਿਦਰਾਣੇ ਦੀ ਢਾਬ ਦੇ ਕੰਢੇ ਸ਼ਹੀਦ ਸਿੰਘਾਂ ਦਾ ਅੰਤਮ ਸੰਸਕਾਰ ਕੀਤਾ ਗਿਆ। ਇਸ ਦਾ ਨਾਂ ਮੁਕਤਸਰ ਰਖਿਆ।

ਗੁਰੂ ਜੀ ਨੂੰ ਮਾਲਵੇ ਵਿਚ ਹੀ ਮੁਲਾਕਾਤ ਲਈ ਔਰੰਗਜ਼ੇਬ ਦਾ ਖਤ ਮਿਲਿਆ। ਜਿਸ ਦੇ ਉਤਰ ਵਿਚ ਆਪ ਨੇ ਕਾਂਗੜ ਤੋਂ ਜ਼ਫ਼ਰਨਾਮਾ ਲਿਖਿਆ। ਸਾਬੋ ਕੀ ਤਲਵੰਡੀ ਵਿਚ ਮਹਾਰਾਜ ਕੋਈ ਸਵਾ ਨੌ ਮਹੀਨੇ ਬਿਰਾਜੇ। ਇਥੇ ਅੰਮ੍ਰਿਤ ਪ੍ਰਚਾਰ ਹੋਇਆ। ਇਕ ਲੱਖ ਵੀਹ ਹਜ਼ਾਰ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ।† ਸਬਦ

---

*ਭਾਈ ਮਹਾਂ ਸਿੰਘ ਜੀ ਦਾ ਪਹਿਲਾ ਨਗਰ ਸੁਰ ਸਿੰਘ ਸੀ, ਇਥੇ ਇਨ੍ਹਾਂ ਦਾ ਖਾਨਦਾਨ ਤੇ ਇਕ ਧਰਮਸਾਲਾ ਮੌਜੂਦ ਹੈ। ਰਟੌਲ ਜ਼ਿਲਾ ਅੰਮ੍ਰਿਤਸਰ ਵਿਚ ਆਪ ਦੇ ਨਾਨਕੇ ਸਨ।

†ਟਰੰਪ।

## ਸਾਬੋ ਕੀ ਤਲਵੰਡੀ ਵਿਚ ਡੱਲੇ ਦੀ ਪ੍ਰੀਖਿਆ

ਹਿਮੀ ਸ਼ਾਹ ਅੰਮ੍ਰਿਤ ਛਕ ਕੇ ਅਜਮੇਰ ਸਿੰਘ ਸਜਿਆ।

ਇਕ ਦਿਨ ਦਮਦਮੇ ਸਾਹਿਬ ਗੁਰੂ ਜੀ ਦੀਵਾਨ ਵਿਚ ਸਜੇ ਹੋਏ ਸਨ। ਡਲੇ ਨੇ ਕਿਹਾ, ਜੰਗ ਸਮੇਂ ਮੈਨੂੰ ਤੇ ਮੇਰੇ ਸਾਥੀਆਂ ਨੂੰ ਯਾਦ ਕਰਦੇ?'

ਹਜ਼ੂਰ ਨੇ ਦੂਜੇ ਦਿਨ ਇਕ ਬੰਦੂਕ ਮੰਗਾਈ।* ਡੱਲੇ ਨੂੰ ਕਹਿਣ ਲਗੇ, 'ਇਸਦਾ ਨਿਸਾਨਾ ਪਰਖਣ ਲਈ ਤੇਰਾ ਇਕ ਜਵਾਨ ਚਾਹੀਦਾ ਹੈ।' ਡੱਲੇ ਨੇ ਉਤਰ ਦਿਤਾ, "ਜੰਗ ਸਮੇਂ ਯਾਦ ਕਰਦੇ ਤਦ ਹਾਜ਼ਰ ਸਾਂ। ਇਸ ਤਰ੍ਹਾਂ ਕੌਣ ਮਰ ਸਕਦਾ ਹੈ?" ਡੱਲੇ ਦੇ ਸਾਥੀ ਮੂੰਧੀਆਂ ਪਾ ਕੇ ਬੈਠੇ ਰਹੇ। ਗੁਰੂ ਜੀ ਨੇ ਘੋੜਿਆਂ ਦੇ ਇਕ ਸੇਵਾਦਾਰ ਨੂੰ ਸਦਣ ਲਈ ਹੁਕਮ ਦਿਤਾ। ਭਾਈ ਬੀਰ ਸਿੰਘ ਤੇ ਉਨ੍ਹਾਂ ਦਾ ਪਿਤਾ ਹਾਜ਼ਰ ਹੋਏ। ਦੋਹਾਂ ਨੇ ਛਾਤੀ ਤਾਣ ਦਿਤੀ, ਹਜ਼ੂਰ ਨੇ ਗੋਲੀ ਚਲਾਈ। ਉਨ੍ਹਾਂ ਦੇ ਸਿਰਾਂ ਤੋਂ ਲੰਘ ਗਈ। ਭਾਈ ਗਿਆਨ ਸਿੰਘ ਲਿਖਦੇ ਹਨ, ਹਜ਼ੂਰ ਨੇ ਬਚਨ ਕੀਤਾ:-

ਅਹੋ ਸਿਖ ਤੈਂ ਰਾਖੀ ਸਿਖੀ, ਖੰਡਿਓਂ ਤਿਖੀ ਵਾਲਹੁ ਨਿਕੀ।
ਤੁਮ ਰੰਘਰੇਟੇ ਗੁਰ ਕੇ ਬੇਟੇ। ਰਹੋ ਪੰਥ ਕੇ ਸੰਗ ਅਮੇਟੇ।

ਗੁਰੂ ਜੀ ਨੇ ਡੱਲੇ ਦਾ ਹੰਕਾਰ ਦੂਰ ਕਰ ਦਿਤਾ। ਉਹ ਭੀ ਅੰਮ੍ਰਿਤ ਛਕ ਕੇ ਸਿੰਘ ਬਣਿਆ।

ਦਮਦਮੇ ਸਾਹਿਬ ਹੀ ਗੁਰੂ ਕੇ ਮਹਿਲ ਦਿਲੀਓਂ ਆਏ। ਸਾਹਿਬਜ਼ਾਦਿਆਂ ਦੀ ਸ਼ਹੀਦੀ ਤੇ ਮਾਤਾ ਜੀ ਦਾ ਚਲਾਣਾ ਸੁਣਕੇ

---

*ਸਾਬੋਕੀ ਤਲਵੰਡੀ ਵਿਚ ਸਿੰਘਾਂ ਪਾਸ ਇਕ ਬੰਦੂਕ ਹੈ, ਜਿਸ ਨੂੰ ਰਾਇ ਡੱਲੇ ਦੀ ਪ੍ਰੀਖਿਆ ਵਾਲੀ ਬੰਦੂਕ ਦਸਿਆ ਜਾਂਦਾ ਹੈ। ਪਰ ਇਸ ਬੰਦੂਕ ਦੇ ਘੋੜੇ ਨਾਲ ਸੰਮਤ ੧੯੭੯ ਉਕਰਿਆ ਹੋਇਆ ਹੈ, ਇਸ ਲਈ ਇਹ ਬੰਦੂਕ ਦਸਮ ਪਾਤਸ਼ਾਹ ਦੀ ਨਹੀਂ ਜਾਪਦੀ। ਇਤਿਹਾਸਕ ਪੱਤਰ ਸੈਂਚੀ ੧ ਅੰਕ ੩ ਸਾਲ ੧੯੪੯-੫੦ ਈ: ਪੰਨਾ ੧੯) ਸ੍ਰੀ ਕੇਸ ਗੜ੍ਹ ਵਾਲੀ ਬੰਦੂਕ ਤੇ ਵੀ ੨੦੪ H. P. ਲਿਖਿਆ ਹੋਇਆ ਹੈ।

ਵੈਰਾਗ ਕੀਤਾ। ਸਚੇ ਪਾਤਸ਼ਾਹ ਨੇ ਉਨ੍ਹਾਂ ਨੂੰ ਧੀਰਜ ਦਿਤਾ ਤੇ ਕਿਹਾ 'ਮੇਰਾ ਪੁਤਰ ਪੰਥ ਖਾਲਸਾ ਜੀਉਂਦਾ ਹੈ।'

ਜਦ ਗੁਰੂ ਜੀ ਦੱਖਣ ਨੂੰ ਤਿਆਰ ਹੋਏ ਤਾਂ ਬੈਰਾੜਾਂ ਨੇ ਕਿਹਾ, 'ਸਾਨੂੰ ਤਲਬਾਂ ਦੇ ਕੇ ਜਾਓ।' ਗੁਰੂ ਜੀ ਨੇ ਉੱਤਰ ਦਿਤਾ, 'ਇਸ ਵਕਤ ਮਾਇਆ ਸਾਡੇ ਪਾਸ ਹੈ ਨਹੀਂ। ਸਾਰਿਆਂ 'ਚੋਂ ਦਾਨ ਸਿੰਘ ਸਿਦਕ ਵਿਚ ਸਾਬਤ ਰਿਹਾ। ਹਜ਼ੂਰ ਨੇ ਫੁਰਮਾਇਆ, 'ਦਾਨ ਸਿੰਘ ਤੂੰ ਬਰਾੜਾਂ ਦੀ ਲਾਜ ਰਖ ਲਈ ਹੈ।' ਮਾਇਆ ਆ ਗਈ। ਤਲਬਾਂ ਦਿਤੀਆਂ ਗਈਆਂ।

ਦਖਣ ਵਿਚ ਔਰੰਗਜ਼ੇਬ ਨੂੰ ਗੁਰੂ ਜੀ ਦਾ ਜ਼ਫ਼ਰਨਾਮਾ ਮਿਲਿਆ। ਉਸਨੇ ਮੁਨਅੱਮ ਖ਼ਾਂ ਵਜ਼ੀਰ ਨੂੰ ਦਿਲੀ ਚਿਠੀ ਲਿਖੀ, ਇਹ ਮੁਹੰਮਦ ਬੇਗ ਗੁਰਜ ਬਰਦਾਰ ਤੇ ਸ਼ੇਖ਼ ਯਾਰ ਮੁਹੰਮਦ ਦੇ ਸਪੁਰਦ ਕੀਤੀ ਗਈ। ਇਸ ਵਿਚ ਦਰਜ ਸੀ ਕਿ ਗੁਰੂ ਜੀ ਨੂੰ ਤੰਗ ਨਾ ਕੀਤਾ ਜਾਵੇ, ਉਹਨਾਂ ਦੀ ਜ਼ਬਤ ਜਾਇਦਾਦ ਵਿਚੋਂ ਖਰਚ ਲਈ ਰੁਪਿਆ ਦਿਤਾ ਜਾਵੇ ਅਤੇ ਉਨ੍ਹਾਂ ਨੂੰ ਦੱਖਣ ਆਉਣ ਲਈ ਕਿਹਾ ਜਾਵੇ।

ਗੁਰੂ ਜੀ ੫ ਕੱਤਕ ੧੭੬੨ ਨੂੰ ਮਾਲਵੇ ਤੋਂ ਚਲਕੇ ਰਾਜਪੂਤਾਨੇ ਵਲ ਗਏ। ਰਿਆਸਤ ਜੈਪੁਰ ਵਿਖੇ ਦਾਦੂ ਦਵਾਰੇ ਦੇ ਮਹੰਤ ਜੈਤਰਾਮ ਨੂੰ ਮਿਲੇ। ਉਸਨੂੰ ਸੂਰਮਤਾਈ ਦਾ ਉਪਦੇਸ਼ ਕੀਤਾ ਬਘੌਰ ਵਿਚ ਭਾਈ ਦਯਾ ਸਿੰਘ ਜੀ ਮਹਾਰਾਜ ਨੂੰ ਅ ਕੇ ਮਿਲੇ। ਉਧਰ ਫਰਵਰੀ ੧੭੦੭ ਵਿਚ ਔਰੰਗਜ਼ੇਬ ਮਰ ਗਿਆ। ਉਸਦੇ ਪੁਤਰਾਂ—ਸ਼ਾਹਜ਼ਾਦਾ ਮੁਅੱਜ਼ਮ ਤੇ ਆਜ਼ਮ ਵਿਚਕਾਰ ਤਖਤ ਲਈ ਝਗੜਾ ਹੋਇਆ। ਬਹਾਦਰ ਸ਼ਾਹ ਨੇ ਭਾਈ ਨੰਦ ਲਾਲ ਦੀ ਰਾਹੀਂ ਗੁਰੂ ਜੀ ਤੋਂ ਸਹਾਇਤਾ ਮੰਗੀ। ਉਹ ਆਪਣੇ ਪਿਉ ਨਾਲੋਂ ਖੁਲ੍ਹ-ਦਿਲਾ ਤੇ ਚੰਗਾ ਸੀ। ਇਸ ਲਈ ਗੁਰੂ ਜੀ ਨੇ ਇਸ ਦੀ ਮਦਦ ਕੀਤੀ। ਭਾਈ ਧਰਮ ਸਿੰਘ ਦੀ ਜਥੇਦਾਰੀ ਹੇਠ ਇਕ ਜਥਾ ਸਹਾਇਤਾ ਲਈ ਭੇਜਿਆ। ਜਾਜੂ ਦੇ ਮੁਕਾਮ ਤੇ ਦੋਹਾਂ ਭਰਾਵਾਂ ਦਾ ਜੰਗ ਹੋਇਆ, ਜਿਸ ਵਿਚ ਤਾਰਾ

/

## ਬਹਾਦਰ ਸ਼ਾਹ ਨੂੰ ਮਿਲਣਾ

ਆਜ਼ਮ ਮਾਰਿਆ ਗਿਆ, ਮੁਅੱਜ਼ਮ ਬਹਾਦਰ ਸ਼ਾਹ ਦੇ ਨਾਂ ਤੇ ਦਿੱਲੀ ਦਾ ਬਾਦਸ਼ਾਹ ਬਣਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਬਹਾਦਰ ਸ਼ਾਹ ਦੀ ਪਹਿਲੀ ਮੁਲਾਕਾਤ ੨੩ ਸਾਵਣ ਸੰਮਤ ੧੭੬੪ ਮੁਤਾਬਕ ੨੪ ਜੁਲਾਈ ੧੭੦੭ ਈ: ਨੂੰ ਆਗਰੇ ਵਿਚ ਹੋਈ। ਇਸ ਦਾ ਜ਼ਿਕਰ ਬਹਾਦਰ ਸ਼ਾਹ ਦੇ ਰੋਜ਼ਨਾਮਚੇ ਵਿਚ ਮਿਲਦਾ ਹੈ। ਉਹ ਰਿਆਸਤ ਜੈ ਪੁਰ ਦੇ ਪੁਰਾਣੇ ਰੀਕਾਰਡ ਵਿਚ ਮੌਜੂਦ ਹੈ। ਉਸ ਵਿਚ ਲਿਖਿਆ ਹੈ:--

"ਗੋਬਿੰਦ ਨਾਨਕੀ ਬਮੂਜਬ ਹੁਕਮ ਬ ਯਰਾਕ ੧
ਆਮਦਹ ਮੁਲਾਜ਼ਮਤ ੨ ਕਰਦਹ ਯਕ ਸਦ ੩
ਅਸ਼ਰਫ਼ੀ ਨਿਆਜ਼ ੪ ਗੁਜ਼ਾਰੀਨਦ ਖਿਲਅਤ ੫
ਵ ਪਦਕ ਮੁਰੱਸਾ ਇਨਾਮ ਰੁਖਸਤ ਸ਼ੁਦ।"

ਭਾਵ--ਗੁਰੂ ਨਾਨਕ ਦੇ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਬਾਦਸਾਹ ਦੇ ਹੁਕਮ ਦੇ ਮੁਤਾਬਕ ਹਥਿਆਰਬੰਦ ਹੋ ਕੇ ਉਸ ਨਾਲ ਮੁਲਾਕਾਤ ਕੀਤੀ। ਇਕ ਸੌ ਮੋਹਰ ਬਾਦਸ਼ਾਹ ਨੂੰ ਦਿਤੀ। ਬਾਦਸ਼ਾਹ ਨੇ ਅਗੋਂ ਉਨ੍ਹਾਂ ਨੂੰ ਸਰੋਪਾ ਤੇ ਜੜਾਊ ਖੜਾਂਵ ਭੇਟ ਕੀਤੀ ਤੇ ਵਿਦਾ ਕੀਤਾ।

'ਮੁਲਾਜ਼ਮਤ ਕਰਦਹ' ਤੋਂ ਕਈ ਇਤਿਹਾਸਕਾਰਾਂ ਨੂੰ ਇਹ ਭੁਲੇਖਾ ਲਗਾ ਹੈ ਕਿ ਗੁਰੂ ਜੀ ਨੇ ਬਾਦਸਾਹ ਦੀ ਨੌਕਰੀ ਕਰ ਲਈ। ਇਹ ਗਲ ਬਿਲਕੁਲ ਗ਼ਲਤ ਹੈ। ਅਰਬੀ ਵਿਚ ਮੁਲਾਜ਼ਮਤ ਦੇ ਅਰਥ ਹਨ 'ਨੇੜੇ ਹੋਣਾ।'

ਇਸ ਬਾਰੇ ਫ਼ਾਰਸਟਰ ਲਿਖਦਾ ਹੈ:--

"ਸਿਖ ਕਹਿੰਦੇ ਹਨ ਕਿ ਜਦ ਬਹਾਦਰ ਸਾਹ ਨੂੰ ਉਨ੍ਹਾਂ ਦੀ ਯੋਗਤਾ ਦਾ ਪਤਾ ਲਗਾ, ਤਦ ਉਸ ਨੇ ਗੁਰੂ ਜੀ ਨੂੰ ਫੌਜ ਵਿਚ ਇਹ ਅਹੁਦਾ ਦੇ ਦਿਤਾ।"

---

੧ਹਥਿਆਰਬੰਦ ੨ਮਿਲੇ ੩ਇਕ ਸੌ ਮੋਹਰ ੪ ਭੇਟਾ ਦਿਤੀ ੫ ਸਰੋਪਾ ਤੇ ਜੜਾਊ ਖੜਾਂਵ।

ਫਾਰਸਟਰ ਨੇ ਇਹ ਨਹੀਂ ਦਸਿਆ ਕਿ ਕਿਹੜੇ ਸਿਖ ਇਹ ਗਲ ਕਹਿੰਦੇ ਹਨ।

ਪਿਛੋਂ ਕਨਿੰਘਮ ਨੇ ਲਿਖ ਦਿਤਾ:--"ਸਾਰੇ ਲਿਖਾਰੀ ਸਰਬ ਸੰਮਤੀ ਨਾਲ ਕਹਿੰਦੇ ਹਨ ਕਿ ਗੁਰੂ ਜੀ ਨੇ ਬਾਦਸ਼ਾਹ ਦੀ ਮੁਲਾਜ਼ਮਤ ਕੀਤੀ।"

ਉਸ ਨੇ ਵੀ ਇਹ ਨਹੀਂ ਦਸਿਆ ਕਿ ਕਿਹੜੇ ਲਿਖਾਰੀ ਇਹ ਗਲ ਮੰਨਦੇ ਹਨ।

ਕਵੀ ਸੈਨਾ ਪਤਿ ਹਜ਼ੂਰੀ ਕਵੀ ਸਨ। ਉਨ੍ਹਾਂ ਨੇ 'ਗੁਰ-ਸੋਭਾ' ਵਿਚ ਨੌਕਰੀ ਦਾ ਕੋਈ ਜ਼ਿਕਰ ਨਹੀਂ ਕੀਤਾ। ਖ਼ਾਫ਼ੀ ਖਾਂ ਨੇ ਲਿਖਿਆ ਹੈ, 'ਗੁਰੂ ਜੀ ਤਿੰਨ ਸੌ ਨੇਜ਼ਾ-ਬਾਜ ਸਵਾਰਾਂ ਸਮੇਤ ਦਖਣ ਵਲ ਸੈਰ ਕਰਨ ਲਈ ਸ਼ਾਹੀ ਕੈਂਪ ਦੇ ਨਾਲ ਗਏ। ਉਹ ਆਮ ਲੋਕਾਂ ਵਿਚ ਪਰਚਾਰ ਕਰਦੇ ਸਨ।" ਉਸ ਨੇ ਵੀ ਗੁਰੂ ਜੀ ਦੀ ਨੌਕਰੀ ਦਾ ਕੋਈ ਜ਼ਿਕਰ ਨਹੀਂ ਕੀਤਾ।

ਅਸਲ ਵਿਚ ਇਹ ਗਲ ਬਿਲਕੁਲ ਗ਼ਲਤ ਹੈ ਕਿ ਗੁਰੂ ਸਾਹਿਬ ਨੇ ਬਾਦਸ਼ਾਹ ਦੀ ਨੌਕਰੀ ਕੀਤੀ। ਗੁਰੂ ਜੀ ਤੇ ਬਹਾਦਰ ਸ਼ਾਹ ਦੇ ਸਬੰਧ ਚੰਗੇ ਸਨ। ਉਹ ਕੁਝ ਚਿਰ ਸ਼ਾਹੀ ਕੈਂਪ ਦੇ ਨਾਲ ਰਹੇ। ਪਰ ਉਨ੍ਹਾਂ ਨੇ ਕਦੀ ਬਾਦਸ਼ਾਹ ਦੀ ਅਧੀਨਤਾ ਜਾਂ ਨੌਕਰੀ ਕਬੂਲ ਨਹੀਂ ਕੀਤੀ।

ਬਹਾਦਰ ਸ਼ਾਹ ਗੁਰੂ ਜੀ ਨੂੰ ਮਰਹੱਟਿਆਂ ਦੇ ਵਿਰੁਧ ਵਰਤਣਾ ਚਾਹੁੰਦਾ ਸੀ। ਉਨ੍ਹਾਂ ਨੇ ਇਸ ਤੋਂ ਇਨਕਾਰ ਕੀਤਾ ਤੇ ਉਸ ਨਾਲੋਂ ਅੱਡ ਹੋ ਗਏ। ਨਦੇੜ ਤੋਂ ਆਪ ਨੇ ਬੰਦਾ ਬਹਾਦਰ ਨੂੰ ਪੰਜ ਤੀਰ, ਹੁਕਮ ਨਾਮਾ ਤੇ ਸਿੰਘ ਨੌਲ ਦੇ ਕੇ ਸੂਬਾ ਸਰਹਿੰਦ ਦੀ ਸੁਧਾਈ ਲਈ ਪੰਜਾਬ ਵਲ ਭੇਜਿਆ। ਕੀ ਕੋਈ ਪਰ ਅਧੀਨ ਆਦਮੀ ਇਹ ਗਲ ਕਰ ਸਕਦਾ ਹੈ? ਹਰਗਿਜ਼ ਨਹੀਂ।

## ਜੋਤੀ ਜੋਤ ਸਮਾਏ–

ਗੁਰੂ ਸਾਹਿਬ ਨਦੇੜ (ਦਖਣ) ਵਿਚ ਠਹਿਰੇ ਹੋਏ ਸ। ਉਥੇ ਇਕ ਦਿਨ ਸ਼ਾਮ ਵੇਲੇ ਦੋ ਪਠਾਣਾਂ ਨੇ ਤੰਬੂ ਵਿਚ ਆਪ ਨ ਮੁਲਾਕਾਤ ਕੀਤੀ। ਉਨ੍ਹਾਂ ਨੇ ਗੁਰੂ ਸਾਹਿਬ ਦੇ ਪੇਟ ਵਿਚ ਖੰ ਮਾਰਿਆ। ਮਹਾਰਾਜ ਨੇ ਇਕ ਪਠਾਣ ਜਮਸ਼ੇਦ ਖ਼ਾਂ ਨੂੰ ਤਲ ਮਾਰਕੇ ਝਟਕਾ ਦਿਤਾ। ਦੂਜੇ ਨੂੰ ਸਿਖਾਂ ਨੇ ਪਾਰ ਬੁਲਾਇਆ।

ਇਸ ਘਟਨਾ ਬਾਰੇ ਵੀ ਇਤਿਹਾਸ ਵਿਚ ਤਿੰਨ ਗ ਲਿਖੀਆਂ ਹੋਈਆਂ ਮਿਲਦੀਆ ਹਨ–(੧) ਇਹ ਪਠਾਣ ਖਾਂ ਦੇ ਪੋਤਰੇ ਸਨ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਤਰੰਜ ਖੇਡਦਿ ਆਪਣੇ ਦਾਦੇ ਦਾ ਕਤਲ ਚੇਤੇ ਕਰਾਇਆ।

(੨) ਪਠਾਣਾ ਨੇ ਗੁਰੂ ਜੀ ਕੋਲ ਘੋੜੇ ਵੇਚੇ ਸਨ। ਘੋੜਿ ਦੀ ਕੀਮਤ ਬਾਰੇ ਝਗੜਾ ਹੋਇਆ।

(੩) ਇਹ ਪਠਾਣ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਕ ਕਰਨ ਲਈ ਭੇਜੇ ਸਨ।

ਜੇ ਪਹਿਲੀ ਗਲ ਸਹੀ ਮੰਨੀ ਜਾਏ ਤਦ ਇਸਦਾ ਮਤ ਇਹ ਹੈ ਕਿ ਗੁਰੂ ਜੀ ਨੇ ਆਪ ਉਕਸਾਕੇ ਜਾਂ ਪ੍ਰੇਰਨਾ ਦੇ ਕੇ ਸਹੇੜੀ। ਮਹਾਂਬਲੀ ਸਤਿਗੁਰੂ ਤੋਂ ਇਸ ਗਲ ਦੀ ਆਸ ਨਹੀ ਸਕਦੀ।

ਘੋੜਿਆਂ ਦੀ ਕੀਮਤ ਬਾਰੇ ਝਗੜਾ ਹੋਣ ਦੀ ਸਾਖੀ ਨਿਰਮੂਲ ਹੈ, ਕਿਉਂਕਿ ਗੁਰੂ ਸਾਹਿਬ ਵਿਹਾਰ ਦੇ ਅਤਿ ਸੁਚੇ ਸ ਉਨ੍ਹਾਂ ਨੇ ਘੋੜਿਆਂ ਦੇ ਮੁਲ ਬਾਰੇ ਕੀ ਝਗੜਾ ਕਰਨਾ ਸੀ?

ਤੀਜੇ ਹੈ ਬਹਾਦਰ ਸ਼ਾਹ ਵਲੋਂ ਕਤਲ ਕਰਾਉਣ ਦੀ ਸਾ ਇਹ ਕੋਈ ਵਡੀ ਗਲ ਨਹੀਂ। ਪਰ ਬਹਾਦਰ ਸ਼ਾਹ ਉਸ ਵ ਹੈਦਰਾਬਾਦ ਦੱਖਣ ਵਿਚ ਸੀ ਅਤੇ ਕਾਤਲ ਪਠਾਣ, ਪੰਜਾਬ ਗਏ ਸਨ। ਇਹ ਸੂਬਾ ਸਰਹਿੰਦ ਨੇ ਭੇਜੇ ਸਨ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਹਕੀਕਤ ਇਹ ਹੈ ਕਿ ਗੁਰੂ ਜੀ ਤੇ ਬਹਾਦਰ ਸ਼ਾਹ ਦਾ ਨੇੜ ਹੋਣ ਨਾਲ ਸੂਬਾ ਸਰਹਿੰਦ ਨੂੰ ਆਪਣੇ ਜ਼ੁਲਮ ਦੀ ਸਜ਼ਾ ਮਿਲਣ ਦਾ ਡਰ ਸੀ। ਇਸ ਲਈ ਉਸ ਨੇ ਦੋ ਪਠਾਣ ਗੁਰੂ ਜੀ ਨੂੰ ਕਤਲ ਕਰਨ ਲਈ ਨਦੇੜ ਭੇਜੇ। ਪਹਿਲੇ ਇਹ ਪਠਾਣ ਮਾਤਾ ਸੁੰਦਰੀ ਜੀ ਕੋਲ ਦਿਲੀ ਗਏ। ਉਨ੍ਹਾਂ ਤੋਂ ਮਹਾਰਾਜ ਦਾ ਪਤਾ ਕਰਕੇ ਨਦੇੜ ਪੁਜੇ ਤੇ ਉਨ੍ਹਾਂ ਨੇ ਮਾਰੂ ਹਮਲਾ ਕੀਤਾ।

ਗੁਰੂ ਜੀ ਦੇ ਪੇਟ ਦਾ ਜ਼ਖ਼ਮ ਸੀਤਾ ਗਿਆ। ਸ਼ਾਹੀ ਰੋਜ਼ਨਾਮਚੇ ਤੋਂ ਪਤਾ ਲਗਦਾ ਹੈ ਕਿ ੨੮ ਅਕਤੂਬਰ ੧੭੦੮ ਨੂੰ ਬਹਾਦਰ ਸ਼ਾਹ ਨੂੰ 'ਬਿਦਰ' ਰਿਆਸਤ ਹੈਦਰਾਬਾਦ ਵਿਚ ਜਮਸ਼ੇਦ ਖ਼ਾਂ ਪਠਾਣ ਦੇ ਹਥੋਂ ਗੁਰੂ ਜੀ ਦੇ ਜ਼ਖਮੀ ਹੋਣ ਦੀ ਇਤਲਾਹ ਮਿਲੀ ਅਤੇ ਜਮਸੇਦ ਖ਼ਾਂ ਦੇ ਮਾਰੇ ਜਾਣ ਦਾ ਵੀ ਪਤਾ ਲਗਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੇਟ ਦਾ ਜ਼ਖ਼ਮ ਬਹੁਤ ਡੂੰਘਾ ਸੀ। ਇਤਿਹਾਸਕਾਰ ਲਿਖਦੇ ਹਨ ਕਿ ਤੀਰ ਕਮਾਨ ਚੜ੍ਹਾਣ ਕਰਕੇ ਪੇਟ ਦੇ ਟਾਂਕੇ ਟੁਟ ਗਏ।

ਨਦੇੜ ਵਿਚ ਕਤਕ ਸੁਦੀ ੫ ਸੰਮਤ ੧੭੬੫ ਬਿ: ਨੂੰ ਅਧੀ ਰਾਤ ਵੇਲੇ ਮਹਾਰਾਜ ਬਿਸਤਰੇ ਤੋਂ ਉਠੇ। ਆਪ ਨੇ ਸਿਖ ਸੰਗਤ ਨੂੰ ਸਦ ਕੇ ਅੰਤਮ ਬਚਨ ਕੀਤਾ:—'ਖਾਲਸਾ ਜੀ! ਅਸੀਂ ਹੁਣ ਤੁਹਾਨੂੰ ਆਖ਼ਰੀ ਫ਼ਤੇਹ ਬੁਲਾਉਂਦੇ ਹਾਂ।'

ਇਸ ਤੋਂ ਪਿਛੋਂ ਧਰਮ ਤੇ ਦੇਸ਼ ਰਖਿਅਕ, ਪੰਥ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬੁਲ੍ਹਾਂ ਤੇ ਆਖ਼ਰੀ ਮੁਸਕ੍ਰਾਹਟ ਆਈ। ਨੈਣ ਮੁੰਦ ਗਏ। ਫਿਰ:—

ਸੂਰਜ ਕਿਰਣਿ ਮਿਲੇ ਜਲ ਕਾ ਜਲ ਹੂਆ ਰਾਮ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥

ਨਦੇੜ ਵਿਚ ਜਿਥੇ ਸਤਿਗੁਰੂ ਜੋਤੀ ਜੋਤ ਸਮਾਏ, ਉਸ ਅਸਥਾਨ ਦਾ ਨਾਂ ਸਚਖੰਡ ਹਜ਼ੂਰ ਸਾਹਿਬ ਹੈ। ਇਹ ਖਾਲਸੇ ਦੇ ਚਾਰ ਤਖਤ ਵਿਚੋਂ ਇਕ ਹੈ।

# ਰਸਾਲਾ ਗਿਆਨ ਅੰਮ੍ਰਿਤ ਤੇ
# ਰੌਣਕੀਆਂ ਪੁਸਤਕਾਂ

ਪਿਛਲੇ ਚਾਰ ਸਾਲਾਂ ਤੋਂ ਪੰਜਾਬੀ ਦਾ ਸ਼੍ਰੋਮਣੀ ਮਾਸਕ ਪਤ੍ਰ 'ਗਿਆਨ ਅੰਮ੍ਰਿਤ' ਪ੍ਰਸਿਧ ਵਿਦ੍ਵਾਨ ਤੇ ਕਈ ਪੁਸਤਕਾਂ ਦੇ ਲਿਖਾਰੀ ਗਿਆਨੀ ਪ੍ਰਤਾਪ ਸਿੰਘ ਸਾਬਕ ਜਥੇਦਾਰ ਸ੍ਰੀ ਅਕਾਲ ਤਖਤ ਤੇ ਅਨੰਦ ਪੁਰ ਸਾਹਿਬ ਦੀ ਐਡੀਟਰੀ ਥਲੇ ਬੜੀ ਸਜ ਧਜ ਨਾਲ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਹੋ ਰਿਹਾ ਹੈ। ਇਸ ਨੂੰ ਉੱਚ ਕੋਟੀ ਦੇ ਵਿਦ੍ਵਾਨ ਲਿਖਦੇ ਹਨ। ਸਭ ਥਾਈਂ ਪੜ੍ਹਿਆ ਜਾਂਦਾ ਹੈ। ਚੇਅਰਮੈਨ ਸੈਂਟ੍ਰਲ ਲਾਇਬ੍ਰੇਰੀ ਕਮੇਟੀ ਤੇ ਡੀ. ਪੀ. ਆਈ. ਪੰਜਾਬ ਵਲੋਂ ਸਕੂਲਾਂ ਕਾਲਜਾਂ ਤੇ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ। ਸਾਲਾਨਾ ਚੰਦਾ ਦੇਸ ਲਈ ੬) ਅਤੇ ਪ੍ਰਦੇਸਾਂ ਲਈ ੮) ਰੁਪੈ ਹੈ।

ਆਪਣੇ ਦਿਲ ਦਿਮਾਗ ਨੂੰ ਨਰੋਏ ਤੇ ਸ੍ਰੇਸ਼ਠ ਵਿਚਾਰਾਂ ਨਾਲ ਭਰਪੂਰ ਕਰਨ ਤੇ ਆਚਰਣ ਨੂੰ ਪਵਿਤ੍ਰ ਬਨਾਉਣ ਲਈ ਗਿਆਨ ਅੰਮ੍ਰਿਤ ਜਰੂਰ ਪੜ੍ਹੋ। ਗਿਆਨ ਅੰਮ੍ਰਿਤ ਪੁਸਤਕ ਮਾਲਾ ਦੀਆਂ ਪੜ੍ਹਨ ਯੋਗ ਪੁਸਤਕਾਂ :-

| | |
|---|---|
| ੧. ਗੁਰਮਤਿ ਲੈਕਚਰ [ਛੇਵੀਂ ਐਡੀਸ਼ਨ] | ੪॥) |
| ੨. ਸੰਸਾਰ ਦਾ ਧਾਰਮਿਕ ਇਤਿਹਾਸ | ੫) |
| ੩. ਗੁਰਮਤ ਫਿਲਾਸਫੀ [ਦੂਜੀ ਐਡੀਸ਼ਨ] | ੫) |
| ੪. ਇਤਿਹਾਸਕ ਲੈਕਚਰ [ਦੂਜੀ ਐਡੀਸ਼ਨ] | ੫) |
| ੫. ਭਗਤ ਦਰਸਨ [ਦੂਜੀ ਐਡੀਸਨ] | ੩) |
| ੬. ਅਕਾਲੀ ਲਹਿਰ ਦਾ ਇਤਿਹਾਸ | ੫) |
| ੭. ਕੁਦਰਤ ਦੇ ਚਮਤਕਾਰ | ੨॥) |
| ੮. ਸਾਡਾ ਦੇਸ਼ ਤੇ ਉਸਦੀਆਂ ਸਮਸਿਆਵਾਂ | ੩) |
| ੯. ਪਾਕਿਸਤਾਨੀ ਘਲੂਘਾਰਾ | ੪) |